# ਰੂਹ ਲੈ ਗਿਆ ਦਿਲਾਂ ਦਾ ਜਾਨੀ

## (ਨਾਵਲ)

## ਸ਼ਿਵਚਰਨ ਜੱਗੀ ਕੁੱਸਾ

ਇਸ ਨਾਵਲ ਵਿਚ ਪ੍ਰਕਾਸ਼ਤ ਹੋਣ ਵਾਲੀਆਂ ਸਭ ਘਟਨਾਵਾਂ, ਨਾਮ ਅਤੇ ਸਥਾਨ ਖ਼ਿਆਲੀ ਹਨ। ਕਿਸੇ ਜੀਵਤ ਜਾਂ ਮਰੇ ਬੰਦੇ ਨਾਲ ਕੋਈ ਸਬੰਧ ਨਹੀਂ! ਅਗਰ ਕੋਈ ਨਾਮ, ਥਾਂ ਜਾਂ ਘਟਨਾ ਮੇਲ ਖਾ ਜਾਵੇ ਤਾਂ ਲੇਖਕ ਅਤੇ ਪ੍ਰਕਾਸ਼ਕ ਜ਼ਿੰਮੇਵਾਰ ਨਹੀਂ! -------- ਸ਼ਿਵਚਰਨ ਜੱਗੀ ਕੁੱਸਾ

### ਕਿਸ਼ਤ 1

ਇੰਗਲੈਂਡ ਦੇ ਬੇ-ਇਤਬਾਰੇ ਜਿਹੇ ਮੌਸਮ ਦੀ ਦੁਪਿਹਰ ਢਲ਼ ਗਈ ਸੀ।

ਅਜੀਬ ਜਿਹੀ ਬਰਫ਼ਾਨੀ ਠੰਢ ਸੀ। ਬੱਦਲ਼ਵਾਈ ਨਾਲ਼ ਅਸਮਾਨ ਢਕਿਆ ਹੋਇਆ ਸੀ। ਬਰਫ਼ ਪੈਣ ਦੇ ਆਸਾਰ ਫਿਰ ਬਣਦੇ ਜਾ ਰਹੇ ਸਨ। ਪਿਛਲੇ ਦਿਨ ਪਈ ਅੱਧਾਧੁੰਦ ਬਰਫ਼ ਨੇ ਸਾਰੇ ਵਾਤਾਵਰਣ 'ਤੇ ਚਿੱਟੀ ਚਾਦਰ ਤਾਣ ਦਿੱਤੀ ਸੀ। ਮਕਾਨਾਂ ਦੀਆਂ ਛੱਤਾਂ ਬਰਫ਼ ਨਾਲ਼ ਕੱਜੀਆਂ ਗਈਆਂ ਸਨ। ਮਿੰਨ੍ਹੀ-ਮਿੰਨ੍ਹੀ ਸੀਤ ਹਵਾ ਸਰੀਰ ਨੂੰ ਚੀਰਦੀ ਲੰਘਦੀ ਸੀ। ਲੋਕ ਠੱਕੇ ਦੀ ਮਾਰੀ ਬੱਕਰੀ ਵਾਂਗ 'ਠੁਰ-ਠੁਰ' ਕਰਦੇ ਕੰਬ ਰਹੇ ਸਨ! ਟਰੈਫ਼ਿਕ ਦਾ ਬੁਰਾ ਹਾਲ ਹੋਇਆ ਪਿਆ ਸੀ ਅਤੇ ਗੱਡੀਆਂ ਤਿਲ੍ਹਕ-ਤਿਲ੍ਹਕ ਸੜਕਾਂ ਤੋਂ ਲੱਥ ਰਹੀਆਂ ਸਨ! ਕਈ ਥਾਂ ਭਿਆਨਕ ਹਾਦਸੇ ਵੀ ਹੋਏ ਸਨ।

ਈਸਟ ਲੰਡਨ ਦੇ ਗੁਰਦੁਆਰਾ ਸਾਹਿਬ ਦੇ 'ਜਿੰਮ ਹਾਲ' ਵਿਚ 'ਬਜ਼ੁਰਗ ਸਭਾ' ਦੀ ਮੀਟਿੰਗ ਵਿਚ ਕਿਸੇ ਵਿਸ਼ੇਸ਼ ਵਿਸ਼ੇ 'ਤੇ ਗਰਮਾ-ਗਰਮ ਬਹਿਸ ਚੱਲ ਰਹੀ ਸੀ। ਵੱਖੋ-ਵੱਖ ਵਿਚਾਰ ਇਕ ਦੂਜੇ ਦੇ ਵਿਚਾਰਾਂ ਨਾਲ਼ 'ਟਕਰਾ' ਰਹੇ ਸਨ। ਇਸ ਮੀਟਿੰਗ ਵਿਚ 'ਸਿੱਖ ਵਿਚਾਰ ਮੰਚ' ਵੀ ਵੱਧ ਚੜ੍ਹ ਕੇ ਹਿੱਸਾ ਲੈਂਦਾ ਸੀ। ਉਹ ਹਰ ਹਫ਼ਤੇ ਕਿਸੇ ਨਾ ਕਿਸੇ ਸੱਭਿਆਚਾਰਕ ਜਾਂ ਧਾਰਮਿਕ ਵਿਸ਼ੇ 'ਤੇ ਭਖ਼ਵੀਂ ਬਹਿਸ ਕਰਦੇ। ਕਦੇ ਕਦੇ ਇਹ ਬਹਿਸ ਕਾਫ਼ੀ ਭਖ਼ ਵੀ ਜਾਂਦੀ ਅਤੇ ਗਰਮਾਂ-ਗਰਮੀ ਵੀ ਹੋ ਜਾਂਦੀ। ਪਰ ਰਹਿੰਦੇ ਸਭ ਬਜ਼ੁਰਗ ਭਰਾਵਾਂ ਵਾਂਗ ਹੀ ਸਨ। ਉਹਨਾਂ ਦਾ ਗੁੱਸਾ ਗਿਲਾ ਸਿਰਫ਼ ਬਹਿਸ ਤੱਕ ਹੀ ਸੀਮਤ ਰਹਿੰਦਾ। ਬਹਿਸ ਤੋਂ ਬਾਅਦ ਫ਼ਿਰ ਖਾਣਾਂ-ਪੀਣਾਂ ਅਤੇ ਹਾਸਾ-ਮਜ਼ਾਕ ਸ਼ੁਰੂ ਹੋ ਜਾਂਦਾ। ਚਾਹ ਪਾਣੀਂ ਅਤੇ ਮਠਿਆਈ ਬਗੈਰਾ 'ਬਜ਼ੁਰਗ ਸਭਾ' ਅਤੇ 'ਸਿੱਖ ਵਿਚਾਰ ਮੰਚ' ਵਾਸਤੇ ਗੁਰੂ ਘਰ ਦੇ ਲੰਗਰ ਵਿਚੋਂ ਹੀ ਆਉਂਦੀ। ਅਜੇ ਇਕ ਵਿਸ਼ੇ 'ਤੇ ਬਹਿਸ ਧੁਖ਼ੀ ਹੀ ਸੀ ਕਿ ਬਚਨ ਸਿੰਘ ਸਾਹੋ ਸਾਹ

ਹੋਇਆ ਮੀਟਿੰਗ ਵਿਚ ਪਹੁੰਚਿਆ। ਸਾਰੇ ਉਸ ਦੀ ਘਬਰਾਈ ਹਾਲਤ ਦੇਖ ਕੇ ਦੰਗ ਰਹਿ ਗਏ ਅਤੇ ਇਕ ਚੁੱਪ ਛਾ ਗਈ। ਵਿਸ਼ੇ 'ਤੇ ਚੱਲਦੀ ਬਹਿਸ ਬੰਦ ਹੋ ਗਈ। ਸਰਦੀ ਵਿਚ ਵੀ ਉਸ ਦੇ ਮੱਥੇ ਦਾ ਮੁੜ੍ਹਕਾ ਦੇਖ ਕੇ ਚੁੱਪ 'ਬਜ਼ੁਰਗ ਸਭਾ' ਦੇ ਸਕੱਤਰ ਅਮਰੀਕ ਸਿੰਘ ਢਿੱਲੋਂ ਨੇ ਹੀ ਤੋੜੀ!

-''ਕੀ ਗੱਲ ਐ ਬਚਨ ਸਿਆਂ..? ਬਾਹਲ਼ੇ ਈ ਮਾੜੇ ਸੈਕਲ ਵਾਂਗੂੰ ਕੁੱਤੇ ਜੇ ਫ਼ੇਲ੍ਹ ਕਰੀ ਫ਼ਿਰਦੈਂ..? ਹੌਲ਼ੀ ਤੁਰਪਾ, ਕੋਈ ਸੱਟ ਫ਼ੇਟ ਵੱਜੂ..!'' ਢਿੱਲੋਂ ਦਾ ਸੁਭਾਅ ਠੰਢਾ, ਪਰ ਮਜ਼ਾਕੀਆ ਸੀ। ਖ਼ਾਸ ਤੌਰ 'ਤੇ ਉਸ ਦਾ ਛੇਤੀ ਕੀਤੇ ਕੋਈ ਗੁੱਸਾ ਨਹੀਂ ਕਰਦਾ ਸੀ।

-''ਢਿੱਲੋਂ ਤੈਨੂੰ ਅੱਠੇ ਪਹਿਰ ਮਜ਼ਾਕ ਸੁਝਦੇ ਰਹਿੰਦੇ ਐ..! ਕਦੇ ਕੋਈ ਸੀਰੀਅਸ ਗੱਲ ਵੀ ਕਰ ਲਿਆ ਕਰ..!'' ਬਚਨ ਸਿੰਘ ਨੇ ਥੋੜ੍ਹਾ ਗੁੱਸੇ ਨਾਲ਼ ਆਖਿਆ। ਉਹ ਢਿੱਲੋਂ ਦੀ ਗੱਲ 'ਤੇ ਵੱਟ ਖਾ ਗਿਆ ਸੀ।

-''ਹੈਂ ਬਈ, ਨ੍ਹਾ ਹੋਰ ਹੁਣ ਜ਼ਿੰਦਗੀ ਰੋ ਪਿੱਟ ਕੇ ਕੱਢੀਏ..? ਜਿਹੜੇ ਚਾਰ ਦਿਨ ਕੱਢਣੇਂ ਐਂ, ਹੱਸ ਖੇਡ ਕੇ ਈ ਨਿਕਲ਼ ਜਾਣ, ਇਹਦੇ ਨਾਲ਼ ਦੀ ਰੀਸ ਨ੍ਹੀ ਬਚਨ ਸਿਆਂ!''

-''ਹਾਸੇ ਮਜਾਕ ਦਾ ਵੀ ਕੋਈ ਟੈਮ ਹੁੰਦੈ...! ਅੱਠੋ ਪਹਿਰ ਲਾਚੜਿਆ ਈ ਰਹਿੰਨੈਂ..! ਪਤਾ ਨ੍ਹੀ ਕੀ ਧਤੂਰਾ ਚੜ੍ਹਿਆ ਰਹਿੰਦੈ..!'' ਢਿੱਲੋਂ ਦੀ ਗੱਲ ਨਾਲ਼ ਬਚਨ ਸਿੰਘ ਨੂੰ ਹੋਰ ਪਲੀਤਾ ਲੱਗ ਗਿਆ।

-''ਤੂੰ ਗੱਲ ਤਾਂ ਦੱਸ ਕੋਈ..? ਐਮੇਂ ਈ ਪੈਰਾਂ ਹੇਠੋਂ ਮਿੱਟੀ ਕੱਢਣ ਲੱਗ ਪਿਆ...? ਅਖੇ ਅੰਨ੍ਹੀ ਦਾਈ ਪੁੱਠੇ ਥਾਂ ਹੱਥ, ਹੈਂ ਬਈ...!''

-''ਲਾਲ ਸਿਉਂ ਮਰ ਗਿਆ...!'' ਬਚਨ ਸਿਉਂ ਨੇ ਪੂਰਾ ਤਾਣ ਲਾ ਕੇ ਦੱਸਿਆ ਤਾਂ ਸੰਨਾਟਾ ਛਾ ਗਿਆ।

ਗੱਲਾਂ ਰੁਕ ਗਈਆਂ!

ਮੂੰਹ ਬੰਦ ਹੋ ਗਏ!

-''ਕਿਵੇਂ...?''

-''ਕਦੋਂ...?''

-''ਕੀ ਗੱਲ ਹੋਗੀ...?''

-''ਅਜੇ ਹੁਣ ਤਾਂ ਸਾਡੇ ਕੋਲ਼ੋਂ ਗਿਐ...!''

-''ਦੋ ਘੰਟੇ ਵੀ ਨ੍ਹੀ ਹੋਏ ਹੋਣੇਂ ਯਾਰ!''

ਇਕ ਕਾਂਵਾਂ ਰੌਲ਼ੀ ਜਿਹੀ ਮੱਚ ਗਈ।

ਬਜ਼ੁਰਗ ਇਕ ਦੂਜੇ ਤੋਂ ਬੋਲਣ ਦੀ ਵਾਰੀ ਖੋਹ ਰਹੇ ਸਨ।

-''ਪੱਕਾ ਤਾਂ ਪਤਾ ਨ੍ਹੀ, ਪਰ ਸੁਣਨ 'ਚ ਆਇਐ ਬਈ ਹਾਰਟ ਅਟੈਕ ਹੋ ਗਿਆ।''

ਹਾਲਾਤਾਂ ਦੀ ਹੋਰ ਜੱਖਣਾਂ ਪੱਟੀ ਗਈ।

ਸਾਰੇ ਬਜ਼ੁਰਗ ਲਾਲ ਸਿੰਘ ਦੇ ਅਫ਼ਸੋਸ ਵਜੋਂ ਸੋਗ ਵਿਚ ਡੁੱਬ ਗਏ ਸਨ। ਅਚਾਨਕ ਖ਼ਬਰ ਹੀ ਅਜਿਹੀ ਮਿਲ਼ੀ ਸੀ ਕਿ ਹਰ ਬਜ਼ੁਰਗ ਦਾ ਉਦਾਸ ਹੋਣਾਂ ਸੁਭਾਵਿਕ ਹੀ ਸੀ। ਉਹਨਾਂ ਦੇ ਜੁੰਡੀ ਦਾ ਯਾਰ ਲਾਲ ਸਿੰਘ ਸਵਰਗ ਸਿਧਾਰ, ਸਭ ਨੂੰ 'ਅਲਵਿਦਾ' ਆਖ ਗਿਆ ਸੀ। ਬਜ਼ੁਰਗਾਂ ਵਿਚ ਉਦਾਸ ਜਿਹੀਆਂ ਗੱਲਾਂ ਮੂੰਹੋਂ-ਮੂੰਹ ਚੱਲ ਪਈਆਂ।

-''ਲੈ ਯਾਰ ਬੰਦੇ ਦਾ ਕੀ ਭਰੋਸੈ..? ਅਜੇ ਹੁਣ ਤਾਂ ਦੋ ਘੰਟੇ ਹੋਏ ਐ ਆਪਣੇ ਕੋਲ਼ੋਂ ਗਿਐ, ਹੈਂ...!''

-''ਘਰੇ ਜਾਂਦੇ ਨੂੰ ਈ ਹਾਰਟ ਅਟੈਕ ਹੋ ਗਿਆ ਤੇ ਬੱਸ...!''

-''ਐਂਬੂਲੈਂਸ ਨ੍ਹੀ ਬੁਲਾਈ...?''

-''ਬੁਲਾਈ ਸੀ..! ਉਹ ਚੱਕ ਕੇ ਹਸਪਤਾਲ਼ ਲੈ ਗਏ..! ਹਸਪਤਾਲ਼ ਦੇ ਡਾਕਟਰ ਨੇ ਟੂਟੀ ਜੀ ਲਾ ਕੇ ਦੇਖੀ ਤੇ ਸਿਰ ਫ਼ੇਰਤਾ..!'' ਬਚਨ ਸਿੰਘ ਵੀ ਦੁੱਖ ਅਤੇ ਗ਼ਮ ਵਿਚ ਸਿਰ ਫ਼ੇਰੀ ਜਾ ਰਿਹਾ ਸੀ।

-''ਜਿੰਨੀ ਲਿਖੀ ਐ, ਬੰਦਾ ਭੋਗ ਜਾਂਦੈ..! ਪਵਿੱਤਰ ਗੁਰਬਾਣੀ ਐਵੇਂ ਤਾਂ ਨ੍ਹੀ ਫ਼ੁਰਮਾਉਂਦੀ: ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ ..!'' ਰਘਬੀਰ ਸਿੰਘ ਸਿੱਧੂ ਨੇ ਉਦਾਹਰਣ ਦੇ ਕੇ ਆਖਿਆ।

-''ਰੱਬ ਅੱਗੇ ਕੋਈ ਜੋਰ ਨਹੀਂ ਭਾਈ ਮਿੱਤਰੋ...! ਜਦੋਂ ਆ ਲੱਗੀ 'ਫ਼ੁਰਰ' ਹੋ ਜਾਣੀ ਐਂ, ਕਿਸੇ ਦਾ ਕੋਈ ਜੋਰ ਨ੍ਹੀ ਚੱਲਦਾ ਚੰਨੂਆਲ਼ੀਆ..!''

-''ਇਕ ਗੱਲ ਐ..! ਕੱਟਿਆ ਤਾਂ ਸਾਰੀ ਉਮਰ ਵਿਚਾਰੇ ਲਾਲ ਸਿਉਂ ਨੇ ਸੰਤਾਪ ਈ ਐ...!''

-''ਊਂ ਜਦੋਂ ਦੀ ਇਹਦੀ 'ਵੈਫ਼' ਇੰਡੀਆ ਗਈ ਐ, ਉਦੋਂ ਦਾ ਇਹ ਵੀ ਵਿਚਾਰਾ ਡਿੱਕ ਡੋਲੇ ਜਿਹੇ ਖਾਂਦਾ ਫ਼ਿਰਦਾ ਸੀ, ਜਾਣੀਂਦੀ ਬਾਹਲ਼ਾ ਈ ਓਦਰ ਗਿਆ ਸੀ।''

-''ਬਥੇਰਾ ਸਹਾਰਾ ਹੁੰਦੈ ਬਈ ਆਪਣੇ ਪਾਰਟਨਰ ਦਾ ਸਿਆਣੀਂ ਉਮਰ 'ਚ...! ਬੰਦਾ ਸੌ ਦੁਖ-ਸੁਖ ਦੀ ਬਾਤ ਸਾਂਝੀ ਕਰਦੈ, ਮਨ ਹਲਕਾ ਹੋ ਜਾਂਦੈ, ਜੁਆਕ ਜੱਲੇ ਤਾਂ ਇਹਦੇ ਊਂਈਂ ਤੱਤੇ ਪੈਰਾਂ ਆਲ਼ੇ ਸੀ,

ਮੂੰਹ ਨ੍ਹੀ ਸੀ ਬੋਲਦੇ ਵਿਚਾਰੇ ਨੂੰ, ਤੇ ਨੂੰਹ ਨੇ ਆ ਕੇ ਓਦੂੰ ਨਾਸੀਂ ਧੂੰਆਂ ਲਿਆਤਾ..! ਅੱਗ ਤੋਂ ਦੀ ਉਹ ਲਿਟਦੀ ਸੀ..!"

-"ਔਲ਼ਾਦ ਦੀ ਤਾਂ ਗੱਲ ਛੱਡੋ..! ਹੁਣ ਤਾਂ ਉਹਦੇ ਕੁੜਮ ਕੁੜਮਣੀਂ ਵੀ ਦੁਰਗਤੀ ਕਰਦੇ ਮਿੰਟ ਨ੍ਹੀ ਸੀ ਲਾਉਂਦੇ।"

-"ਬਥੇਰਾ ਔਖਾ ਰਿਹੈ ਬਿਚਾਰਾ ਗੰਦੀ 'ਲਾਦ ਤੇ ਪ੍ਰੀਵਾਰ ਵੱਲੋਂ...! ਪਹਿਲਾਂ ਕੁੜੀ ਨੇ ਪੱਗ ਰੋਲ਼ਣ ਦੀ ਕਸਰ ਬਾਕੀ ਨ੍ਹੀ ਛੱਡੀ ਤੇ ਫੇਰ ਮੁੰਡਾ ਲਫ਼ੈਂਡ ਨਿਕਲ਼ ਗਿਆ..! ਤੀਮੀਂ ਮਗਰ ਲੱਗ ਕੇ ਲਾਹ ਪਾਅ ਕਰਦੇ ਰਹੇ ਵਿਚਾਰੇ ਦੀ..! ਉਹਦੀ ਖਾਤਰ ਬੜੇ ਪਾਪੜ ਵੇਲੇ ਲਾਲ ਸਿਉਂ ਨੇ..! ਔਲ਼ਾਦ ਵੱਲੋਂ ਤਾਂ ਸਾਰੀ ਉਮਰ ਮੱਚਦੇ ਤਵੇ 'ਤੇ ਪਏ ਨੇ ਈ ਕੱਟੀ ਐ..!"

-"ਉਹ ਇਹ ਸਿਰਫ਼ 'ਕੱਲੇ ਲਾਲ ਸਿਉਂ ਦੀ ਘਾਣੀਂ ਨ੍ਹੀ ਭਾਈ ਸਾਹਬ..! ਇਹ ਤਾਂ ਵਲੈਤ ਵੱਸਦੇ ਹਰ ਮਾਂ ਪਿਉ ਦਾ ਦੁਖਾਂਤ ਐ..! ਇਹ ਤਾਂ ਘਰ ਘਰ ਦੀ ਅੱਗ ਐ ਮਿੱਤਰੋ..!" ਸਿੱਧੂ ਨੇ ਫ਼ਿਰ ਦੁਹਾਈ ਜਿਹੀ ਦਿੱਤੀ।

-"ਇਹਦੇ 'ਚ ਵੀ ਕੋਈ ਸ਼ੱਕ ਨ੍ਹੀ ਸਿੱਧੂ ਸਾਹਬ...! ਅੱਜ ਦੀ ਮਾਡਰਨ ਔਲ਼ਾਦ ਹੈ ਵੀ ਬਾਹਲ਼ੀ ਨਮ੍ਹੋਰੀ ਸਹੁਰੀ..! ਕਿਹੜਾ ਕਿਸੇ ਦੀ ਗੱਲ ਮੰਨਦੀ ਐ..? ਬੱਸ ਆਬਦਾ ਈ ਟੀਪ-ਟੱਲਾ ਚਲਾਈ ਜਾਂਦੇ ਐ! ਮਾਂ ਬਾਪ ਨੂੰ ਤਾਂ ਟੁੱਕ 'ਤੇ ਡੇਲਾ ਈ ਸਮਝਦੇ ਐ ਛੋਕਰੀ ਯਾਹਵੇ..!" ਮੁਸ਼ੈਹਰਾ ਸਿੰਘ ਨੇ ਦੁਹੱਥੜ ਮਾਰਨ ਵਾਂਗ ਕਿਹਾ। ਨਾਂ ਤਾਂ ਉਸ ਦਾ ਪਿਸ਼ੌਰਾ ਸਿੰਘ ਸੀ। ਪਰ ਮੌਲੇ ਦੇ ਸਿੰਗਾਂ ਜਿੱਡੀਆਂ ਜਿੱਡੀਆਂ ਮੁੱਛਾਂ ਹੋਣ ਕਾਰਨ ਸਾਰੇ ਬਜ਼ੁਰਗ ਉਸ ਨੂੰ ਪਿੱਠ ਪਿੱਛੇ 'ਮੁਸ਼ੈਹਰਾ ਸਿੰਘ' ਆਖਦੇ ਸਨ।

-"ਨਹੀਂ ਮੰਨਦੀ ਭਾਈ ਅੱਜ ਦੀ ਗੰਦੀ 'ਲ਼ਾਦ ਕਿਸੇ ਦੀ ਕੋਈ ਗੱਲ...! ਕਲ਼ਯੁੱਗ ਆਇਆ ਪਿਐ, ਐਹੋ ਜੀ ਗੰਦੀ 'ਲ਼ਾਦ ਦੇ ਤਾਂ ਗੋਲ਼ੀ ਮਾਰੇ, ਗੋਲ਼ੀ..!" ਕਿਸੇ ਹੋਰ ਫ਼ੱਟੇ ਹੋਏ ਨੇ ਲੇਰ ਜਿਹੀ ਮਾਰੀ। ਉਹ ਇਕ ਤਰ੍ਹਾਂ ਨਾਲ਼ ਪਿੱਟ ਉਠਿਆ ਸੀ।

-"ਕਿੰਨੀ ਕੁ ਉਮਰ ਸੀ ਬਈ ਲਾਲ ਸਿਉਂ ਦੀ?" ਕਿਸੇ ਨੇ ਅਟਕਲ ਪੱਚੂ ਸੁਆਲ ਸੁੱਟਿਆ।

-"ਉਮਰ ਤਾਂ ਸੀਗੀ ਸੱਠ ਪੈਂਹਟ ਕੁ ਦੀ...!"

-"ਯਾਰ ਸੱਠ ਪੈਂਹਟ ਦੀ ਕੋਈ ਮਰਨ ਦੀ ਉਮਰ ਤਾਂ ਨ੍ਹੀ ਹੁੰਦੀ!"

-"ਆਹ ਬਾਬਾ ਫ਼ੌਜਾ ਸਿੰਘ ਦੇਖਲਾ...! ਨੱਬਿਆਂ ਤੋਂ ਵੀ ਤਿੰਨ ਸਾਲ ਉਪਰ ਐ, ਮੈਰਾਥਨ ਦੌੜ 'ਚ ਕਿਸੇ ਨੂੰ ਅੱਗੇ ਨ੍ਹੀ ਨਿਕਲਣ ਦਿੰਦਾ ਅਜੇ ਵੀ..! ਉਹਨੇ ਐਲਾਨ ਕੀਤਾ ਵਿਐ, ਬਈ ਸੱਠ ਸਾਲ ਤੋਂ ਉਪਰ ਕੋਈ ਬਜ਼ੁਰਗ ਮੇਰੇ ਨਾਲ਼ ਭੱਜ ਕੇ ਦੇਖ ਲਵੇ, ਨਾਲ਼ੇ ਖਲਪਾੜ ਅਰਗਾ ਬੁੜ੍ਹੈ...!"

-''ਉਏ ਭੱਜ ਈ ਖਲਪਾੜ ਅਰਗਾ ਸਕਦੈ..! ਮੋਟੇ ਬੰਦੇ ਤੋਂ ਭੱਜਿਆ ਵੀ ਨ੍ਹੀ ਜਾਂਦਾ ਤੇ ਨੌਤੀ ਸੌ ਬਿਮਾਰੀਆਂ ਚਿੰਬੜਦੀਐਂ...!''

-''ਤੇ ਇਹ ਦੇਖਲਾ ਦਿਨ 'ਚ ਪੂਰੇ ਪੰਜ ਮੀਲ ਭੱਜ ਕੇ ਆਉਂਦੈ..!''

-''ਪਰ ਦੁੱਖ ਦਰੇਗ ਬੰਦੇ ਨੂੰ ਮਾਰ ਲੈਂਦੇ ਐ ਢਿੱਲੋਂ ਸਾਹਬ...!'' ਸਿੱਧੂ ਦੇ ਮਨ ਤੋਂ ਲਾਲ ਸਿੰਘ ਉਤਰ ਨਹੀਂ ਰਿਹਾ ਸੀ।

-''ਸਿੱਧੂ ਸਾਹਬ...! ਜੇ ਬੰਦੇ ਨੂੰ ਕੋਈ ਦੁੱਖ ਦਰੇਗ ਨਾ ਹੋਵੇ, ਬੰਦਾ ਕਿਸੇ ਦੇ ਲੈਣ ਦਾ ਨ੍ਹੀ..! ਲੈ ਕੇ ਤਾਂ ਦੁੱਖ ਦਲਿੱਦਰ ਈ ਬਹਿੰਦੇ ਐ ਬੰਦੇ ਨੂੰ...!''

-''ਸਸਕਾਰ ਕਦੋਂ ਐਂ..?'' ਕਿਸੇ ਨੇ ਅਚਾਨਕ ਪੁੱਛਿਆ।

-''ਬਈ ਪਤਾ ਨ੍ਹੀ..! ਕੰਦੋਲਾ ਸਾਹਿਬ ਨੂੰ ਪਤਾ ਹੋਊ..! ਉਹਨਾਂ ਨੂੰ ਈ ਸਭ ਤੋਂ ਪਹਿਲਾਂ ਫ਼ੋਨ ਕਰਦੇ ਐ ਸਾਰੇ।''

-''ਚੱਲੋ ਕੰਦੋਲਾ ਸਾਹਬ ਕੋਲ਼ੇ ਚੱਲ ਕੇ ਪੁੱਛਦੇ ਐਂ...!''

ਕੁਝ ਬਜ਼ੁਰਗ ਗੁਰੂ ਘਰ ਦੇ ਸਕੱਤਰ ਕਦੋਲਾ ਸਾਹਿਬ ਵੱਲ ਦੇ ਦਫ਼ਤਰ ਨੂੰ ਹੋ ਤੁਰੇ।

ਅੱਜ ਐਤਵਾਰ ਦਾ ਦਿਨ ਹੋਣ ਕਾਰਨ ਕੰਦੋਲਾ ਸਾਹਿਬ ਕੁਝ ਜ਼ਿਆਦਾ ਹੀ ਮਸ਼ਰੂਫ਼ ਲੱਗਦੇ ਸਨ। ਦਸ-ਪੰਦਰਾਂ ਜਣੇਂ ਉਹਨਾਂ ਦੇ ਮੇਜ਼ ਦੁਆਲ਼ੇ ਘੇਰਾ ਘੱਤੀ ਬੈਠੇ ਕੋਈ ਜ਼ਰੂਰੀ ਗੱਲ-ਬਾਤ ਕਰ ਰਹੇ ਸਨ। ਬਜ਼ੁਰਗ ਦਫ਼ਤਰ ਦੇ ਦਰਵਾਜੇ 'ਤੇ ਹੀ ਰੁਕ ਗਏ।

ਪਰ ਫਿਰ ਵੀ ਕੰਦੋਲਾ ਸਾਹਿਬ ਨੇ ਬਜ਼ੁਰਗਾਂ ਨੂੰ ਅੰਦਰ ਅਵਾਜ਼ ਮਾਰ ਲਈ।

ਸਾਰੇ ਮਸੋਸੇ ਜਿਹੇ ਦਫ਼ਤਰ ਅੰਦਰ ਚਲੇ ਗਏ।

-''ਗੁਰ ਫ਼ਤਹਿ ਕੰਦੋਲਾ ਸਾਹਿਬ..!''

-''ਆਓ ਢਿੱਲੋਂ ਸਾਹਿਬ, ਬੋਲੋ...? ਹੁਕਮ ਕਰੋ...? ਕਿਸੇ ਜ਼ਰੂਰੀ ਕੰਮ ਆਏ ਸੀ...?'' ਕੰਦੋਲਾ ਸਾਹਿਬ ਨੇ ਬੜੀ ਨਿਮਰਤਾ ਨਾਲ਼ ਐਨਕਾਂ ਉਪਰੋਂ ਦੀ ਅੱਖਾਂ ਦੀ ਸ਼ਿਸ਼ਤ ਬੰਨ੍ਹਦਿਆਂ ਪੁੱਛਿਆ।

-''ਅਸੀਂ ਥੋਡਾ ਬਹੁਤਾ ਸਮਾਂ ਨਹੀਂ ਲਵਾਂਗੇ..! ਬੱਸ ਐਨਾਂ ਕੁ ਹੀ ਪੁੱਛਣ ਆਏ ਸੀ ਬਈ ਲਾਲ ਸਿਉਂ ਦਾ ਸਸਕਾਰ ਕਿਹੜੇ ਦਿਨ ਐਂ..?'' ਰਘਬੀਰ ਸਿੰਘ ਸਿੱਧੂ ਨੇ ਬੜੀ ਆਜ਼ਜ਼ੀ ਨਾਲ਼ ਹੱਥ ਜੋੜ ਕੇ ਪੁੱਛਿਆ। ਸਿੱਧੂ ਪੜ੍ਹਿਆ ਲਿਖਿਆ ਅਤੇ ਬਹੁਤ ਸਮਝਦਾਰ, ਸੁਲਝਿਆ ਬੰਦਾ ਸੀ।

-''ਲਾਲ ਸਿਉਂ ਚੜ੍ਹਾਈ ਕਰ ਗਿਆ...?'' ਆਚੰਭੇ ਵਿਚ ਕੰਦੋਲਾ ਸਾਹਿਬ ਦਾ ਮੂੰਹ ਅੱਡਿਆ ਗਿਆ। ਗੱਲ ਉਹਨਾਂ ਦੇ ਸਿਰ ਵਿਚ ਇੱਟ ਵਾਂਗ ਵੱਜੀ ਸੀ। ਉਹਨਾਂ ਨੇ ਨਜ਼ਰ ਵਾਲ਼ੀ ਐਨਕ ਲਾਹ ਕੇ ਮੇਜ਼ 'ਤੇ ਰੱਖਦਿਆਂ ਪੁੱਛਿਆ ਸੀ। ਉਹਨਾਂ ਦੁਆਲ਼ੇ ਬੈਠੇ ਬਾਕੀ ਬੰਦੇ ਵੀ ਹੈਰਾਨੀ ਜਿਹੀ ਵਿਚ ਡੁੱਬ ਗਏ ਸਨ।

-''ਥੋਨੂੰ ਨ੍ਹੀ ਪਤਾ...?''

-''ਨ੍ਹਾ..! ਅਜੇ ਆਹ ਹੁਣ ਥੋੜ੍ਹਾ ਜਿਆ ਚਿਰ ਹੋਇਐ, ਮੈਂ ਐਥੇ ਲੰਗਰ ਹਾਲ 'ਚ ਲੰਗਰ ਛਕਦਾ ਦੇਖਿਐ...!'' ਕੰਦੋਲਾ ਸਾਹਿਬ ਦੁਬਿਧਾ ਅਤੇ ਹੈਰਾਨੀ ਵਿਚ ਫ਼ਸੇ ਹੋਏ ਸਨ।

-''ਬੱਸ ਐਥੋਂ ਗੁਰੂ ਘਰੋਂ ਅਜੇ ਘਰੇ ਗਿਆ ਈ ਸੀ, ਐਹੋ ਜਿਆ ਕਰੜਾ ਹਰਟ ਅਟੈਕ ਹੋਇਆ, ਨੂੰਹ ਨੇ ਐਂਬੂਲੈਂਸ ਨੂੰ ਫ਼ੋਨ ਕਰਤਾ, ਜਦੋਂ ਨੂੰ ਐਂਬੂਲੈਂਸ ਹਸਪਤਾਲ਼ ਲੈ ਕੇ ਪਹੁੰਚੀ, ਲਾਲ ਸਿਉਂ ਫ਼ਤਹਿ ਬੁਲਾ ਗਿਆ ਸੀ।'' ਬਚਨ ਸਿੰਘ ਨੇ ਮੋਟੀ ਜਿਹੀ ਜਾਣਕਾਰੀ ਦਿੱਤੀ।

-''ਤੈਨੂੰ ਕਿੱਥੋਂ ਪਤਾ ਲੱਗਿਆ..?'' ਕੰਦੋਲਾ ਸਾਹਿਬ ਨੇ ਬਚਨ ਸਿੰਘ ਅੱਗੇ ਸੁਆਲ ਕੀਤਾ।

-''ਕੰਦੋਲਾ ਸਾਹਿਬ ਥੋਨੂੰ ਤਾਂ ਪਤਾ ਈ ਐ ਬਈ ਮੇਰਾ ਘਰ ਲਾਲ ਸਿਉਂ ਦੇ ਘਰ ਦੇ ਕੋਲ਼ ਈ ਐ, ਦੋ ਸੜਕਾਂ ਛੱਡ ਕੇ...! ਮੈਂ ਗੁਰੂ ਘਰ ਨੂੰ ਤੁਰਿਆ ਆਉਂਦਾ ਸੀ, ਜਦੋਂ ਮੈਂ ਉਹਨਾਂ ਦੇ ਘਰ ਦੇ ਮੂਹਰ ਦੀ ਲੰਘਣ ਲੱਗਿਆ ਤਾਂ ਲਾਲ ਸਿਉਂ ਦੀ ਨੂੰਹ ਮੈਨੂੰ ਦੇਖ ਕੇ ਬਾਹਰ ਆ ਗਈ ਤੇ ਉਹਨੇ ਮੈਨੂੰ ਆਪ ਸਾਰੀ ਗੱਲ ਦੱਸੀ ਐ...! ਪਰ ਸਹੁਰੀ ਦੇ ਮੂੰਹ ਤੋਂ ਤਾਂ ਲੱਗਦਾ ਨ੍ਹੀ ਸੀ ਬਈ ਲਾਲ ਸਿਉਂ ਮਰ ਗਿਆ ਹੋਊ-!''

-''ਕਿਉਂ..?''

-''ਕਾਹਤੋਂ...?''

-''ਉਹ ਕਿਵੇਂ....?'' ਫ਼ਿਰ ਕਈ ਸੁਆਲ ਉਠੇ।

-''ਉਹ ਤਾਂ ਸਹੁਰੀ ਮੇਕ-ਅੱਪ ਇਉਂ ਕਰੀ ਫ਼ਿਰਦੀ ਸੀ, ਜਿਵੇਂ ਨਾਨਕਾ ਮੇਲ਼ ਚੱਲੀ ਹੁੰਦੀ ਐ-!''

-''ਉਏ ਉਹਨੇ ਤਾਂ ਧਰਤੀ ਨਮਸਕਾਰੀ ਹੋਊ ਬਈ ਸ਼ੁਕਰ ਐ, ਮਰ ਗਿਆ, ਦਫ਼ਾ ਹੋਇਆ...! ਨਾਲ਼ੇ ਕਦੇ ਵਿਚਾਰੇ ਬੱਤੀ ਸੁਲੱਖਣੇਂ ਲਾਲ ਸਿਉਂ ਨੇ ਕਿਸੇ ਨੂੰ 'ਉਏ' ਨੀ ਸੀ ਆਖੀ, ਕਿਸੇ ਦਾ ਮੂੰਹ ਨ੍ਹੀ ਸੀ ਫ਼ਿਟਕਾਰਿਆ...।''

-''ਉਏ ਉਹ ਤਾਂ ਭਲਾ ਰੱਬ ਦਾ ਬੰਦਾ ਸੀ...!''

-''ਉਏ ਅੱਜ ਕੱਲ੍ਹ ਦੇ ਨੂੰਹਾਂ ਪੁੱਤਾਂ ਨੂੰ ਮਾਂ-ਪਿਉ ਤੇ ਸੱਸ ਸਹੁਰਾ ਬੋਝ ਈ ਲੱਗਣ ਲੱਗ ਪੈਂਦੇ ਐ..!'' ਕੋਈ ਦੁਹੱਥੜ ਮਾਰਨ ਵਾਂਗ ਬੋਲਿਆ।

-''ਬੋਝ ਨੀ ਤਾਂ ਹੋਰ ਕੀ ਐ..? ਰੋਟੀ ਤਾਂ ਬਿਚਾਰਾ ਗੁਰੂ ਘਰ ਦੇ ਲੰਗਰ 'ਚੋਂ ਖਾ ਕੇ ਗੁਜ਼ਾਰਾ ਕਰਦਾ ਰਿਹੈ..! ਲੀੜੇ ਬਜ਼ਾਰ 'ਚੋਂ ਧੁਆ ਕੇ ਲਿਆਉਂਦਾ ਸੀ, ਕੱਛੇ ਬੁਨੈਣਾਂ ਆਪਦੇ ਹੱਥੀਂ ਧੋਂਦਾ ਰਿਹੈ, ਉਹ ਤਾਂ ਸ਼ੁਕਰ ਐ ਉਹਦੇ ਵਿਚਾਰੇ ਕੋਲ਼ੇ ਚੰਗੀ ਭਲੀ ਨੌਕਰੀ ਸੀ, ਨਹੀਂ ਇਹਨਾਂ ਨੇ ਤਾਂ ਉਹਦੀ ਜੂਨ ਵੈਰਾਨ ਕਰਨੋਂ ਕੋਈ ਕਸਰ ਬਾਕੀ ਨ੍ਹੀ ਸੀ ਛੱਡੀ..! ਨੂੰਹ ਤਾਂ ਉਹਨੂੰ ਉਹ ਗਾਲ਼ਾਂ ਕੱਢਦੀ ਸੀ..! ਸੁਣੀਆਂ ਕਿਹੜਾ ਜਾਂਦੀਆਂ ਸੀ..? ਮੁੰਡਾ ਸਹੁਰਾ ਓਦੂੰ ਜਨਾਨਾ..! ਘਰਆਲ਼ੀ ਮਗਰ ਈ ਪੂਛ ਘੁੰਮਾਉਂਦਾ ਫ਼ਿਰਦਾ ਰਹਿੰਦਾ ਸੀ! ਕੁੜਮਣੀਂ ਉਹਦੀ ਤੇਈਕਤ ਕਰਦੀ ਸੀ ਨਿੱਤ..! ਉਹਨੇ ਹਾਰ ਕੇ ਈ ਜੀਤ ਕੌਰ ਨੂੰ ਇੰਡੀਆ ਤੋਰਿਆ ਸੀ, ਬਈ ਸ਼ਾਂਤੀ ਰਹੇ-!''

-''ਨੂੰਹ ਤਾਂ ਆਖਦੇ ਐ ਬਈ ਬੰਦਿਆਂ ਆਲ਼ੀਆਂ ਗਾਲ਼ਾਂ ਕੱਢਦੀ ਸੀ ਉਹਨੂੰ ਦਰਵੇਸ਼ ਨੂੰ, ਕੁੱਤਾ ਬਿੱਲਾ ਤਾਂ ਆਮ ਈ ਆਖ ਜਾਂਦੀ ਸੀ!''

-''ਜੇ ਪੁੱਤ ਕਿਸੇ ਕਰਮ ਦਾ ਹੋਵੇ, ਮਜ਼ਾਲ ਐ ਘਰਆਲ਼ੀ ਆਬਦੇ ਸੱਸ ਸਹੁਰੇ ਨੂੰ ਕੋਈ ਦੁਰਬਚਨ ਬੋਲਜੇ..? ਪਰ ਸਾਲ਼ੇ ਨੂੰ ਪਤਾ ਨ੍ਹੀ ਕੀ ਫ਼ਤੂਰ ਚੜ੍ਹਿਆ ਵਿਆ ਸੀ? ਉਹਨੂੰ ਕੋਹੜ ਕਿਰਲ਼ੀ ਜੀ ਨੂੰ ਹਨੀ-ਹਨੀ ਆਖਦਾ ਨ੍ਹੀ ਥੱਕਦਾ ਸੀ..! ਉਹਦੀ ਸੁੱਥਣ 'ਚੋਂ ਨ੍ਹੀ ਸੀ ਨਿਕਲ਼ਦਾ ਸਾਰੀ ਦਿਹਾੜ੍ਹੀ..! ਐਨਾਂ ਵੀ ਤੀਮੀਂ ਦਾ ਕੀ ਹੇਜ ਯਾਰ..?''

-''ਕੱਟੀ ਤਾਂ ਸਾਰੀ ਉਮਰ ਮੁਸ਼ੱਕਤ ਈ ਐ ਵਿਚਾਰੇ ਲਾਲ ਸਿਉਂ ਨੇ..!''

-''ਇਕ ਗੱਲ ਹੋਰ ਐ ਢਿੱਲੋਂ ਸਾਹਿਬ-!'' ਸਿੱਧੂ ਨੇ ਫ਼ਿਰ ਗੱਲ ਸ਼ੁਰੂ ਕੀਤੀ।

-''..........।'' ਢਿੱਲੋਂ ਨੇ ਅੱਖਾਂ ਉਪਰ ਚੁੱਕੀਆ। ਮਾਵੇ ਵਾਲ਼ੀ ਪੱਗ ਉਸ ਦੇ ਸਿਰ 'ਤੇ ਚਿਪੀ ਜਿਹੀ ਪਈ ਸੀ।

-''ਲਾਲ ਸਿਉਂ ਬੰਦਾ ਸੀ ਕੂਨਾਂ..! ਤੇ ਕੂਨੇਂ ਬੰਦੇ ਦਾ ਅੱਜ ਕੱਲ੍ਹ ਟੈਮ ਨ੍ਹੀ..! ਬੰਦਾ ਘੈਂਟ ਹੋਣਾਂ ਚਾਹੀਦੈ..!''

-''ਜਿੰਨਾਂ ਚਿਰ ਜੀਤ ਕੌਰ ਰਹੀ ਐ, ਇਹ ਬਾਹਵਾ ਰਿੜ੍ਹਿਆ ਫ਼ਿਰਦਾ ਰਿਹੈ..! ਜਦੋਂ ਦੀ ਉਹ ਇੰਡੀਆ ਗਈ ਐ, ਇਹ ਵਿਚਾਰਾ ਦਰਵੇਸ਼ ਦਿਲ ਛੱਡ ਗਿਆ-!''

-''ਬੱਸ ਓਦੋਂ ਦਾ ਈ ਚੁੱਪ ਚੁੱਪ ਜਿਆ ਰਹਿੰਦਾ ਸੀ, ਤੇ ਇਹਦੀ ਚੁੱਪ ਈ ਇਹਨੂੰ ਲੈ ਕੇ ਬਹਿਗੀ!''

-''ਦੁੱਖ ਹੋਵੇ ਤਾਂ ਬੰਦਾ ਕੋਠੇ ਚੜ੍ਹ ਕੇ ਪਿੱਟੇ-!''

-''ਪਿੱਟ ਤਾਂ ਬੰਦਾ ਲਊ, ਪਰ ਪਿੱਟਣ ਦਾ ਫ਼ਾਇਦਾ...?'' ਗੱਲ ਕੰਧੋਲਾ ਸਾਹਿਬ ਨੇ ਆਪਣੇ ਹੱਥ ਲੈ ਲਈ, ''ਥੋਡੇ ਪਿੱਟ ਪਿਟੱਈਏ ਨੂੰ ਸੁਣਨ ਵਾਸਤੇ ਐਥੇ ਟਾਈਮ ਕੀਹਦੇ ਕੋਲ਼ੇ ਐਂ...? ਆਬਦੇ ਈ ਦੁੱਖ ਨ੍ਹੀ ਲੋਟ ਆਉਂਦੇ ਵਲੈਤ ਦੀ ਦੁਨੀਆਂ ਦੇ..!''

-''ਇਹਦੇ 'ਚ ਵੀ ਕੋਈ ਸ਼ੱਕ ਨ੍ਹੀ..!''

-''ਇਹ ਵੀ ਸੱਚਾਈ ਐ..!'' ਬਚਨ ਸਿੰਘ ਬੋਲਿਆ।

-''ਇਹ ਤਾਂ ਉਹ ਗੱਲ ਹੋ ਜਾਂਦੀ ਐ ਕੰਧੋਲਾ ਸਾਹਿਬ, ਬਈ ਕੁਥਾਂ ਤੋਂ ਰੁੱਝੀ ਸਹੁਰਾ ਹਕੀਮ...! ਝੱਗਾ ਚੱਕੀਏ ਤਾਂ ਆਬਦਾ ਈ ਢਿੱਡ ਨੰਗਾ ਹੁੰਦੈ..! ਬੰਦੇ ਨੂੰ ਕਈ ਐਹੋ ਜੀਆਂ ਪ੍ਰੀਵਾਰਕ ਬਲਾਵਾਂ ਆ ਚਿੰਬੜਦੀਐਂ ਕਿ ਕਿਸੇ ਕੋਲ਼ੇ ਭਾਫ਼ ਵੀ ਨ੍ਹੀ ਕੱਢ ਸਕਦਾ..! ਸ਼ਰਮ ਦਾ ਮਾਰਿਆ ਬੋਲਦਾ ਨ੍ਹੀ..! ਆਬਦੀ ਇੱਜ਼ਤ ਢਕਣ ਦਾ ਮਾਰਾ ਦਿਨ ਰਾਤ ਅੰਦਰੋ ਅੰਦਰੀ ਘੁੱਟ ਘੁੱਟ ਕੇ ਧੁਖ਼ਦਾ ਮਰਦਾ ਰਹਿੰਦੈ..! ਇਕ ਦਿਨ ਹਮੇਸ਼ਾ ਲਈ ਚੁੱਪ ਕਰ ਜਾਂਦੈ ਤੇ ਚਾਰ ਜਣੇਂ ਅਫ਼ਸੋਸ ਜਿਆ ਕਰਕੇ ਸਸਕਾਰ ਕਰ ਆਉਂਦੇ ਐ ਤੇ ਚਿੱਟਾ ਧੂੰਆਂ ਦੇਖ ਕੇ ਵਾਪਸ ਆ ਜਾਂਦੇ ਐ-!''

-''ਚੱਲੋ ਛੱਡੋ ਬਚਨ ਸਿਆਂ..! ਵਲੈਤ ਦੀ ਖੁੱਦੋ ਦਾ ਕੀ ਫ਼ਰੋਲਣੈਂ..? ਲੀਰਾਂ ਈ ਨਿਕਲਣਗੀਆਂ!'' ਕੰਧੋਲਾ ਸਾਹਿਬ ਨੇ ਗੱਲ 'ਤੇ ਮਿੱਟੀ ਜਿਹੀ ਪਾਉਣ ਵਾਂਗ ਆਖਿਆ, ''ਜਦੋਂ ਮੈਨੂੰ ਸਸਕਾਰ ਦਾ ਪਤਾ ਲੱਗਿਆ, ਮੈਂ ਤੁਹਾਨੂੰ ਖ਼ਬਰ ਕਰਦੂੰਗਾ।''

-''ਹੋਰ ਕੁਛ ਤਾਂ ਲਾਲ ਸਿਉਂ ਦੀ ਖ਼ਾਤਰ ਆਪਾਂ ਕਰ ਨ੍ਹੀ ਸਕੇ ਕੰਧੋਲਾ ਸਾਹਿਬ, ਸਸਕਾਰ 'ਤੇ ਤਾਂ ਜਾਵਾਂਗੇ ਈ!''

-''ਜਾਣਾਂ ਵੀ ਚਾਹੀਦੈ...! ਜਦੋਂ ਮੈਨੂੰ ਫ਼ੋਨ ਆ ਗਿਆ, ਥੋਨੂੰ ਦੱਸਦੂੰ..!''

-''ਤੇ ਲਾਸ਼ ਨੂੰ ਕਿੱਥੇ ਰੱਖਿਆ ਹੋਊ..?''

-''ਰੱਖਿਆ ਤਾਂ ਉਹਨਾਂ ਨੇ ਕਿੰਗ ਜੌਰਜ ਹੌਸਪੀਟਲ ਦੇ ਮੁਰਦਾ ਘਰ 'ਚ ਈ ਹੋਊ!''

-''ਤੇ ਸਸਕਾਰ ਤਾਂ ਮੈਨੂੰ ਮੈਦ ਐ ਬਈ ਈਸਟ ਲੰਡਨ ਸੈਮੈਟਰੀ ਵਿਚ ਈ ਕਰਨਗੇ?''

-''ਕਾਹਲ਼ੇ ਕਾਹਨੂੰ ਪੈਨੇਂ ਐਂ..? ਲੱਗਜੂ ਪਤਾ, ਧਹੱਮਲ ਰੱਖੋ..!''

-''ਮਿਹਰਬਾਨੀ ਕੰਧੋਲਾ ਸਾਹਿਬ...!''

ਸਾਰੇ ਉਦਾਸ ਜਿਹੇ ਮਾਹੌਲ ਵਿਚ ਵਾਪਸ ਆ ਗਏ।

ਅਗਲੇ ਦਿਨ ਲਾਲ ਸਿੰਘ ਦੇ ਸਸਕਾਰ ਬਾਰੇ ਕੰਧੋਲਾ ਸਾਹਿਬ ਦਾ ਢਿੱਲੋਂ ਸਾਹਿਬ ਨੂੰ ਫ਼ੋਨ ਆ ਗਿਆ। ਸਸਕਾਰ ਵੀਰਵਾਰ ਨੂੰ ਸੀ। ਸਾਰੇ ਬਜ਼ੁਰਗਾਂ ਨੇ ਤਿਆਰੀ ਕਰ ਲਈ। ਸਸਕਾਰ ਵਾਲ਼ੀ ਜਗਾਹ ਕੋਈ ਬਹੁਤੀ ਦੂਰ ਨਹੀਂ ਸੀ।

ਵੀਰਵਾਰ ਵਾਲ਼ੇ ਦਿਨ ਲਾਲ ਸਿੰਘ ਦਾ ਸਸਕਾਰ ਹੋ ਗਿਆ।

ਸਾਰੇ ਬਜ਼ੁਰਗ ਢੇਰੀ ਜਿਹੀ ਢਾਹੀ ਵਾਪਸ ਆ ਗਏ। ਜਿਵੇਂ ਸਭ ਨੂੰ ਆਪਣਾ 'ਹਸ਼ਰ' ਵੀ ਯਾਦ ਆ ਗਿਆ ਸੀ ਕਿ ਇਕ ਨਾ ਇਕ ਦਿਨ ਅਸੀਂ ਵੀ ਐਸ ਜਗਾਹ ਆਉਣਾ ਹੈ ਅਤੇ ਇਸ ਮਿੱਠੇ ਸੰਸਾਰ ਨੂੰ ਇਕ ਦਿਨ 'ਅਲਵਿਦਾ' ਆਖਣੀ ਹੀ ਪੈਣੀਂ ਹੈ।

## ਕਿਸ਼ਤ 2

.....ਅਸਲ ਵਿਚ ਲਾਲ ਸਿੰਘ ਇਕ ਮੱਧ ਵਰਗੀ ਕਿਸਾਨ ਪ੍ਰੀਵਾਰ ਵਿਚ ਜਨਮਿਆਂ ਸੀ। ਜ਼ਿੰਦਗੀ ਵਿਚ ਉਸ ਨੇ ਬੜੇ ਦਸੌਂਟੇ ਕੱਟੇ ਸਨ। ਲਾਲ ਸਿੰਘ ਦੇ ਤਿੰਨ ਭਾਈ ਅਤੇ ਦੋ ਭੈਣਾਂ ਸਨ। ਲਾਲ ਸਿੰਘ ਸਭ ਤੋਂ ਵੱਡਾ ਸੀ। ਮਾਂ ਉਹਨਾਂ ਦੀ ਛੋਟੇ ਹੁੰਦਿਆਂ ਦੀ ਹੀ ਗੁਜ਼ਰ ਚੁੱਕੀ ਸੀ। ਬਾਪੂ ਨੇ ਭੂਆ ਦੇ ਆਸਰੇ ਨਿੱਕੇ ਨਿੱਕੇ ਬੱਚਿਆਂ ਨੂੰ ਬੜੀ ਮੁਸ਼ਕਿਲ ਨਾਲ਼ ਪਾਲ਼ਿਆ ਸੀ। ਸਾਢੇ ਪੰਜ ਏਕੜ ਜ਼ਮੀਨ ਸੀ। ਪਰ ਲਾਲ ਸਿੰਘ ਅੱਧ-ਮਾਮਲੇ 'ਤੇ ਲੈ ਕੇ ਆਪਣੇ ਪ੍ਰੀਵਾਰ ਦਾ ਪੇਟ ਪਾਲ਼ੀ ਜਾ ਰਿਹਾ ਸੀ। ਪਰ ਪ੍ਰੀਵਾਰ ਵਿਚ ਉਸ ਦਾ ਕੋਈ ਗੁਣ ਨਹੀਂ ਪਾਉਂਦਾ ਸੀ। ਉਹ ਗੂੜ੍ਹੀ ਰਾਤੋਂ ਘਰ ਵੜਦਾ ਅਤੇ ਪਾਠੀ ਬੋਲਦੇ ਨਾਲ਼ ਹੀ ਚਾਹ ਪੀ ਕੇ ਖੇਤ ਚਲਾ ਜਾਂਦਾ। ਸਾਰੀ ਦਿਹਾੜੀ ਮਿੱਟੀ ਨਾਲ਼ ਮਿੱਟੀ ਹੋਇਆ ਰਹਿੰਦਾ ਅਤੇ ਆਥਣ ਹੁੰਦਿਆਂ ਹੀ ਉਹ ਦੋ ਪੈੱਗ 'ਰੂੜੀ-ਮਾਰਕਾ' ਦੇ ਚਾੜ੍ਹ ਲੈਂਦਾ ਅਤੇ ਬਲ਼ਦ ਅਤੇ ਊਠ ਲੈ ਕੇ ਘਰ ਆ ਜਾਂਦਾ। ਉਸ ਦੀ ਵਾਹੀ ਹੀ ਬਲ਼ਦ ਅਤੇ ਬੋਤੇ ਦੀ ਹੀ ਸੀ। ਦੂਜਾ ਬਲ਼ਦ ਲੈਣ ਦਾ ਉਸ ਵਿਚ 'ਤਮਾਨ' ਨਹੀਂ ਸੀ। ਪਰ ਲਾਲ ਸਿੰਘ ਬੰਦਾ ਹਿੰਮਤੀ ਸੀ। ਕੰਮ ਦੇ ਗੇੜੇ ਖੁਆਈ ਰੱਖਦਾ!

ਹੌਲ਼ੀ-ਹੌਲ਼ੀ ਲਾਲ ਸਿੰਘ ਨੇ ਦੋ ਭੈਣਾਂ ਅਤੇ ਤਿੰਨ ਭਰਾਵਾਂ ਦਾ ਵਿਆਹ ਕੀਤਾ। ਆਪਣਾ ਵਿਆਹ ਉਸ ਦਾ ਪਹਿਲਾਂ ਹੀ ਹੋ ਚੁੱਕਾ ਸੀ। ਉਸ ਦੀ ਘਰਵਾਲ਼ੀ ਜੀਤ ਕੌਰ ਵੀ ਰੱਬ ਦੀ ਰਜ਼ਾ ਵਿਚ ਰਾਜ਼ੀ ਰਹਿਣ ਵਾਲ਼ੀ ਸੀ। ਉਹ ਵੀ ਲਾਲ ਸਿੰਘ ਤੋਂ ਪਹਿਲਾਂ ਉਠਦੀ ਅਤੇ ਲਾਲ ਸਿੰਘ ਤੋਂ ਬਾਅਦ ਜਾ ਕੇ ਮੰਜੇ 'ਤੇ ਪੈਂਦੀ। ਸਾਰੇ ਦਿਨ ਦੀ ਕੰਮ ਦੀ ਝੰਬੀ ਹੋਈ ਉਹ ਮੰਜੇ 'ਤੇ ਪੈਂਦੀ ਨਹੀਂ, ਇਕ ਤਰ੍ਹਾਂ ਨਾਲ਼ ਮੰਜੇ 'ਤੇ ਡਿੱਗਦੀ ਸੀ। ਸਵੇਰੇ ਉਠਣਾ, ਲਾਲ ਸਿੰਘ ਨੂੰ ਚਾਹ ਬਣਾ ਕੇ ਦੇਣੀ, ਖੇਤ ਤੋਰਨਾ, ਗੋਹਾ ਕੂੜਾ ਕਰਨਾ, ਸਾਰੇ ਟੱਬਰ ਦੀਆਂ ਰੋਟੀਆਂ ਲਾਹੁੰਣੀਆਂ ਅਤੇ ਘਰ ਦੇ ਹੋਰ ਚੱਕਣ ਧਰਨ ਵਿਚ ਉਹ ਅੱਕਲ਼ਕਾਨ ਹੋਈ ਰਹਿੰਦੀ। ਗੋਹਾ ਕੂੜਾ ਅਤੇ ਖੇਤ ਰੋਟੀਆਂ ਢੋਂਹਦੀ ਦੇ ਸਿਰ ਵਿਚ ਅੱਟਣ ਪਏ ਰਹਿੰਦੇ। ਭਰਾਵਾਂ ਨੂੰ ਲਾਲ ਸਿੰਘ ਨੇ ਮਾੜੇ ਮੋਟੇ ਕਿੱਤਿਆਂ 'ਤੇ ਲਾ ਦਿੱਤਾ ਸੀ। ਇਕ ਨੂੰ ਮਾਮੇਂ ਦੀ ਸਿਫ਼ਾਰਸ਼ ਨਾਲ਼ ਫ਼ੌਜ ਵਿਚ ਭਰਤੀ ਕਰਵਾ ਦਿੱਤਾ। ਦੂਜੇ ਦੋ ਨੂੰ ਆਈ. ਟੀ. ਆਈ. ਮੋਗਾ ਤੋਂ ਕੋਰਸ ਕਰਵਾ ਕੇ ਸਕੂਟਰਾਂ ਦੀ ਮੁਰੰਮਤ ਕਰਨ ਦਾ ਕੰਮ ਖੋਲ੍ਹ ਦਿੱਤਾ ਸੀ। ਉਹ ਆਪਣਾ ਬਾਹਵਾ ਤੋਰਾ ਤੋਰਨ ਲੱਗ ਪਏ ਸਨ। ਲਾਲ ਸਿੰਘ ਦਾ ਬਾਪੂ ਸਾਰਾ ਕੰਮ ਲਾਲ ਸਿੰਘ ਉਪਰ ਹੀ ਛੱਡ ਕੇ ਬੇਫ਼ਿਕਰ ਸੀ।

ਇਕ ਦਿਨ ਲਾਲ ਸਿੰਘ ਦਾ ਛੋਟਾ ਭਰਾ ਜਦ ਦੋ ਮਹੀਨੇ ਦੀ ਛੁੱਟੀ ਆਇਆ ਤਾਂ ਉਸ ਨੇ ਆਪਣੇ ਦੂਜੇ ਭਰਾਵਾਂ ਨੂੰ ਸੱਦ ਲਿਆ।

-''ਵੱਡੇ ਬਾਈ ਲਾਲ ਸਿਉਂ ਨੇ ਸਾਂਝੀ ਜ਼ਮੀਨ ਤੇ ਸਾਂਝੇ ਘਰ 'ਚੋਂ ਬਹੁਤ ਛਕ ਛਕਾਈ ਕਰ ਲਈ..! ਹੁਣ ਆਪਾਂ ਤਾਂ ਮਿੱਤਰੋ ਆਬਦੇ ਹਿੱਸੇ ਦੀ ਜ਼ਮੀਨ ਲੈ ਕੇ ਹੋ ਜਾਣੈਂ ਅੱਡ..!'' ਅਸਲ ਵਿਚ ਇਹ ਫ਼ੌਜੀ ਨਹੀਂ, ਉਸ ਦੇ ਅੰਦਰੋਂ ਉਸ ਦੀ ਘਰਵਾਲ਼ੀ ਫ਼ੌਜਣ ਦੀ ਸੌੜੀ ਸਲਾਹ ਬੋਲ ਰਹੀ ਸੀ! ਫ਼ੌਜਣ ਨੇ ਉਸ ਨੂੰ ਸਮਝਾਇਆ ਸੀ ਕਿ ਆਪਾਂ ਪੈਨਸ਼ਨ ਹੋਣ ਤੱਕ ਪੈਸੇ ਜੋੜਾਂਗੇ। ਜਿਹੜੀ ਜ਼ਮੀਨ ਆਪਣੇ ਹਿੱਸੇ ਆਉਂਦੀ ਐ, ਉਹ ਵੇਚ ਕੇ ਬੈਂਕ ਵਿਚ ਐੱਫ਼. ਡੀ. ਕਰਵਾਈਏ..! ਬੁੜ੍ਹਾਪਾ ਤਾਂ ਚੰਗਾ ਨਿਕਲੂ..! ਲਾਈਲੱਗ ਫ਼ੌਜੀ ਨੇ ਦੋ ਮਹੀਨੇ ਦੀ ਛੁੱਟੀ ਲੈ ਕੇ ਆਉਣਸਾਰ ਹੀ ਭਰਾਵਾਂ ਦੇ ਗਲ਼ 'ਤੇ ਪੈਰ ਦੀ ਅੱਡੀ ਧਰ ਲਈ।

-''ਅਜੇ ਅੜਕ ਜੋ..! ਬਾਈ ਦਾ ਐਡੀ ਛੇਤੀ ਗੁਣ ਨਾ ਭੁੱਲੋ..! ਜਿੰਨੀ ਕੁ ਜੋਕਰਾ ਉਹ ਸੀ, ਉਸ ਨੇ ਆਪਾਂ ਨੂੰ ਪਾਲ਼ਿਆ, ਪੜ੍ਹਾਇਆ, ਕਿੱਤੀਂ ਲਾਇਆ..! ਐਡੀ ਛੇਤੀ ਪੈਰ ਛੱਡਣੇ ਠੀਕ ਨ੍ਹੀ..! ਨਾਲ਼ੇ ਦੁਨੀਆਂ ਕੀ ਆਖੂਗੀ..? ਬਈ ਆਪ ਟੁਕੜੇ ਪੈਗੇ, ਤੇ ਵੱਡੇ ਨੂੰ ਦਗਾ ਦੇ ਗਏ...?'' ਛੋਟੇ ਤੋਂ ਵੱਡੇ ਭਰਾ ਨੇ ਮੱਤ ਜਿਹੀ ਦਿੱਤੀ। ਸਭ ਤੋਂ ਛੋਟਾ ਬੋਲਿਆ ਹੀ ਨਹੀਂ ਸੀ।

ਸੁਣ ਕੇ ਫ਼ੌਜੀ ਚੁੱਪ ਚਾਪ ਘਰ ਚਲਾ ਗਿਆ।

ਜਦ ਇਸ ਗੱਲ ਦਾ ਫ਼ੌਜਣ ਨੂੰ ਪਤਾ ਲੱਗਿਆ ਤਾਂ ਉਸ ਨੇ ਪੜਛੱਤੀ ਸਿਰ 'ਤੇ ਚੱਕ ਲਈ, ''ਅਸੀਂ ਆਬਦਾ ਹਿੱਸਾ ਈ ਮੰਗਦੇ ਐਂ..! ਕਿਸੇ ਦੇ ਘਰੇ ਡਾਕਾ ਨ੍ਹੀ ਮਾਰਦੇ..! ਜਨਾਬ ਤੁਸੀਂ ਕਰੜੇ ਹੋ ਕੇ

ਕਿਉਂ ਨ੍ਹੀ ਮੱਥੇ ਲੱਗਦੇ ਉਹਨਾਂ ਦੇ..? ਕਾਹਤੋਂ ਮਿਣਨ ਮਿਣਨ ਕਰੀ ਜਾਂਨੇ ਐਂ..? ਕਰੜੇ ਹੋ ਕੇ ਆਖੋ ਉਹਨਾਂ ਨੂੰ..! ਚਾਹੇ ਤੁਹਾਨੂੰ ਕੱਲ੍ਹ ਨੂੰ ਬਾਪੂ ਜੀ ਨਾਲ਼ ਨਾ ਗੱਲ ਕਰਨੀ ਪਵੇ..! ਕੱਲ੍ਹ ਨੂੰ ਮੈਂ ਕੁਛ ਨ੍ਹੀ ਸੁਣਨਾਂ..! ਅਸੀਂ ਆਬਦਾ ਹੱਕ ਮੰਗਦੇ ਆਂ, ਕਿਸੇ ਦੇ ਲੀੜੇ ਨੀ ਲਾਹੁੰਦੇ...!" ਫ਼ੌਜਣ ਨੇ ਫ਼ੌਜੀ ਦੀ ਤਹਿ ਲਾ ਦਿੱਤੀ।

ਫ਼ੌਜੀ ਦੇ ਲਾਏ 'ਥ੍ਰੀ-ਐਕਸ' ਰੰਮ ਦੇ ਦੋ ਪੈੱਗ ਉੱਤਰ ਗਏ। ਫ਼ੌਜੀ ਫ਼ੌਜਣ ਦਾ 'ਤਹਿਤ' ਮੰਨਦਾ ਸੀ। ਪਤਾ ਨਹੀਂ ਕਿਉਂ ਫ਼ੌਜਣ ਉਸ ਦੇ 'ਉਤੋਂ ਦੀ' ਪਈ ਹੋਈ ਸੀ। ਛੇ ਫ਼ੁੱਟਾ ਜੁਆਨ ਫ਼ੌਜੀ ਘਰਵਾਲ਼ੀ ਅੱਗੇ ਭਿੱਜੀ ਬਿੱਲੀ ਬਣ ਜਾਂਦਾ ਸੀ। ਇਕ ਸੀ ਵੀ ਫੌਜੀ ਥੋੜਾ ਲਾਈਲੱਗ ਬੰਦਾ। ਆਪਣੇ ਚੰਗੇ-ਮੰਦੇ ਬਾਰੇ ਉਸ ਨੂੰ ਖ਼ੁਦ ਨੂੰ ਸੋਚਣਾ ਹੀ ਨਹੀਂ ਆਉਂਦਾ ਸੀ। ਜੋ ਫ਼ੌਜਣ ਆਖਦੀ, ਰੱਬ ਦੇ ਹੁਕਮ ਵਾਂਗ 'ਸਤਿ' ਕਰ ਕੇ ਮੰਨਦਾ!

ਅਗਲੇ ਦਿਨ ਫ਼ੌਜੀ ਨੇ ਬਾਪੂ ਨਾਲ਼ ਗੱਲ ਕੀਤੀ।

ਬਾਪੂ ਨੇ ਫ਼ੌਜੀ ਨੂੰ ਪੰਜਾਹ ਗਾਲ਼੍ਹਾਂ ਕੱਢੀਆਂ, ਜਿਹੜਾ ਤੀਮੀਂ ਮਗਰ ਲੱਗ ਕੇ ਸਾਰੇ ਘਰ ਦੀਆਂ 'ਖਲਪਾੜਾਂ' ਕਰਨ 'ਤੇ ਤੁਲ ਗਿਆ ਸੀ।

ਪਰ ਰਾਤ ਨੂੰ ਫ਼ੌਜਣ ਦੇ ਨਵੀਂ ਸਕੀਮ ਦੱਸਣ 'ਤੇ ਉਸ ਨੇ ਫ਼ਿਰ ਸੱਪ ਵਾਂਗ ਫ਼ਣ ਚੁੱਕ ਲਿਆ। ਫ਼ੌਜੀ ਨੇ ਵੀ ਰੰਮ ਪੀ ਕੇ ਫ਼ੁੰਕਾਰਾ ਮਾਰਿਆ।

-"ਆਪਣੀ ਦੋ ਮਹੀਨਿਆਂ ਦੀ ਸਾਰੀ ਛੁੱਟੀ ਐ ਜਨਾਬ..! ਤੁਸੀਂ ਪੰਚਾਇਤ ਨਾਲ਼ ਕਿਉਂ ਨ੍ਹੀ ਗੱਲ ਕਰਦੇ..? ਆਪਣੇ ਵੀ ਬੱਚੇ ਨੇ..! ਅਸੀਂ ਉਹਨਾਂ ਦੇ ਬਾਰੇ ਵੀ ਸੋਚਣੈਂ! ਪਾਲਣੇ ਐਂ, ਪੜ੍ਹਾਉਣੇਂ ਐਂ, ਕੁਛ ਬਣਾਉਣੇ ਵੀ ਐ..! ਅਸੀਂ ਇਹਨਾਂ ਵਾਂਗੂੰ ਆਬਦੇ ਜੁਆਕਾਂ ਨੂੰ ਉਜੱਡ ਤਾਂ ਨ੍ਹੀ ਬਣਾਉਣਾ..?"

ਅਗਲੇ ਦਿਨ ਸ਼ਾਮ ਨੂੰ ਫ਼ੌਜੀ ਨੇ ਰੰਮ ਦੀ ਬੋਤਲ ਸਰਪੰਚ ਅੱਗੇ ਜਾ ਰੱਖੀ।

ਥਰੀ-ਐਕਸ ਰੰਮ ਦੇਖ ਕੇ ਸਰਪੈਂਚ ਬਾਂਦਰ ਵਾਂਗ ਲਾਚੜ ਗਿਆ ਸੀ।

-"ਫ਼ੌਜੀਆ..! ਤੇਰੀ ਖਾਤਰ ਤਾਂ ਆਪਣੀ ਜਾਨ ਵੀ ਹਾਜਰ ਐ..! ਆਪਾਂ ਫ਼ੌਜੀ ਸਿਆਂ ਟਾਹਲੀਆਂ ਵਿਹੁ ਕਰ ਦੇਈਏ..! ਆਪਣਾਂ ਤਾਂ ਕੋਈ ਮੂਤ ਨ੍ਹੀ ਉਲੰਘਦਾ..!" ਸਰਪੰਚ ਨੇ ਮੁਫ਼ਤ ਦੀ ਪੀ ਕੇ ਬੜ੍ਹਕ ਮਾਰੀ।

-"ਅਸੀਂ ਵੀ ਤੇਰੇ ਤਾਬਿਆਦਾਰ ਆਂ ਬਾਈ...!" ਫ਼ੌਜੀ ਨੇ ਸਰਪੰਚ ਦੇ ਊਠ ਵਰਗੇ ਗੋਡੇ ਘੁੱਟਣੇਂ ਸ਼ੁਰੂ ਕਰ ਦਿੱਤੇ।

-"ਤੈਨੂੰ ਪਤਾ ਈ ਫ਼ੌਜੀਆ ਬਈ ਜਿੱਥੇ ਸਰਪੈਂਚ ਬੋਲ ਗਿਆ, ਸਮਝ ਲੈ ਸਾਰਾ ਪਿੰਡ ਬੋਲ ਜਾਂਦੈ..! ਕਿਉਂਕਿ ਸਾਰੇ ਪਿੰਡ ਦਾ ਚੁਣਿਆਂ ਹੁੰਦੈ..! ਤੂੰ ਨਿਸਚਿੰਤ ਰਹਿ..! ਬਾਬੇ ਦੀ ਤੇ ਲਾਲ ਸਿਉਂ ਦੀ ਮੈਂ ਲਾਉਨੈਂ ਕੱਲ੍ਹ ਨੂੰ ਕਲਾਸ..! ਤੂੰ ਚਿੰਤਾ ਨਾ ਕਰ, ਕੱਲ੍ਹ ਨੂੰ ਗੱਲ ਸਿਰੇ ਲਾ ਦਿਆਂਗੇ..!" ਸਰਪੰਚ ਨੇ ਆਖਰੀ ਪੈੱਗ ਪਾ ਕੇ ਬੋਤਲ ਵਿਚ ਫ਼ੂਕ ਮਾਰਦਿਆਂ ਕਿਹਾ। ਉਹ ਕਰੜੇ ਪੈਗਾਂ ਨਾਲ਼ ਛੇਤੀ ਹੀ 'ਬਾਬੂ' ਬਣ ਗਿਆ ਸੀ!

-"ਤੂੰ ਜਾਂਦਾ ਹੋਇਆ ਚੌਂਕੀਦਾਰ ਨੂੰ ਸੁਨੇਹਾਂ ਦਿੰਦਾ ਜਾਈਂ ਫ਼ੌਜੀਆ..! ਕੱਲ੍ਹ ਨੂੰ ਸਾਝਰੇ ਮੇਰੇ ਕੋਲ਼ ਪਹੁੰਚੇ, ਪੰਚਾਇਤ 'ਕੱਠੀ ਕਰਨੀ ਐਂ..!"

ਫ਼ੌਜੀ ਦੇ ਅੰਦਰ ਕੁਤਕੁਤੀ ਹੋਈ।

ਉਹ ਕਿਸੇ ਗ਼ੈਬੀ ਖ਼ੁਸ਼ੀ ਦੇ ਫ਼ਰਾਂ 'ਤੇ ਉੱਡਦਾ ਚੌਂਕੀਦਾਰ ਕੋਲ਼ ਪਹੁੰਚਿਆ ਅਤੇ ਸੁਨੇਹਾਂ ਦੇ ਕੇ ਘਰ ਆ ਗਿਆ।

ਫ਼ੌਜਣ ਨੇ ਸਾਰੀ ਕਨਸੋਅ ਲਈ।

ਹੱਥ ਵਿਚ ਆਈ ਸਾਰੀ ਗੱਲ ਸੁਣ ਕੇ ਖ਼ੁਸ਼ੀ ਉਸ ਦੀਆਂ ਕੱਛਾਂ ਵਿਚੋਂ ਡੁੱਲ੍ਹਣ ਲੱਗ ਪਈ। ਦਿਮਾਗ ਵਿਚ ਕਿਸੇ ਮਸਤੀ ਦੀਆਂ ਘੰਟੀਆਂ ਖੜਕੀਆਂ। ਉਸ ਨੇ ਫ਼ੌਜੀ ਨੂੰ ਬੜੇ ਚਾਅ ਨਾਲ਼ ਰੋਟੀ ਖੁਆਈ। ਜਦ ਉਹ ਸੌਣ ਗਏ ਤਾਂ ਫ਼ੌਜਣ ਨੇ ਤਨ ਦੇ ਸਾਰੇ ਕੱਪੜੇ ਗੰਢੇ ਦੇ ਪੱਤ ਵਾਂਗ ਲਾਹ ਮਾਰੇ, "ਮੈਥੋਂ ਨ੍ਹੀ ਰੱਖੇ ਜਾਂਦੇ ਅੱਗ ਲੱਗੜੇ..!" ਕਿਸੇ ਖ਼ੁਸ਼ੀ ਵਿਚ ਉਹ ਲਾਚੜੀ ਪਈ ਸੀ!

ਅਗਲੇ ਦਿਨ ਸ਼ਾਮ ਨੂੰ ਪੰਚਾਇਤ ਇਕੱਠੀ ਹੋ ਗਈ।

ਸਾਰੇ ਭਰਾ ਅਤੇ ਬਾਪੂ ਨੂੰ ਵੀ ਸੱਦ ਲਿਆ ਗਿਆ।

ਪੰਚਾਇਤ ਇਕੱਠੀ ਹੋਣ ਤੋਂ ਪਹਿਲਾਂ ਫ਼ੌਜੀ ਨੇ ਸਰਪੰਚ ਨੂੰ ਦੋ ਪੈੱਗ ਰੰਮ ਦੇ ਲੁਆ ਦਿੱਤੇ ਸਨ। ਇਸ ਲਈ ਸਰਪੰਚ ਫ਼ੌਜੀ ਦੇ ਹੱਕ ਵਿਚ ਉੱਚਾ ਹੋ-ਹੋ ਕੇ ਬੋਲਦਾ ਸੀ।

ਲਾਲ ਸਿੰਘ ਸਾਰੀ ਪੰਚਾਇਤ ਵਿਚ ਫ਼ੌਲਾਦੀ ਚੁੱਪ ਧਾਰੀ ਬੈਠਾ ਸੀ। ਉਸ ਨੂੰ ਭਲੀ-ਭਾਂਤ ਪਤਾ ਸੀ ਕਿ ਜਿਸ ਦਿਨ ਘਰ ਅਤੇ ਜ਼ਮੀਨ ਦੀਆਂ ਵੰਡੀਆਂ ਪੈ ਗਈਆਂ, ਗੁਜ਼ਾਰਾ ਮੁਸ਼ਕਿਲ ਹੋ ਜਾਵੇਗਾ..! ਉਸ ਨੂੰ ਇਹ ਵੀ ਪਤਾ ਸੀ ਕਿ ਫ਼ੌਜੀ ਪਿੱਛਲੱਗ ਬੰਦਾ ਸੀ ਅਤੇ ਫ਼ੌਜਣ ਅਤੀਅੰਤ ਚੁਸਤ ਅਤੇ ਬੇਈਮਾਨ..! ਇਹ ਸਾਰੀ ਚਾਲ ਫ਼ੌਜਣ ਦੀ ਹੀ ਸੀ..! ਬਾਪੂ ਵੀ ਇਕ ਤਰ੍ਹਾਂ ਨਾਲ਼ ਨਿਰੁੱਤਰ, ਘੁੱਗੂ ਜਿਹਾ ਹੋਇਆ ਬੈਠਾ ਸੀ। ਲਾਲ ਸਿੰਘ ਅਤੇ ਬਾਪੂ ਦਿਲੋਂ ਘੋਰ ਦੁਖੀ ਸਨ। ਪਰ ਪੰਚਾਇਤ ਅੱਗੇ ਉਸ ਦੀ ਕੋਈ ਪੇਸ਼ ਨਹੀਂ ਜਾ ਰਹੀ ਸੀ। ਸਰਪੰਚ ਦੇ ਮਗਰ ਸਾਰੀ ਪੰਚਾਇਤ ਵੀ ਕੱਠਪੁਤਲੀ ਬਣੀ, ਸਰਪੰਚ ਦੀ ਬੋਲੀ ਹੀ ਬੋਲ ਰਹੀ ਸੀ। ਕਿਸੇ ਦੇ ਵੱਸ ਦਾ ਰੋਗ ਨਹੀਂ ਰਹਿ ਗਿਆ ਸੀ।

ਖ਼ੈਰ ਦਹਾਕਿਆਂ ਤੋਂ ਇਕੱਠਾ ਤੁਰਿਆ ਆਉਂਦਾ ਪ੍ਰੀਵਾਰ ਆਖਰ 'ਉਂਗਲ਼' ਦੀ ਤਰਜ਼ 'ਤੇ ਤਾਰ-ਤਾਰ ਹੋ ਗਿਆ।

ਜ਼ਮੀਨ ਦੀ ਵੰਡ ਹੋ ਗਈ। ਘਰ ਵੀ ਵੰਡਿਆ ਗਿਆ। ਇਕ ਬਲ਼ਦ ਵੱਡਿਓਂ ਛੋਟੇ ਭਰਾ ਦੇ ਹਿੱਸੇ ਆ ਗਿਆ ਅਤੇ ਲਾਲ ਸਿੰਘ ਦੇ ਹਿੱਸੇ ਬੋਤਾ ਹੀ ਰਹਿ ਗਿਆ। ਬਾਪੂ ਨੇ ਵੀ ਆਪਣਾ ਹਿੱਸਾ ਰਾਖਵਾਂ ਰੱਖ ਲਿਆ। ਉਸ ਨੇ ਆਖਿਆ ਸੀ ਕਿ ਜਿੰਨਾਂ ਚਿਰ ਉਹ ਜਿਉਂਦਾ ਹੈ, ਜ਼ਮੀਨ ਉਸ ਪੁੱਤ ਨੂੰ ਹੀ ਦੇਵੇਗਾ, ਜਿਸ ਦੇ ਨਾਲ਼ ਉਹ ਰਹੇਗਾ। ਉਸ ਤੋਂ ਬਾਅਦ ਉਸ ਦੀ ਮਰਜ਼ੀ ਹੋਵੇਗੀ ਕਿ ਉਹ ਜਾਂਦੀ ਵਾਰ ਜ਼ਮੀਨ ਕਿਸ ਨੂੰ ਦੇ ਕੇ ਜਾਂਦਾ ਹੈ। ਹਰ ਇਕ ਦੇ ਹਿੱਸੇ ਸਵਾ-ਸਵਾ ਏਕੜ ਤੋਂ ਵੀ ਘੱਟ ਜ਼ਮੀਨ ਆਈ ਅਤੇ ਫ਼ੌਜੀ ਨੇ ਫ਼ੌਜਣ ਦੀ ਸਲਾਹ 'ਤੇ ਜ਼ਮੀਨ ਵੇਚਣ ਲਈ ਕੋਈ ਗਾਹਕ ਲੱਭਣਾਂ ਸ਼ੁਰੂ ਕਰ ਦਿੱਤਾ।

ਅਗਲੀ ਸਰਪੰਚੀ ਦੀਆਂ ਵੋਟਾਂ ਸਿਰ 'ਤੇ ਹੋਣ ਕਰਕੇ ਸਰਪੰਚ ਨੇ ਜ਼ਮੀਨ ਖ਼ਰੀਦਣ ਲਈ ਪੈਰ ਨਾ ਲਾਇਆ। ਉਸ ਨੂੰ ਲਾਲ ਸਿੰਘ ਹੋਰਾਂ ਦੀਆਂ ਵੋਟਾਂ ਖੁੱਸਣ ਦਾ ਡਰ ਸੀ। ਪਰ ਉਸ ਨੇ ਪਿੰਡ ਵਿਚੋਂ ਹੀ ਫੌਜੀ ਨੂੰ ਇਕ ਗਾਹਕ ਲੱਭ ਦਿੱਤਾ ਅਤੇ ਤਿੰਨ ਲੱਖ ਪੈਂਤੀ ਹਜ਼ਾਰ ਰੁਪਏ ਵਿਚ ਸੌਦਾ ਨਿੱਬੜ ਗਿਆ। ਰਜਿਸਟਰੀ ਹੋ ਗਈ ਅਤੇ ਫ਼ੌਜੀ ਨੇ ਤਿੰਨ ਲੱਖ ਪੈਂਤੀ ਹਜ਼ਾਰ ਦੇ ਵਿਚ ਪੰਦਰਾਂ ਹਜ਼ਾਰ ਹੋਰ ਪਾ ਕੇ ਸਾਢੇ ਤਿੰਨ ਲੱਖ ਦੀ ਐੱਫ਼. ਡੀ. ਸਥਾਨਕ ਬੈਂਕ ਵਿਚ ਕਰਵਾ ਦਿੱਤੀ ਅਤੇ ਆਪਣੇ ਵੰਡ 'ਚ ਆਏ ਹੋਏ ਘਰ ਵਿਚ ਕੰਧ ਖੜ੍ਹੀ ਕਰਵਾਉਣੀ ਸ਼ੁਰੂ ਕਰ ਦਿੱਤੀ।

ਬਾਪੂ ਅਤੇ ਲਾਲ ਸਿੰਘ ਖੇਤ ਸਿਰ ਸੁੱਟੀ ਬੈਠੇ ਸਨ।

-''ਲਾਲ ਸਿਆਂ...!''

-''ਹਾਂ ਬਾਪੂ...?''

-''ਘੁੱਟ ਦਾਰੂ ਦੀ ਨ੍ਹੀ ਪਈ..?''

-''ਘੁੱਟ ਕੀ..? ਦੋ ਬੋਤਲਾਂ ਪਈਐਂ ਬਾਪੂ..!'' ਲਾਲ ਸਿੰਘ ਹੈਰਾਨ ਸੀ ਕਿ ਬਾਪੂ ਨੇ ਅੱਜ ਵਰ੍ਹਿਆਂ ਬਾਅਦ ਉਸ ਤੋਂ ਦਾਰੂ ਦੀ ਮੰਗ ਕੀਤੀ ਸੀ।

-''ਲਿਆ ਕੱਢ ਕੇ ਮੇਰਾ ਪੁੱਤ..! ਮੇਰਾ ਤਾਂ ਅੱਜ ਦਿਲ ਜਿਆ ਘਟੀ ਜਾਂਦੈ ਸ਼ੇਰਾ..!'' ਬਾਪੂ ਦਾ ਗਚ ਭਰ ਆਇਆ। ਬੋਲਾਂ ਵਿਚ ਹੰਝੂ ਬੋਲੇ!

-''ਕਾਹਨੂੰ ਦਿਲ ਛੋਟਾ ਕਰਦੈਂ ਬਾਪੂ..! ਭਰਾ ਅੱਡ ਹੁੰਦੇ ਈ ਆਏ ਐ..! ਇਹ ਕੰਮ ਤਾਂ ਇਕ ਨਾ ਇਕ ਦਿਨ ਹੋਣਾਂ ਈ ਸੀ ਬਾਪੂ..!'' ਲਾਲ ਸਿੰਘ ਨੇ ਬਾਪੂ ਦਾ ਦਿਲ ਜਿਹਾ ਧਰਾਇਆ। ਵੈਸੇ ਉਹ ਖ਼ੁਦ ਵੀ ਘੱਟ ਦੁਖੀ ਨਹੀਂ ਸੀ। ਚੰਗਾ ਭਲਾ ਚੱਲਦਾ ਘਰ ਵੰਡੀਆਂ ਪੈਣ ਕਾਰਨ ਇਕ ਦਮ ਮੂਧਾ

ਜਾ ਵੱਜਿਆ ਸੀ। ਬੰਦ ਮੁੱਠੀ ਲੱਖਾਂ ਦੀ ਸੀ। ਪਰ ਖੁੱਲ੍ਹ ਕੇ ਹੁਣ ਕੱਖ ਬਣ ਗਲ਼ੀਏਂ ਰੁਲਣ ਲੱਗ ਪਈ ਸੀ।

-"ਚੰਗਾ ਭਲਾ ਵਸਦੇ ਸੀ ਲਾਲ ਸਿਆਂ..! ਐਸੀ ਮਾਰਖੋਰੀ ਕਮੀਨੀਂ ਤੀਮੀਂ ਆਈ, ਸਾਰਾ ਕੁਛ ਤੀਲਾ ਤੀਲਾ ਕਰ ਮਾਰਿਆ-!" ਵਰ੍ਹਿਆਂ ਬਾਅਦ ਪੀਣ ਕਰਕੇ ਅੱਜ ਬਾਪੂ ਨੂੰ ਦੇਸੀ ਦਾਰੂ ਦਾ ਪਹਿਲਾ ਪੈੱਗ ਹੀ ਅੱਕ ਦੇ ਦੁੱਧ ਵਾਂਗ ਚੜ੍ਹਿਆ ਸੀ। ਇਕ ਉਸ ਦੇ ਮਨ ਵਿਚ ਗੁੱਸਾ ਉਬਲ਼ ਰਿਹਾ ਸੀ, ਜਿਸ ਨੂੰ ਨਸ਼ੇ ਦੀ ਪੁੱਠ ਨੇ ਬਾਰੂਦ ਬਣਾ ਦਿੱਤਾ ਸੀ।

-"ਕੋਈ ਗੱਲ ਨ੍ਹੀ ਬਾਪੂ..! ਗੱਲ ਬਹੁਤੀ ਦਿਲ 'ਤੇ ਨਾ ਲਾਅ..! ਇਹ ਤਾਂ ਹੁੰਦੀਆਂ ਜਗਤ ਨਾਲ਼ ਆਈਆਂ..!" ਖ਼ੁਦ ਦੁਖੀ ਲਾਲ ਸਿੰਘ ਬਾਪੂ ਦਾ ਦਿਲ ਟਿਕਾਉਣ ਲਈ ਉਸ ਥੱਲੇ ਗੱਲਾਂ ਦਾ ਮੋਢਾ ਦੇਈ ਆ ਰਿਹਾ ਸੀ।

-"ਨਾਲ਼ੇ ਸਹੁਰੀ ਨੂੰ ਕਦੇ ਕੌੜਾ ਬਚਨ ਨ੍ਹੀ ਬੋਲਿਆ..! ਨਾ ਇਹਦੇ ਪੇਕਿਆਂ ਨੂੰ ਕਦੇ ਫਿੱਟੇ੍ ਮੂੰਹ ਆਖੀ ਐ..! ਪਤਾ ਨ੍ਹੀ ਇਹਦਾ ਸਹੁਰੀ ਦਾ ਆਪਣੇ ਟੱਬਰ ਨਾਲ਼ ਕੀ ਵੈਰ ਐ..? ਰੋਟੀ ਖਾਂਦੇ ਜਰੇ ਨ੍ਹੀ ਗਏ ਸਹੁਰੀ ਤੋਂ...!"

-"..........!" ਲਾਲ ਸਿੰਘ ਚੁੱਪ ਸੀ। ਉਹ ਬਾਪੂ ਦਾ ਦੁੱਖ ਭਲੀ ਭਾਂਤ ਸਮਝਦਾ ਸੀ। ਅੰਦਰੋਂ ਉਸ ਦੇ ਆਪਣੇ ਥੰਮ੍ਹ ਵੀ ਹਿੱਲੇ ਪਏ ਸਨ।

-"ਸਾਲ਼ਾ ਆਪਣੇ ਆਲ਼ਾ ਬਿੱਲੀ ਮੂੰਹਾਂ ਵੀ ਘੱਟ ਨ੍ਹੀ..! ਉਹਦੀ ਪੈੜ 'ਚੋਂ ਪੈਰ ਨ੍ਹੀ ਕੱਢਦਾ..! ਪੁੱਛਣਾ ਹੋਵੇ ਬਈ ਘਰ ਇਉਂ ਚੱਲਦੇ ਹੁੰਦੇ ਐ..? ਸਾਲ਼ਿਆ ਫੇਰ ਵੀ ਮਰਦ ਐਂ, ਚਾਰ ਮਾਰ ਗੱਤਲ਼ੇ 'ਚ ਮਾਂ ਯਹਾਵੀ ਦੇ..! ਮਜਾਲ ਐ ਸਾਲ਼ੀ ਮੂਹਰੇ ਸਾਹ ਵੀ ਕੱਢਜੇ..? ਇਹ ਤਾਂ ਹੁੰਦੀਐਂ ਈ ਜੁੱਤੀ ਦੀਆਂ ਯਾਰ ਐ..! ਜਿੰਨੀਆਂ ਭੰਨੋਂ, ਓਨੀਆਂ ਈ ਲੋਟ ਰਹਿੰਦੀਐਂ..!" ਕਰੋਧ ਵਿਚ ਸੜੇ ਬਾਪੂ ਨੇ ਇਕ ਪੈੱਗ ਹੋਰ ਪਾ ਲਿਆ।

ਲਾਲ ਸਿੰਘ ਵੀ ਬਾਪੂ ਨਾਲ਼ ਪੈੱਗ ਸਾਂਝਾ ਕਰੀ ਜਾ ਰਿਹਾ ਸੀ।

ਉਹ ਦਿਲ ਦੇ ਦਰਦ ਨੂੰ ਦਾਰੂ ਦੇ ਆਸਰੇ ਦਬਾਉਣ ਦੀ ਕੋਸ਼ਿਸ਼ ਕਰ ਰਹੇ ਸਨ।

ਬਾਪੂ ਨੇ ਆਪਣੇ ਹਿੱਸੇ ਵਾਲ਼ੀ ਕਿੱਲਾ ਜ਼ਮੀਨ ਵੀ ਲਾਲ ਸਿੰਘ ਨੂੰ ਹੀ ਦੇ ਦਿੱਤੀ ਸੀ। ਬਾਪੂ ਨੂੰ ਅਹਿਸਾਸ ਸੀ ਕਿ ਲਾਲ ਸਿੰਘ ਨੇ ਮਿੱਟੀ ਨਾਲ਼ ਮਿੱਟੀ ਹੋ ਕੇ ਸਾਰੀ ਕਬੀਲਦਾਰੀ ਕਿਉਂਟੀ..। ਭੈਣ ਭਰਾ ਵਿਆਹੇ..। ਭਰਾਵਾਂ ਨੂੰ ਕਿੱਤੇ ਲਾਇਆ..। ਪਰ ਉਸ ਦਾ ਕਿਸੇ ਅਕ੍ਰਿਤਘਣ ਨੇ ਗੁਣ ਨਾ ਪਾਇਆ..। ਉਸ ਨੂੰ ਲਾਲ ਸਿੰਘ ਦਾ ਤਰਸ ਤਾਂ ਬਹੁਤ ਆਉਂਦਾ, ਪਰ ਬਾਪੂ ਕੁਝ ਕਰ ਨਹੀਂ ਕਰ ਸਕਦਾ ਸੀ! ਗਰੀਬ ਬੰਦੇ ਦਾ ਤਾਂ ਸਿਰਫ਼ ਰੱਬ ਹੀ ਰਾਖਾ ਸੀ!

-"ਲਾਲ ਸਿਆਂ...!"

-"ਇਕ ਗੱਲ ਆਖਾਂ...?"

-"ਬੋਲ ਬਾਪੂ...!"

-"ਤੇਰਾ ਮਾਮਾਂ ਕਿਸ਼ਨ ਸਿਉਂ ਵੀਹਾਂ ਵਰ੍ਹਿਆਂ ਤੋਂ ਸਿੰਘਾਪੁਰ ਰਹਿੰਦੈ, ਤੂੰ ਉਹਨੂੰ ਚਿੱਠੀ ਪਾ..! ਜੇ ਉਹ ਤੇਰੀ ਬਾਂਹ ਫੜ ਲਵੇ, ਸੌਖਾ ਹੋਜੇਂ ਪੁੱਤ..! ਐਥੇ ਤਾਂ ਧੰਦ ਐ, ਜਿੰਨਾਂ ਮਰਜੀ ਪਿੱਟਲੀਂ..! ਪਰ ਲਾਲ ਸਿਆਂ ਇਕ ਗੱਲ ਯਾਦ ਰੱਖੀਂ, ਜੀਹਦਾ ਕੋਈ ਨ੍ਹੀ ਹੁੰਦਾ, ਉਹਦਾ ਔਹ ਲੀਲੀ ਛੱਤਰੀ ਆਲ਼ਾ ਹੁੰਦੈ..! ਉਹ ਮੇਰਾ ਮਾਲਕ ਐਹੋ ਜੀ ਬਿਧ ਬਣਾਉਂਦੈ, ਰੰਕ ਤੋਂ ਰਾਜਾ ਬਣਾ ਦਿੰਦੈ ਲਾਲ ਸਿਆਂ..!" ਬਾਪੂ ਨੇ ਅਗਲਾ ਪੈੱਗ ਸੂਤਦਿਆਂ ਆਖਿਆ।

ਲਾਲ ਸਿੰਘ ਹੱਸ ਪਿਆ।

-"ਬਾਪੂ, ਹੁਣ ਮੇਰੀ ਉਮਰ ਬਾਹਰ ਜਾਣ ਆਲ਼ੀ ਐ..? ਇਹ ਤਾਂ ਜੁਆਨੀ ਦੀਆਂ ਗੱਲੈਂ..!" ਉਸ ਨੇ ਬਾਪੂ ਦੀ ਗੱਲ ਰੱਦ ਕਰ ਦਿੱਤੀ।

-"ਉਮਰ ਨੂੰ ਕੀ ਹੋਇਐ ਕਮਲ਼ਿਆ..? ਕਿਸ਼ਨ ਸਿਉਂ ਵੀ ਵਿਚਾਰਾ ਗਰੀਬੀ ਦਾ ਸਤਾਇਆ ਤੇਰੀ ਉਮਰ ਦਾ ਈ ਬਾਹਰ ਗਿਆ ਸੀ..!"

-"ਚੱਲ ਬਾਪੂ ਦੇਖਾਂਗੇ..! ਇਕ ਗੱਲ ਹੋਰ ਐ ਬਾਪੂ-!" ਲਾਲ ਸਿੰਘ ਨੇ ਵੀ ਆਪਣਾ ਪੈੱਗ ਖਾਲੀ ਕਰਕੇ ਤਾਜ਼ਾ ਪੱਟਿਆ ਗੰਢਾ ਚੱਬਣਾਂ ਸ਼ੁਰੂ ਕਰ ਦਿੱਤਾ।

-"ਐਥੇ ਈ ਤੂੰ ਐਂ, ਤੇ ਐਥੇ ਈ ਮੈਂ ਐਂ ਬਾਪੂ..! ਰੱਬ ਨੇ ਮੇਰੇ ਕੋਲ਼ੇ ਕਾਸੇ ਦੀ ਘਾਟ ਨੀ ਰੱਖਣੀਂ, ਤੇ ਇਹਨਾਂ ਸਾਲ਼ਿਆਂ ਦਾ ਠੂਠੇ ਨਾਲ਼ ਕੁਨਾਲ਼ ਈ ਵੱਜਣੈਂ..! ਮੇਰੀ ਅੱਜ ਦੀ ਗੱਲ ਯਾਦ ਰੱਖੀਂ ਬਾਪੂ..! ਜਦੋਂ ਰੱਬ ਦਿੰਦੈ, ਛੱਪਰ ਪਾੜ ਕੇ ਦਿੰਦੈ..! ਜਿਹੜੇ ਅੱਜ ਇਹ ਫ਼ੌਜੀ ਹੋਰੀਂ ਚਿੱਤੜ ਉੱਚੇ ਕਰ ਕਰ ਤੁਰਦੇ ਐ, ਤੈਨੂੰ ਡਿਬਕਦੇ ਦਿਖਾਊਂ..!" ਲਾਲ ਸਿੰਘ ਦਾ ਮਨ ਭਰ ਆਇਆ ਤੇ ਉਸ ਨੇ ਗੰਢੇ ਦੀਆਂ ਭੂਕਾਂ ਗੁੱਸੇ ਨਾਲ਼ ਦੂਰ ਵਗਾਹ ਮਾਰੀਆਂ। ਗੰਢੇ ਦੀ ਬੁਰਕੀ ਉਸ ਦੇ ਗਲ਼ ਵਿਚ ਫ਼ੁੱਲ ਗਈ ਸੀ।

-"ਲਾਲ ਸਿਆਂ..! ਪੁੱਤ ਜੀਹਦਾ ਦਿਲ ਸਾਫ਼ ਹੋਵੇ, ਉਹਦੇ ਮਗਰ ਰੱਬ ਹੁੰਦੈ..! ਅੱਗੋਂ ਚਾਹੇ ਪਿੱਛੋਂ ਉਹ 'ਨਸਾਫ਼ ਜਰੂਰ ਕਰਦੈ...! ਕੁਛ ਨ੍ਹੀ ਲਕੋ ਕੇ ਰੱਖਦਾ ਸਾਫ਼ ਦਿਲ ਬੰਦੇ ਤੋਂ..! ਮੇਰੀ ਵੀ ਅੱਜ ਦੀ ਗੱਲ ਯਾਦ ਰੱਖੀਂ ਲਾਲ ਸਿਆਂ, ਧਰ ਧਰ ਭੁੱਲੇਂਗਾ..! ਤੇ ਇਹ ਜਿਹੜੇ ਉੱਚੀਆਂ ਨਾਸਾਂ ਆਲ਼ਿਆਂ ਨੇ ਆਪਾਂ ਨੂੰ ਦੁਖੀ ਕੀਤੈ, ਤੂੰ ਯੱਭਕਦੇ ਦੇਖੀਂ..!"

ਉਹ ਦੇਰ ਰਾਤ ਤੱਕ ਪੀਂਦੇ ਦੁਖੜੇ ਰੋਂਦੇ ਰਹੇ।

ਅਗਲੇ ਦਿਨ ਬਾਪੂ ਲਾਲ ਸਿੰਘ ਦੇ ਨਾਨਕੀਂ ਚਲਿਆ ਗਿਆ।

ਸਵੇਰੇ ਸਾਝਰੇ ਹੀ ਲਾਲ ਸਿੰਘ ਕੱਸੀ ਦਾ ਪਾਣੀਂ ਲਾ ਰਿਹਾ ਸੀ। ਉਸ ਦੇ ਹਿੱਸੇ ਆਇਆ ਬੋਤਾ ਕਿਤੇ ਸਪਰੇਅ ਕੀਤੀ ਕਪਾਹ ਦੇ ਖੇਤ ਵਿਚ ਜਾ ਵੜਿਆ ਅਤੇ ਕਪਾਹ ਵਿਚ ਖੜ੍ਹਾ ਮਧਾਣਾਂ ਚਰਨ ਲੱਗ ਪਿਆ। ਲਾਲ ਸਿੰਘ ਨੂੰ ਇਸ ਗੱਲ ਦਾ ਪਤਾ ਹੀ ਨਾ ਲੱਗਿਆ। ਉਹ ਕੱਸੀ ਦਾ ਪਾਣੀਂ ਲਾਉਂਦਾ ਦੂਰ ਖਾਲ਼ 'ਤੇ ਗੇੜਾ ਮਾਰਨ ਚਲਿਆ ਗਿਆ ਸੀ। ਜਦੋਂ ਦਸ ਕੁ ਵਜੇ ਜਦ ਉਹ ਵਾਪਸ ਪਰਤਿਆ ਤਾਂ ਉਸ ਨੂੰ ਟਾਹਲੀ ਕੋਲ਼ ਖੜ੍ਹਾ ਬੋਤਾ ਨਜ਼ਰ ਨਾ ਆਇਆ। ਜਦ ਉਸ ਨੇ ਆਸੇ ਪਾਸੇ ਭਾਲ਼ ਕੀਤੀ ਤਾਂ ਬੋਤਾ ਕਪਾਹ ਦੇ ਖੇਤ ਦੇ ਬਾਹਰ ਆਫ਼ਰਿਆ ਪਿਆ ਸੀ। ਬੋਤੇ ਦੇ ਮੂੰਹ 'ਚੋਂ ਝੱਗ ਵਗ ਕੇ ਸੁੱਕ ਚੁੱਕੀ ਸੀ! ਉਹ ਘਬਰਾਇਆ ਹੋਇਆ ਬੋਤੇ ਦੇ ਦੁਆਲ਼ੇ ਭੱਜਿਆ ਫ਼ਿਰਦਾ ਸੀ। ਉਸ ਨੂੰ ਕੁਝ ਸੁੱਝ ਨਹੀਂ ਰਿਹਾ ਸੀ। ਜਦ ਉਸ ਨੇ ਰੌਲ਼ਾ ਪਾਇਆ ਤਾਂ ਗੁਆਂਢੀ ਖੇਤਾਂ ਵਾਲ਼ੇ ਇਕੱਠੇ ਹੋ ਗਏ। ਉਦੋਂ ਨੂੰ ਬੋਤਾ ਮਰ ਚੁੱਕਾ ਸੀ। ਬੇਦਿਲ ਹੋਇਆ ਲਾਲ ਸਿੰਘ ਕਹੀ ਸੁੱਟ ਕੇ ਘਰ ਆ ਗਿਆ। ਇਕੋ ਹਲ਼ ਦੀ ਮਾੜੀ ਮੋਟੀ ਖੇਤੀ ਉਸ ਦੀ ਇਸ ਕਰਮਾਂ ਵਾਲ਼ੇ ਬੋਤੇ ਦੇ ਸਿਰੋਂ ਹੀ ਤੁਰਦੀ ਸੀ! ਤੇ ਹੁਣ ਉਹ ਵੀ ਅੰਗੂਠਾ ਦਿਖਾ ਕੇ ਤੁਰ ਗਿਆ ਸੀ। ਲਾਲ ਸਿੰਘ ਇਕ ਤਰ੍ਹਾਂ ਨਾਲ਼ ਉੱਜੜ ਹੀ ਤਾਂ ਗਿਆ ਸੀ!

ਲਾਲ ਸਿੰਘ ਲਾਲ ਮਿਰਚਾਂ ਨਾਲ਼ ਮੱਕੀ ਦੀ ਰੋਟੀ ਖਾਂਦਾ ਜਾਰੋ ਜਾਰ ਰੋਈ ਜਾ ਰਿਹਾ ਸੀ। ਉਸ ਦਾ ਦਿਲ ਅੱਜ ਪੁੱਛਿਆ ਹੀ ਜਾਣਦਾ ਸੀ। ਉਸ ਦੇ ਕੋਲ਼ ਉਸ ਦੇ ਘਰਵਾਲ਼ੀ ਜੀਤ ਕੌਰ ਖੜ੍ਹੀ ਵੀ ਮਾੜੀ ਕਿਸਮਤ ਨੂੰ ਝੂਰ ਰਹੀ ਸੀ। ਕਿਸੇ ਦੇ ਕੋਈ ਵੱਸ ਨਹੀਂ ਸੀ। ਮਾੜੇ ਦਿਨ ਜਦ ਵੀ ਕਿਸੇ 'ਤੇ ਆਉਂਦੇ ਹਨ ਤਾਂ ਸੁੱਬੀ ਵੀ ਸੱਪ ਬਣ ਜਾਂਦੀ ਹੈ!

ਸ਼ਾਮ ਨੂੰ ਬਾਪੂ ਆਇਆ ਤਾਂ ਬੋਤੇ ਵਾਲ਼ੀ ਖ਼ਬਰ ਸੁਣ ਕੇ ਉਹ ਵੀ ਅਥਾਹ ਦੁਖੀ ਹੋ ਗਿਆ। ਉੱਜੜੇ ਪੁੱਤ ਦਾ ਉਸ ਨੂੰ ਘੋਰ ਦੁੱਖ ਸੀ!

-''ਬੋਤਾ ਚੱਕਣ ਵਾਸਤੇ ਆਖਤਾ ਸੀ ਭਾਗ ਹੋਰਾਂ ਨੂੰ..?'' ਉਸ ਨੇ ਲਾਲ ਸਿੰਘ ਨੂੰ ਪੁੱਛਿਆ।

-''ਆਖਤਾ ਸੀ ਬਾਪੂ..।'' ਲਾਲ ਸਿੰਘ ਦੇ ਸੰਘ ਵਿਚ ਹੰਝੂ ਛਲਕੇ!

-''ਬਥੇਰਾ ਸਾਥ ਦਿੱਤਾ ਆਪਣਾ ਜਿਉਣ ਜੋਕਰੇ ਨੇ, ਕਿਤੇ ਉਹਦਾ ਸਰੀਰ ਨਾ ਖੇਤੀਂ ਰੁਲ਼ਦਾ ਫ਼ਿਰੇ..! ਮੈਂ ਤਾਂ, ਤਾਂ ਪੁੱਛਿਆ ਸੀ..! ਲੈਗੇ ਸੀ ਚੱਕ ਕੇ..?''

-''ਆਹੋ ਲੈਗੇ ਸੀ ਬਾਪੂ..!'' ਲਾਲ ਸਿੰਘ ਨੇ ਭਿੱਜੀਆਂ ਅੱਖਾਂ ਬਾਂਹ ਨਾਲ਼ ਪੂੰਝੀਆਂ।

-''ਲਾਲ ਸਿਆਂ..!''

-''ਮੈਂ ਪਰਸੋਂ ਤੈਨੂੰ ਇਕ ਗੱਲ ਆਖੀ ਸੀ..!''

-''ਕਿਹੜੀ ਬਾਪੂ...?''

-''ਸਿੰਘਾਪੁਰ ਆਲ਼ੀ..! ਤੇ ਅੱਜ ਮੈਂ ਕਿਸ਼ਨ ਸਿਉਂ ਦਾ ਸਿੰਘਾਪੁਰ ਦਾ ਡਰੈਸ ਲੈ ਕੇ ਆਇਐਂ..! ਕੱਲ੍ਹ ਨੂੰ ਉਹਨੂੰ ਚਿੱਠੀ ਪਾਉਨੈ ਲਿਖਵਾ ਕੇ, ਬਈ ਜੇ ਤੂੰ ਸਾਡਾ ਐਨਾਂ ਕੰਮ ਕੱਢ ਦੇਵੇਂ, ਅਸੀਂ ਸਾਰੀ ਜ਼ਿੰਦਗੀ ਤੇਰਾ 'ਸਾਨ ਨ੍ਹੀ ਭੁਲਾਉਂਦੇ..! ਕੰਮ ਤਾਂ ਅਸੀਂ ਆਪ ਈ ਕਰਨੈਂ, ਤੇਰੇ 'ਤੇ ਕੋਈ ਬੋਝ ਨ੍ਹੀ ਬਣਦੇ..!''

-''.........।'' ਲਾਲ ਸਿੰਘ ਚੁੱਪ ਹੀ ਰਿਹਾ। ਉਸ ਨੂੰ ਜ਼ਿੰਦਗੀ ਦੀ ਕਿਸ਼ਤੀ ਲਈ ਕੋਈ ਕਿਨਾਰਾ ਨਜ਼ਰ ਨਹੀਂ ਆ ਰਿਹਾ ਸੀ। ਚਾਰੇ ਪਾਸੇ ਹਨ੍ਹੇਰ ਗੁਬਾਰ ਹੀ ਦਿਸਦਾ ਸੀ। ਡਿੱਗਿਆ ਦਿਲ ਵੀ ਹੁਣ ਕੋਈ ਮੋਸ਼ਨ ਨਹੀਂ ਫੜਦਾ ਸੀ। ਜਦੋਂ ਬੰਦੇ ਦਾ ਮਨ ਪ੍ਰਦੇਸੀ ਹੋ ਜਾਵੇ ਤਾਂ ਸਾਰਾ ਦੇਸ਼ ਪਰਾਇਆ ਹੋ ਜਾਂਦਾ ਹੈ।

ਖ਼ੈਰ..! ਅਗਲੇ ਦਿਨ ਬਾਪੂ ਨੇ ਲਾਲ ਸਿੰਘ ਦੇ ਮਾਮੇਂ ਕਿਸ਼ਨ ਸਿੰਘ ਨੂੰ ਇਕ ਖ਼ਤ ਲਿਖਵਾ ਦਿੱਤਾ।

ਦੋ ਕੁ ਹਫ਼ਤੇ ਬਾਅਦ ਹੀ ਕਿਸ਼ਨ ਸਿੰਘ ਦੀ ਚਿੱਠੀ ਆ ਗਈ। ਸਿੰਘਾਪੁਰ ਆਉਣ ਵਾਲ਼ੇ ਭਾਰਤੀਆਂ ਨੂੰ ਕਿਸੇ ਵੀਜ਼ੇ ਦੀ ਲੋੜ ਨਹੀਂ ਸੀ। ਉਸ ਨੇ ਲਿਖਿਆ ਸੀ ਕਿ ਲਾਲ ਸਿੰਘ ਦਾ ਪਾਸਪੋਰਟ ਬਣਵਾ ਕੇ ਇਸ ਨੂੰ ਟਿਕਟ ਦੇ ਕੇ ਸਿੰਘਾਪੁਰ ਨੂੰ ਜਹਾਜ ਚਾੜ੍ਹ ਦੇਵੋ ਅਤੇ ਮੈਂ ਸਾਂਭ ਲਵਾਂਗਾ। ਕੰਮ 'ਤੇ ਵੀ ਲੁਆ ਦਿਆਂਗਾ।

ਚਿੱਠੀ ਪੜ੍ਹ ਕੇ ਬਾਪੂ ਨੇ ਅਤੇ ਲਾਲ ਸਿੰਘ ਨੇ ਕੁਝ ਸੁਖ ਦਾ ਸਾਹ ਲਿਆ।

ਭਲੇ ਵੇਲਿਆਂ ਵਿਚ ਲਾਲ ਸਿੰਘ ਦਾ ਪਾਸਪੋਰਟ ਬਣਨਾਂ ਦੇ ਦਿੱਤਾ।

ਪਾਸਪੋਰਟ ਮਿਲਣ 'ਤੇ ਬਾਪੂ ਨੇ ਆਪਣੇ ਹਿੱਸੇ ਦੀ ਪੈਲ਼ੀ ਗਹਿਣੇਂ ਧਰ ਲਾਲ ਸਿੰਘ ਦੀ ਜਹਾਜ ਦੀ ਟਿਕਟ ਦਾ ਪ੍ਰਬੰਧ ਕਰ ਦਿੱਤਾ।

ਖ਼ੁਦ ਦਿਲੋਂ ਦੁਖੀ ਲਾਲ ਸਿੰਘ ਜੀਵਨ ਸਾਥਣ ਜੀਤ ਕੌਰ ਕੋਲ਼ ਅੰਦਰ ਗਿਆ।

-''ਕਿਸੇ ਗੱਲ ਦੀ ਚਿੰਤਾ ਨਾ ਕਰੀਂ ਜੀਤ ਕੁਰੇ..! ਬਾਬਾ ਮਿਹਰ ਕਰੂ..! ਦੇਖੀ ਜਾਈਂ, ਪਾਣੀ ਆਲ਼ੀ ਟੂਟੀ ਚੁੱਲ੍ਹੇ ਕੋਲ਼ ਵਰ੍ਹਿਆ ਕਰੂਗੀ..! ਦਿਲ ਲਾ ਕੇ ਰਹੀਂ ਤੇ ਬਾਪੂ ਦੀ ਸੇਵਾ ਕਰੀਂ..! ਵੱਡਿਆਂ ਦੀ ਸੇਵਾ ਬਹੁਤ ਕੁਛ ਲੈ ਡਿੱਗਦੀ ਐ..!'' ਉਸ ਨੇ ਮਾਹੌਲ ਸੁਖਾਵਾਂ ਜਿਹਾ ਕਰਨ ਲਈ ਆਖਿਆ।

-''ਫ਼ਿਕਰ ਨਾ ਕਰ..! ਜਦੋਂ ਤੇਰੇ ਪੈਰ ਜੇ ਲੱਗ ਗਏ ਮੈਨੂੰ ਵੀ ਸੱਦ ਲਈਂ..! ਨਾਲ਼ੇ ਜੁਆਕਾਂ ਦੀ ਜ਼ਿੰਦਗੀ ਬਣਜੂਗੀ..! ਐਸ ਪਿੰਡ 'ਚ ਤਾਂ ਨਰਕ ਈ ਕੱਟਿਐ..!'' ਜੀਤ ਕੌਰ ਨੇ ਵੀ ਹਿੱਕ 'ਤੇ ਪੱਥਰ ਰੱਖ ਕੇ ਲਾਲ ਸਿੰਘ ਦਾ ਦਿਲ ਟਿਕਾਣੇਂ ਕਰਨ ਲਈ ਆਖਿਆ। ਹੁਣ ਤੱਕ ਉਹ ਇਕ ਮੁੰਡੇ ਅਤੇ ਦੋ ਕੁੜੀਆਂ ਦੀ ਮਾਂ ਬਣ ਚੁੱਕੀ ਸੀ।

ਨੁੱਚੜਦੇ ਮਨ ਨਾਲ਼ ਲਾਲ ਸਿੰਘ ਨੇ ਆਪਣੇ ਛੋਟੇ-ਛੋਟੇ ਮਾਸੂਮ ਬੱਚਿਆਂ ਨੂੰ ਬੁੱਕਲ਼ ਵਿਚ ਲਿਆ ਅਤੇ ਬਾਪੂ ਦੇ ਪੈਰੀਂ ਹੱਥ ਲਾ ਦਿੱਲੀ ਨੂੰ ਰਵਾਨਾ ਹੋ ਗਿਆ।

ਉਸ ਨੂੰ ਚੜ੍ਹਾਉਣ ਉਸ ਦਾ ਖੇਤ ਵਾਲ਼ਾ ਗੁਆਂਢੀ 'ਮਾਸਟਰ' ਗਿਆ ਸੀ।

ਭਲੇ ਵੇਲਿਆਂ ਵਿਚ ਲਾਲ ਸਿੰਘ ਸਿੰਘਾਪੁਰ ਪਹੁੰਚ ਗਿਆ।

ਕਿਸ਼ਤ 3

ਜਦ ਲਾਲ ਸਿੰਘ ਸਿੰਘਾਪੁਰ ਉਤਰਿਆ ਤਾਂ ਮਾਮਾਂ ਕਿਸ਼ਨ ਸਿੰਘ ਲੈਣ ਆਇਆ ਹੋਇਆ ਸੀ। ਮਾਮੇ ਨੂੰ ਦੇਖਿਆਂ ਲਾਲ ਸਿੰਘ ਨੂੰ ਵੀਹ ਸਾਲ ਹੀ ਤਾਂ ਹੋ ਗਏ ਸਨ। ਉਹ ਇਕ ਵਾਰ ਦਾ ਸਿੰਘਾਪੁਰ ਗਿਆ, ਮੁੜ ਭਾਰਤ ਨਹੀਂ ਵੜਿਆ ਸੀ। ਪਰ ਲਾਲ ਸਿੰਘ ਨੇ ਮਾਮੇਂ ਨੂੰ ਫ਼ੱਟ ਪਹਿਚਾਣ ਲਿਆ। ਆਪਣਾ ਖ਼ੂਨ ਫ਼ਿਰ ਵੀ ਉਬਲ਼ ਪੈਂਦਾ ਹੈ। ਮਾਮਾਂ ਕਿਸ਼ਨ ਸਿੰਘ ਭਾਣਜੇ ਲਾਲ ਸਿੰਘ ਨੂੰ ਜੱਫ਼ੀ ਪਾ ਕੇ ਭਾਵੁਕ ਹੋ ਗਿਆ। ਉਸ ਨੂੰ ਆਪਣੇ ਰਿਸ਼ਤੇਦਾਰਾਂ ਨੂੰ ਮਿਲ਼ਿਆਂ ਦੋ ਦਹਾਕੇ ਹੋ ਗਏ ਸਨ। ਉਸ ਦਾ ਆਪਣਾ ਪ੍ਰੀਵਾਰ ਉਸ ਨੇ ਤਿੰਨ ਕੁ ਸਾਲ ਬਾਅਦ ਹੀ ਮੰਗਵਾ ਲਿਆ ਸੀ। ਪਹਿਲਾਂ ਪਹਿਲ ਮਾਮੇਂ ਨੇ ਵੀ ਬੜੀ ਮੁਸ਼ੱਕਤ ਕੀਤੀ ਸੀ। ਪਰ ਹੁਣ ਮਾਮੇਂ ਅਤੇ ਉਸ ਦੇ ਪੁੱਤਰਾਂ ਦਾ ਫ਼ਾਈਨੈਂਸ ਦਾ ਵਧੀਆ ਕੰਮ ਸੀ। ਮਾਮੀਂ ਘਰ ਹੀ ਰਹਿੰਦੀ ਸੀ। ਸ਼ੁਰੂ ਸ਼ੁਰੂ ਵਿਚ ਉਸ ਨੇ ਵੀ ਏਅਰਪੋਰਟ ਦੀ ਕਿਸੇ 'ਕੇਟਰਿੰਗ' ਫ਼ਰਮ ਵਿਚ ਕੰਮ ਕੀਤਾ ਸੀ। ਭਾਂਡੇ ਧੋਤੇ ਸਨ, ਸਫ਼ਾਈਆਂ ਕੀਤੀਆਂ ਸਨ। ਪਰ ਜਦ ਕਿਸ਼ਨ ਸਿੰਘ ਦੇ ਪੈਰ ਪੱਕੀ ਤਰ੍ਹਾਂ ਲੱਗ ਗਏ ਅਤੇ ਮੁੰਡੇ ਬਰਾਬਰ ਕੰਮ ਕਰਨ ਲੱਗ ਪਏ ਤਾਂ ਕਿਸ਼ਨ ਸਿੰਘ ਨੇ ਘਰਵਾਲ਼ੀ ਨੂੰ ਕੰਮ ਤੋਂ ਹਟਾ ਲਿਆ। ਕਿਸ਼ਨ ਸਿੰਘ ਦੇ ਘਰਵਾਲ਼ੀ ਸੰਤ ਕੌਰ ਨੇ ਵੀ ਜ਼ਿੰਦਗੀ ਵਿਚ

ਬੜੇ ਦਸੌਂਟੇ ਕੱਟੇ ਸਨ, ਗ਼ਰੀਬੀ ਦੇਖੀ ਸੀ। ਪਰ ਹੁਣ ਕਿਸ਼ਨ ਸਿੰਘ ਅਤੇ ਉਸ ਦੇ ਪੁੱਤਰ ਚਾਹੁੰਦੇ ਸਨ ਕਿ ਸੰਤ ਕੌਰ ਕੰਮ ਦਾ ਡੱਕਾ ਨਾ ਤੋੜੇ ਅਤੇ ਘਰ ਬਹਿ ਕੇ ਐਸ਼ ਕਰੇ!

ਮੁੰਡਿਆਂ ਨੇ ਮਾਂ ਨੂੰ ਘਰ ਵਿਚ ਇਕ ਨੌਕਰਾਣੀਂ ਵੀ ਰੱਖ ਦਿੱਤੀ ਸੀ। ਸੰਤ ਕੌਰ ਨੇ ਬਥੇਰੀ ਦੁਹਾਈ ਦਿੱਤੀ ਸੀ, "ਵੇ ਮੈਨੂੰ ਰੋਟੀ ਟੁੱਕ ਦਾ ਤਾਂ ਆਪ ਕਰੀ ਜਾਣ ਦਿਓ, ਮੈਂ ਮੰਜੇ 'ਤੇ ਬੈਠੀ, ਕਿਤੇ ਊਂ ਈ ਨਾ ਬੈਠ ਜਾਵਾਂ...!" ਪਰ ਉਸ ਦੀ ਕਿਸੇ ਨੇ ਇਕ ਨਾ ਸੁਣੀਂ। ਸਗੋਂ ਵੱਡੇ ਮੁੰਡੇ ਨੇ ਆਖਿਆ ਸੀ, "ਮਾਂ..! ਤੂੰ ਵੈਸੇ ਹੀ ਬਜ਼ਾਰ ਵਿਚ ਜਾਂ ਪਾਰਕ ਵਿਚ ਤੁਰ ਫ਼ਿਰ ਆਇਆ ਕਰ..! ਘਰੇ ਤੈਨੂੰ ਅਸੀਂ ਕੁਛ ਨਹੀਂ ਕਰਨ ਦੇਣਾ...!" ਸੰਤ ਕੌਰ ਮੰਜੇ 'ਤੇ ਬੈਠਣ ਦੇ ਡਰੋਂ ਸਵੇਰੇ ਸ਼ਾਮ ਪਾਰਕ ਵਿਚ ਗੇੜਾ ਕੱਢ ਆਉਂਦੀ। ਇਸ ਨਾਲ਼ ਉਸ ਦੇ ਹੱਡ ਪੈਰ ਖੁੱਲ੍ਹੇ ਰਹਿੰਦੇ। ਤਕਰੀਬਨ ਦੋ ਕਿਲੋਮੀਟਰ ਵਿਚ ਫ਼ੈਲੀ ਪਾਰਕ ਦੇ ਉਹ ਸੁਬਾਹ ਸ਼ਾਮ ਦੋ ਚੱਕਰ ਲਾਉਂਦੀ। ਇਸ ਨਾਲ਼ ਉਸ ਦਾ ਸਰੀਰ ਫ਼ੁਰਤੀ ਵਿਚ ਰਹਿੰਦਾ। ਸੰਤ ਕੌਰ ਦੇ ਮੁੰਡੇ ਵਾਕਿਆ ਹੀ ਆਗਿਆਕਾਰ ਸਨ। ਆਮ ਨਵੀਂ ਪੀੜ੍ਹੀ ਦੇ ਨੌਜਵਾਨਾਂ ਵਾਂਗ 'ਚੱਕਵੇਂ' ਪੈਰਾਂ ਵਾਲ਼ੇ ਨਹੀਂ! ਰਾਤ ਨੂੰ ਉਹ ਮਾਂ ਦੇ ਕੋਲ਼ ਬਹਿੰਦੇ। ਹਾਸਾ ਠੱਠਾ ਕਰਦੇ। ਹਾਲ ਚਾਲ ਪੁੱਛਦੇ। ਸੰਤ ਕੌਰ ਅਤੇ ਕਿਸ਼ਨ ਸਿੰਘ ਦੇ ਦਿਨ ਤੀਆਂ ਵਾਂਗ ਬੀਤ ਰਹੇ ਸਨ।

ਆਪਣੀ ਫ਼ਾਇਨੈਂਸ ਕੰਪਨੀ ਹੋਣ ਕਾਰਨ ਕਿਸ਼ਨ ਸਿੰਘ ਨੂੰ ਕਾਫ਼ੀ ਜਨਤਾ ਜਾਣਦੀ ਸੀ। ਸਿੰਘਾਪੁਰ ਦੇ ਇਸ ਸ਼ਹਿਰ ਵਿਚ ਕਿਸ਼ਨ ਸਿੰਘ ਦਾ ਨਾਂ ਬਣਿਆਂ ਹੋਇਆ ਸੀ। ਪੂਰੀ ਇੱਜ਼ਤ ਅਤੇ ਠੁੱਕ ਸੀ।

ਲਾਲ ਸਿੰਘ ਨੂੰ ਕਿਸ਼ਨ ਸਿੰਘ ਨੇ ਕਿਸੇ ਜਾਣਕਾਰ ਰਾਹੀਂ 'ਕਾਰਗੋ' ਵਿਚ ਰਖਵਾ ਦਿੱਤਾ। ਕੰਮ ਕਾਰਗੋ ਵਿਚ ਸਮਾਨ 'ਲੋਢ' ਕਰਨ ਅਤੇ ਲਾਹੁੰਣ ਦਾ ਸੀ। ਚਾਹੇ ਕੰਮ ਥੋੜ੍ਹਾ ਭਾਰਾ ਸੀ। ਪਰ ਖੇਤਾਂ ਵਿਚ ਕਣਕ ਦੀਆਂ ਭਰੀਆਂ ਢੋਂਹਦਾ ਆਇਆ ਲਾਲ ਸਿੰਘ ਕੰਮ ਨੂੰ ਕੁਝ ਗੌਲ਼ਦਾ ਨਹੀਂ ਸੀ। ਉਹ ਅੱਠੇ ਪਹਿਰ ਕੰਮ ਦੇ ਗੇੜੇ ਖੁਆਈ ਰੱਖਦਾ। ਉਸ ਦਾ 'ਫ਼ੀਨ੍ਹਾ' ਬੌਸ ਫ਼ਿਲਪਾਈਨ ਦਾ ਸੀ। ਸਾਰੇ ਉਸ ਨੂੰ 'ਏਡੀ' ਆਖ ਕੇ ਬੁਲਾਉਂਦੇ ਸਨ। ਉਸ ਦੇ ਪੂਰੇ ਨਾਮ ਦਾ ਕਿਸੇ ਨੂੰ ਵੀ ਪਤਾ ਨਹੀਂ ਸੀ। ਲਾਲ ਸਿੰਘ ਦਾ ਬੌਸ ਉਸ ਤੋਂ ਅਥਾਹ ਖ਼ੁਸ਼ ਸੀ। ਚਾਹੇ ਲਾਲ ਸਿੰਘ ਨੂੰ ਉਥੋਂ ਦੀ ਭਾਸ਼ਾ ਨਹੀਂ ਆਉਂਦੀ ਸੀ। ਪਰ ਇਸ਼ਾਰਿਆਂ ਨਾਲ਼ ਹੀ ਕੰਮ ਪੂਰਾ ਰੇਵੀਏ ਪਿਆ ਹੋਇਆ ਸੀ।

ਕੁਝ ਅਰਸੇ ਬਾਅਦ ਲਾਲ ਸਿੰਘ ਨੂੰ ਪੂਰੇ ਕੰਮ ਅਤੇ ਢਾਂਚੇ ਦੀ ਸਮਝ ਆ ਗਈ ਅਤੇ ਹੁਣ ਉਸ ਨੂੰ ਭਾਸ਼ਾ ਦੀ ਵੀ ਬਹੁਤੀ ਲੋੜ ਨਹੀਂ ਮਹਿਸੂਸ ਹੁੰਦੀ ਸੀ। ਮਾਮੇਂ ਦੇ ਘਰ ਤੋਂ ਉਹ ਤਕਰੀਬਨ ਸੌ ਕੁ ਕਿਲੋਮੀਟਰ ਦੀ ਵਿੱਥ 'ਤੇ ਰਹਿੰਦਾ ਸੀ। ਕਮਰਾ ਉਸ ਨੂੰ ਕਾਰਗੋ ਵਾਲ਼ਿਆਂ ਨੇ ਬਹੁਤ ਹੀ ਘੱਟ ਰੇਟ 'ਤੇ ਦਿੱਤਾ ਹੋਇਆ ਸੀ। ਰੋਟੀ ਉਹ ਆਪ ਹੀ ਬਣਾਂ ਲੈਂਦਾ ਸੀ ਅਤੇ ਕਦੇ ਕਦੇ ਜੇ ਜ਼ਿਆਦਾ ਥੱਕਿਆ ਹੁੰਦਾ ਤਾਂ ਰੋਟੀ ਉਹ ਹੋਟਲ ਤੋਂ ਖਾ ਲੈਂਦਾ ਸੀ। ਹਰ ਰੋਜ਼ ਚਾਰ-ਚਾਰ ਜਾਂ ਪੰਜ-ਪੰਜ ਘੰਟੇ ਓਵਰ ਟਾਈਮ ਲਾਉਣਾ ਉਸ ਦਾ ਨਿਯਮ ਸੀ। ਉਸ ਦੀ ਬੱਸ ਹਿੰਡ ਫ਼ੜੀ ਹੋਈ ਸੀ ਕਿ ਜਿਹੜੇ ਭਰਾਵਾਂ ਨੇ ਮੇਰੇ ਨਾਲ਼ ਧੋਖਾ ਕੀਤਾ ਸੀ। ਉਹਨਾਂ ਨੂੰ ਕੁਝ ਨਾ ਕੁਝ ਕਰ ਕੇ ਦਿਖਾਉਣਾ ਹੈ। ਕੁਝ ਬਣ ਅਤੇ ਕੁਝ ਬਣਾ ਕੇ ਦਿਖਾਉਣਾ ਹੈ। ਉਹਨਾਂ ਨੂੰ ਇਹ ਦਿਖਾਉਣਾ ਹੈ ਕਿ ਜਿਸ ਨੂੰ ਤੁਸੀਂ ਭੁੱਖਾ

ਮਰਦਾ ਦੇਖਣਾ ਚਾਹੁੰਦੇ ਸੀ, ਦੇਖੋ ਉਹ ਰੱਬ ਦੀ ਮਿਹਰ ਨਾਲ਼ ਕਿੱਥੇ ਦਾ ਕਿੱਥੇ ਅੱਪੜ ਗਿਆ ਹੈ..! ਬੱਸ ਰੱਬ ਨਾ ਫ਼ੱਤੀ ਨੂੰ ਮਾਰੇ, ਫ਼ੱਤੋ ਨਾ ਡਰੇ ਡਿਪਟੀ ਤੋਂ..!

ਲਾਲ ਸਿੰਘ ਨੇ ਕਮਾਈ ਰੱਜ ਕੇ ਕੀਤੀ ਅਤੇ ਸਭ ਤੋਂ ਪਹਿਲਾਂ ਉਸ ਨੇ ਬਾਪੂ ਵੱਲੋਂ ਗਹਿਣੇਂ ਧਰਿਆ ਜ਼ਮੀਨ ਦਾ ਕਿੱਲਾ ਛੁਡਾਇਆ। ਕਿੱਲਾ ਛੁਡਾ ਕੇ ਉਹ ਇਕ ਤਰ੍ਹਾਂ ਨਾਲ਼ ਸੁਰਖ਼ਰੂ ਹੋ ਗਿਆ। ਇਕ ਦਿਨ ਮਾਮੇਂ ਨੇ ਉਸ ਨੂੰ ਸ਼ਾਮ ਨੂੰ ਆਪਣੇ ਕੋਲ਼ ਬੁਲਾ ਲਿਆ। ਉਸ ਨੇ ਆਪਣੇ ਬੌਸ ਤੋਂ ਦੋ ਦਿਨ ਦੀ ਛੁੱਟੀ ਲਈ ਅਤੇ ਟਰੇਨ ਫੜ ਕੇ ਸ਼ਾਮ ਨੂੰ ਮਾਮੇਂ ਕੋਲ਼ ਆ ਗਿਆ।

ਦੋਨਾਂ ਨੇ ਬੋਤਲ ਖੋਲ੍ਹ ਲਈ।

-"ਹੋਰ ਭਾਣਜੇ ਕਿਵੇਂ ਚੱਲਦੈ ਤੇਰਾ ਕੰਮ ਕਾਰ...?" ਪੈੱਗ ਪੀ ਕੇ ਮਾਮੇਂ ਨੇ ਕਾਲ਼ੀ ਕੀਤੀ ਦਾਹੜੀ ਪਲ਼ੋਸੀ।

-"ਸਭ ਕਿਰਪਾ ਐ ਮਾਮਾ ਜੀ..! ਬੱਸ ਗੁਰੂ ਆਸਰੇ ਕੰਮ ਦੀ ਨ੍ਹੇਰੀ ਲਿਆਈ ਰੱਖੀਦੀ ਐ..! ਓਵਰ ਟਾਈਮ ਮੈਂ ਕਦੇ ਹੱਥੋਂ ਨਹੀਂ ਜਾਣ ਦਿੱਤਾ!"

-"ਏਡੀ ਦਾ ਮੈਨੂੰ ਫ਼ੋਨ ਆਇਆ ਸੀ - ਉਹ ਤੇਰੇ ਤੋਂ ਬੜਾ ਖ਼ੁਸ਼ ਐ!"

-"ਕੰਮ ਵੱਲੋਂ ਤਾਂ ਮਾਮਾ ਜੀ ਮੈਂ ਕਦੇ ਉਲਾਂਭਾ ਨ੍ਹੀ ਖੱਟਿਆ, ਖ਼ੁਸ਼ ਤਾਂ ਉਹਨੇ ਹੋਣਾਂ ਈ ਐਂ..!" ਲਾਲ ਸਿੰਘ ਨੇ ਗਿਲਾਸ ਖਾਲੀ ਕਰ ਦਿੱਤਾ। ਵਿਸਕੀ ਦੇ ਪੈੱਗ ਨੇ ਉਸ ਅੰਦਰ ਨਿੱਘ ਭਰ ਦਿੱਤਾ ਸੀ। ਦਾਰੂ ਗਰਮ ਤਾਰ ਵਾਂਗ ਲੀਕ ਜਿਹੀ ਪਾਉਂਦੀ ਥੱਲੇ ਉਤਰੀ ਸੀ।

-"ਭਾਣਜੇ ਜਿਸ ਕਰਕੇ ਤੈਨੂੰ ਮੈਂ ਅੱਜ ਸੱਦਿਐ, ਉਹਦਾ ਵੀ ਕੋਈ ਮਕਸਦ ਐ..! ਨਹੀਂ ਮੈਂ ਤੇਰੀਆਂ ਦਿਹਾੜੀਆਂ ਨ੍ਹੀ ਸੀ ਭੰਨਵਾਉਂਦਾ..!"

-".........।" ਲਾਲ ਸਿੰਘ ਨੇ ਅਗਲੀ ਗੱਲ ਲਈ ਕੰਨ ਖੜ੍ਹੇ ਕੀਤੇ। ਵੈਸੇ ਉਸ ਨੂੰ ਪਤਾ ਸੀ ਕਿ ਮਾਮਾ ਦਿਲ ਸਾਫ਼ ਬੰਦਾ ਸੀ ਅਤੇ ਉਹ ਕਦੇ ਵੀ ਮੈਨੂੰ ਮਾੜੀ ਮੱਤ ਨਹੀਂ ਦੇਵੇਗਾ। ਜੋ ਕੁਝ ਆਖੇਗਾ, ਮੇਰੇ ਭਲੇ ਦੀ ਖ਼ਾਤਿਰ ਹੀ ਆਖੇਗਾ!

-"ਐਥੇ ਪੈਸਾ ਤਾਂ ਕਮਾ ਲਵੇਂਗਾ ਤੂੰ ਬਹੁਤ, ਕੋਈ ਸ਼ੱਕ ਨਹੀਂ! ਪਰ....!" ਉਸ ਨੇ ਦੂਜਾ ਗਿਲਾਸ ਅੱਧਾ ਕਰ ਕੇ ਸੋਢਾ ਪਾਉਣਾਂ ਸ਼ੁਰੂ ਕਰ ਦਿੱਤਾ।

-"..........।" ਲਾਲ ਸਿੰਘ ਨੇ ਵੀ ਅੱਖਾਂ ਦੀ ਸ਼ਿਸ਼ਤ ਮਾਮੇਂ ਦੇ ਚਿਹਰੇ 'ਤੇ ਬੰਨ੍ਹ ਲਈ।

ਉਸ ਦੀਆਂ ਅੱਖਾਂ ਵਿਚ ਨਸ਼ਾ ਡੋਲ ਰਿਹਾ ਸੀ।

-''ਪਰ ਬੰਦੇ ਦਾ ਐਥੇ ਕੋਈ ਭਵਿੱਖ ਨਹੀਂ..! ਜਿਹੜੇ ਪੁਰਾਣੇਂ ਆ ਕੇ ਐਥੇ ਪੈਰ ਲਾ ਗਏ, ਸੋ ਲਾ ਗਏ! ਹੁਣ ਗੌਰਮਿੰਟ ਨਵੇਂ ਬੰਦਿਆਂ ਨੂੰ ਇੱਥੇ ਪੱਕੇ ਕਰਨ ਤੋਂ ਕਤਰਾਉਂਦੀ ਐ..! ਇਹ ਨੀ ਪਤਾ ਕਿ ਕਦੋਂ ਗੌਰਮਿੰਟ ਬਦਲ ਜਾਵੇ ਤੇ ਅਗਲੀ ਗੌਰਮਿੰਟ ਕੱਚੇ ਬੰਦਿਆਂ ਨੂੰ ਚੱਕ ਕੇ ਵਾਪਸ ਕਰ ਦੇਵੇ..!'' ਮਾਮੇਂ ਦੀ ਆਖੀ ਗੱਲ 'ਤੇ ਲਾਲ ਸਿੰਘ ਦਾ ਨਸ਼ਾ ਖੋਟਾ ਹੋ ਗਿਆ ਅਤੇ ਉਸ ਨੇ ਵਿਸਕੀ ਨਾਲ਼ ਇਕ ਹੋਰ ਗਿਲਾਸ ਭਰ ਲਿਆ।

-''ਮੇਰੇ ਮਨ ਵਿਚ ਇਕ ਸਕੀਮ ਐ, ਜੇ ਮੇਰੀ ਮੰਨੇਂ ਤਾਂ...!'' ਆਖ ਕੇ ਮਾਮੇਂ ਨੇ ਲਾਲ ਸਿੰਘ ਦੇ ਚਿਹਰੇ ਦਾ ਪ੍ਰਤੀਕਰਮ ਜਾਂਚਿਆ।

-''ਮੈਂ ਥੋਡਾ ਦੇਣ ਸਾਰੀ ਉਮਰ ਨਹੀਂ ਦੇ ਸਕਦਾ ਮਾਮਾ ਜੀ..! ਤੁਸੀਂ ਜੋ ਹੁਕਮ ਕਰੋਂ, ਮੈਨੂੰ ਮਨਜ਼ੂਰ ਐ..! ਥੋਡੇ ਹੁਕਮ ਬਿਨਾਂ ਮੈਂ ਇਕ ਇੰਚ ਵੀ ਅੱਗੇ ਪਿੱਛੇ ਨਹੀਂ ਹੋਊਂਗਾ..! ਤੁਸੀਂ ਜੋ ਆਖੋਂਗੇ, ਮੈਂ ਉਹਨਾਂ 'ਤੇ ਸਤਿ ਬਚਨ ਆਖ ਕੇ ਫ਼ੁੱਲ ਚੜ੍ਹਾਊਂਗਾ...!'' ਲਾਲ ਸਿੰਘ ਨੇ ਦੂਜਾ ਗਿਲਾਸ ਵੀ ਖਾਲੀ ਕਰ ਦਿੱਤਾ।

-''ਤੇਰੇ ਬਾਪੂ ਨੇ ਜਿਹੜਾ ਪੈਲ਼ੀ ਦਾ ਕਿੱਲਾ ਤੇਰੇ ਆਉਣ ਵੇਲ਼ੇ ਗਹਿਣੇਂ ਧਰਿਆ ਸੀ, ਉਹ ਤੂੰ ਛੁਡਵਾ ਲਿਐ- !''

-''ਹਾਂ ਜੀ...!''

-''ਤੇ ਹੁਣ ਤੂੰ ਪਿੰਡ ਨੂੰ ਕੋਈ ਪੈਸਾ ਨਾ ਭੇਜੀਂ..! ਪੈਸੇ ਤੂੰ ਆਬਦੇ ਕੋਲ਼ੇ ਰੱਖ..! ਅਜੇ ਦੋ ਸਾਲ ਆਬਦੇ ਟੱਬਰ ਨੂੰ ਭੁੱਲ ਜਾਹ..! ਇੰਗਲੈਂਡ 'ਚ ਵਾਊਚਰ ਸਕੀਮ ਸ਼ੁਰੂ ਹੋਣ ਵਾਲ਼ੀ ਐ..! ਜਦੋਂ ਇਹ ਸਕੀਮ ਸ਼ੁਰੂ ਹੋਈ, ਤੂੰ ਚੁੱਪ ਚਾਪ ਉਸ ਸਕੀਮ ਅਧੀਨ ਇੰਗਲੈਂਡ ਜਾ ਵੱਜੀ..! ਪ੍ਰਬੰਧ ਤੇਰਾ ਸਾਰਾ ਮੈਂ ਕਰੂੰ..! ਓਥੇ ਜਾ ਕੇ ਸਾਲ ਦੋ ਸਾਲ ਜੱਦੋਜਹਿਦ ਤੈਨੂੰ ਕਰਨੀ ਪੈਣੀਂ ਐਂ..! ਆਬਦੇ ਪੈਰ ਲਾਈਂ..! ਤੇਰੇ ਕੋਲ਼ ਪੈਸੇ ਹੋਣਗੇ, ਤਾਂ ਬਹੁਤਾ ਤੰਗ ਨੀ ਹੋਵੇਂਗਾ..! ਉਹ ਤਾਂ ਅਬ ਦੁੱਖ ਤਬ ਸੁਖ ਵਾਲ਼ੀ ਗੱਲ ਹੋਊ..! ਤੇਰੇ ਪ੍ਰੀਵਾਰ ਦੀ ਜ਼ਿੰਦਗੀ ਬਣਜੂ..! ਕੀ ਕੀਨੀਆਂ ਤੇ ਕੀ ਹੋਰ ਦੇਸ਼..? ਲੋਕ ਵਾਹੋਦਾਹੀ ਇੰਗਲੈਂਡ ਨੂੰ ਭੱਜੇ ਆ ਰਹੇ ਐ..! ਇੰਗਲੈਂਡ ਨੂੰ ਵੀ ਕਾਮਿਆਂ ਦੀ ਸਖ਼ਤ ਜ਼ਰੂਰਤ ਪਊਗੀ..! ਏਸੇ ਲਈ ਉਹਨਾਂ ਨੇ ਇਹ ਵਾਊਚਰ ਸਕੀਮ ਸ਼ੁਰੂ ਕਰਨ ਦਾ ਮਨ ਬਣਾਇਐ..! ਸਮਾਂ ਪਾ ਕੇ ਤੂੰ ਆਬਦੇ ਟੱਬਰ ਟੀਹਰ ਨੂੰ ਵੀ ਮੰਗਵਾਉਣ ਜੋਕਰਾ ਹੋ ਜਾਵੇਂਗਾ..! ਤੂੰ ਤਾਂ ਜਿਹੜਾ ਦਸੌਂਟਾ ਕੱਟਿਐ, ਉਹ ਤਾਂ ਕੱਟਿਆ ਈ ਐ, ਤੇਰੇ ਜੁਆਕਾਂ ਦੀ ਜ਼ਿੰਦਗੀ ਬਣਜੂ ਭਾਣਜੇ..! ਮੈਂ ਲੰਮੀ ਸੋਚ ਕੇ ਤੇਰੇ ਭਵਿੱਖ ਬਾਰੇ ਦੱਸਿਐ, ਬਾਕੀ ਤੂੰ ਦੱਸ ਲੈ..!'' ਆਖ ਕੇ ਮਾਮਾ ਸੁਰਖ਼ਰੂ ਜਿਹਾ ਹੋ ਕੇ ਬੈਠ ਗਿਆ।

-''ਮਾਮਾ ਜੀ..! ਥੋਡੇ ਮੇਰੇ 'ਤੇ ਬਹੁਤ 'ਸਾਨ ਐਂ, ਮੈਂ ਥੋਡਾ ਦੇਣ ਸਾਰੀ ਜ਼ਿੰਦਗੀ ਨੀ ਦੇ ਸਕਦਾ..! ਸੌ ਹੱਥ ਰੱਸਾ ਤੇ ਸਿਰੇ 'ਤੇ ਗੰਢ..! ਅੱਗਾ ਥੋਡਾ ਤੇ ਪਿੱਛਾ ਮੇਰਾ ਹੋਊ ਮਾਮਾ ਜੀ..! ਜਿਵੇਂ ਤੁਸੀਂ ਕਹੋਂਗੇ, ਮੈਂ ਉਸੇ ਤਰ੍ਹਾਂ ਈ ਕਰਨ ਨੂੰ ਤਿਆਰ ਐਂ...!''

ਉਹਨਾਂ ਦੇ ਗੱਲਾਂ ਕਰਦਿਆਂ ਕਰਦਿਆਂ ਮਾਮੇਂ ਦੀ ਨੌਕਰਾਣੀਂ ਸਲਾਦ ਸਮੇਤ ਭਾਫ਼ਾਂ ਛੱਡਦਾ ਤੰਦੂਰੀ ਮੁਰਗਾ ਰੱਖ ਗਈ।

ਮਸਾਲੇ ਦੀ ਮਹਿਕ ਨੇ ਦੋਵਾਂ ਦੀਆਂ ਨਾਸਾਂ ਨਾਲ਼ ਕਲੋਲ ਕੀਤੀ।

ਨੌਕਰਾਣੀਂ ਨਾਲ਼ ਲੋੜੀਂਦਾ ਕੰਮ ਧੰਦਾ ਕਰਵਾ ਕੇ ਮਾਮੀਂ ਵੀ ਉਹਨਾਂ ਕੋਲ਼ ਆ ਗਈ।

ਲਾਲ ਸਿੰਘ ਨੇ ਮਾਮੀਂ ਦੇ ਪੈਰੀਂ ਹੱਥ ਲਾਏ। ਮਾਮੀਂ ਨੇ ਅਸੀਸ ਦੇ ਕੇ ਉਸ ਨੂੰ ਥਾਪੜਿਆ। ਮਾਮੀਂ ਵੀ ਬੜੀ ਦਲੇਰ ਅਤੇ ਸੱਚੇ ਦਿਲ ਵਾਲ਼ੀ ਔਰਤ ਸੀ। ਜ਼ਿੰਦਗੀ ਵਿਚ ਬੜੀਆਂ ਹਵਾਵਾਂ ਉਸ ਦੇ ਪਿੰਡੇ 'ਤੇ ਵਗੀਆਂ। ਪਰ ਉਹ ਰੱਬ ਦੀ ਰਜ਼ਾ ਵਿਚ ਰਾਜ਼ੀ ਹੀ ਰਹੀ। ਕਦੇ ਮੱਥੇ ਵੱਟ ਨਾ ਪਾਇਆ। ਤੱਤੀਆਂ ਠੰਢੀਆਂ ਖਿੜੇ ਮੱਥੇ ਸਰੀਰ 'ਤੇ ਜਰੀਆਂ। ਸੱਚੇ ਰੱਬ 'ਤੇ ਕਿਸੇ ਗੱਲੋਂ ਗ਼ਿਲਾ ਨਾ ਕੀਤਾ। ਇਹ ਹੀ ਕਾਰਨ ਸੀ ਕਿ ਰੱਬ ਨੇ ਵੀ ਉਸ ਤੋਂ ਕੁਝ ਨਹੀਂ ਲਕੋਇਆ ਸੀ। ਸਭ ਕੁਝ ਬਖ਼ਸ਼ ਦਿੱਤਾ ਸੀ। ਪੈਸਾ, ਘਰ ਅਤੇ ਚੰਗੀ ਨੇਕ ਔਲ਼ਾਦ..! ਨਾ ਤਾਂ ਮਾਮੀਂ ਨੇ ਗ਼ਰੀਬੀ ਵੇਲ਼ੇ ਕਦੇ ਮਰੂੰ-ਮਰੂੰ ਕੀਤਾ ਸੀ ਅਤੇ ਨਾ ਹੀ ਅਮੀਰੀ ਆਈ ਤੋਂ ਉਹ ਆਫ਼ਰੀ ਸੀ! ਹਰ ਹਾਲਾਤ ਵਿਚ ਉਹ ਸਾਂਅਵੀਂ ਹੀ ਰਹੀ ਸੀ ਅਤੇ ਆਪਣਾ ਮਾਨਸਿਕ ਸੰਤੁਲਨ ਵਿਗੜਨ ਨਹੀਂ ਦਿੱਤਾ ਸੀ।

ਪੂਰੀ ਬੋਤਲ ਖਾਲੀ ਕਰ ਕੇ ਉਹਨਾਂ ਨੇ ਰੋਟੀ ਖਾ ਲਈ।

ਪੀਂਦਿਆਂ-ਪੀਂਦਿਆਂ ਉਹਨਾਂ ਨੇ ਰੱਜ ਕੇ ਗੱਲਾਂ ਕੀਤੀਆਂ ਸਨ ਅਤੇ ਮਨ ਹੌਲ਼ੇ ਕਰ ਲਏ ਸਨ। ਕੁਝ ਉਦਾਸ ਜਿਹੀਆਂ ਗੱਲਾਂ ਚੱਲਣ ਕਾਰਨ ਲਾਲ ਸਿੰਘ ਕਈ ਵਾਰ ਰੋਇਆ ਵੀ ਸੀ। ਮਾਮਾ ਅਤੇ ਮਾਮੀਂ ਹਮਦਰਦੀ ਨਾਲ਼ ਉਸ ਨੂੰ ਧਰਵਾਸਾ ਦੇਣ ਲੱਗ ਜਾਂਦੇ।

ਦੇਰ ਰਾਤ ਗਈ ਤੋਂ ਉਹ ਜਾ ਕੇ ਸੁੱਤੇ।

ਅਗਲੇ ਦਿਨ ਸਾਰਾ ਦਿਨ ਲਾਲ ਸਿੰਘ ਮਾਮੇਂ ਦੇ ਨਾਲ਼ ਹੀ ਰਿਹਾ। ਮਾਮੇਂ ਨੇ ਉਸ ਨੂੰ ਵਾਹਵਾ ਘੁੰਮਾ ਫ਼ਿਰਾ ਦਿੱਤਾ। ਮਾਮੀਂ ਵੀ ਨਾਲ਼ ਹੀ ਸੀ।

ਸ਼ਾਮ ਨੂੰ ਲਾਲ ਸਿੰਘ ਨੂੰ ਮਾਮੇਂ ਨੇ ਟਰੇਨ ਚਾੜ੍ਹ ਦਿੱਤਾ ਕਿਉਂਕਿ ਅਗਲੇ ਦਿਨ ਸਵੇਰੇ ਸਾਝਰੇ ਉਸ ਨੇ ਕੰਮ 'ਤੇ ਜਾਣਾ ਸੀ। ਟਰੇਨ ਦੀ ਟਿਕਟ ਵੀ ਮਾਮੇਂ ਨੇ ਹੀ ਲੈ ਕੇ ਦਿੱਤੀ ਸੀ।

ਮਾਮੇਂ ਦੀਆਂ ਆਖੀਆਂ ਗੱਲਾਂ ਲਾਲ ਸਿੰਘ ਨੇ ਪੱਲੇ ਬੰਨ੍ਹ ਲਈਆਂ ਸਨ।

ਤਕਰੀਬਨ ਚਾਰ ਮਹੀਨੇਂ ਹੋ ਗਏ ਸਨ ਲਾਲ ਸਿੰਘ ਨੂੰ ਸਿੰਘਾਪੁਰ ਆਇਆਂ। ਉਹ ਹਰ ਦੂਜੇ ਹਫ਼ਤੇ ਪਿੰਡ ਨੂੰ ਚਿੱਠੀ ਲਿਖਦਾ। ਉਸ ਨੂੰ ਵੀ ਤਕਰੀਬਨ ਦੋ ਕੁ ਹਫ਼ਤੇ ਬਾਅਦ ਚਿੱਠੀ ਦਾ ਉੱਤਰ ਆ ਜਾਂਦਾ। ਦਿਲ ਲੱਗਿਆ ਰਹਿੰਦਾ ਅਤੇ ਦਿਨ ਲੰਘਦੇ ਜਾਂਦੇ। ਦਿਨ ਤਾਂ ਉਸ ਦਾ ਕੰਮ ਵਿਚ ਹੀ ਗੁਜ਼ਰ ਜਾਂਦਾ ਸੀ। ਪਰ ਰਾਤ ਨੂੰ ਰੋਟੀ ਪਕਾਉਂਦਿਆਂ ਉਸ ਨੂੰ ਕਦੇ ਕਦੇ ਜੀਤ ਕੌਰ ਦਾ ਵਿਛੋੜਾ

ਸੱਪ ਵਾਗੂੰ ਡੰਗਣ ਆਉਂਦਾ। ਬਜ਼ਾਰ ਵਿਚੋਂ ਆਪਣੇ ਕਮਰੇ ਨੂੰ ਜਾਂਦਾ ਲਾਲ ਸਿੰਘ ਇਕ ਬੋਤਲ ਫੜੀ ਜਾਂਦਾ ਅਤੇ ਉਸ ਬੋਤਲ ਨਾਲ਼ ਉਹ ਤਿੰਨ ਦਿਨ ਕੱਢਦਾ। ਪੈੱਗ ਪੀ ਕੇ ਉਸ ਦਾ ਉਦਾਸਿਆ ਮਨ ਕਮਲ਼ਾ-ਰਮਲ਼ਾ ਜਿਹਾ ਹੋ ਜਾਂਦਾ ਅਤੇ ਉਹ ਰੋਟੀ ਖਾ ਕੇ ਸੌਂ ਜਾਂਦਾ। ਅਗਲੇ ਦਿਨ ਫ਼ਿਰ ਉਹੀ ਚੱਲ ਸੋ ਚੱਲ ਸ਼ੁਰੂ ਹੋ ਜਾਂਦੀ।

ਜਦੋਂ ਉਹ ਪਿੰਡੋਂ ਤੁਰਿਆ ਸੀ ਤਾਂ ਜੀਤ ਕੌਰ ਦਾ 'ਪੈਰ ਭਾਰਾ' ਸੀ। ਉਸ ਨੂੰ ਬੱਚਾ ਬੱਚੀ ਹੋਣ ਵਾਲ਼ਾ ਸੀ। ਪਰ ਅਜੇ ਤੱਕ ਉਸ ਨੂੰ ਕੋਈ ਖ਼ਬਰ ਨਹੀਂ ਪਹੁੰਚੀ ਸੀ। ਉਹ ਹਿਸਾਬ ਕਿਤਾਬ ਜਿਹਾ ਲਾ ਕੇ ਦੇਖਦਾ ਤਾਂ ਜੀਤ ਕੌਰ ਦੇ ਦਿਨ 'ਪੂਰੇ' ਹੋ ਚੁੱਕੇ ਸਨ।

ਹਫ਼ਤਾ ਕੁ ਪਾ ਕੇ ਉਸ ਨੂੰ ਪਿੰਡੋਂ ਖ਼ਤ ਦਾ ਉਤਰ ਆ ਗਿਆ। ਜੀਤ ਕੌਰ ਨੇ ਇਕ ਕੁੜੀ ਨੂੰ ਜਨਮ ਦਿੱਤਾ ਸੀ। ਕੁੜੀ ਬਾਰੇ ਪੜ੍ਹ ਕੇ ਉਸ ਨੂੰ ਕੁਝ ਉਦਾਸੀ ਜਿਹੀ ਹੋਈ। ਪਰ ਪੈੱਗ ਪੀਣ ਤੋਂ ਬਾਅਦ ਉਹ ਹਲਕਾ ਹਲਕਾ ਜਿਹਾ ਹੋ ਗਿਆ। ਬੰਦੇ ਕੋਲ਼ ਪੈਸਾ ਤੇ ਸਾਧਨ ਹੋਵੇ, ਕੁੜੀ ਮੁੰਡੇ 'ਚ ਕੀ ਫ਼ਰਕ ਐ..? ਨਾਲ਼ੇ ਹਰ ਕੋਈ ਆਪਣਾ ਕਰਮ ਲਿਖਵਾ ਕੇ ਲਿਆਉਂਦੈ। ਗੁਰਦੁਆਰੇ ਦਾ ਗ੍ਰੰਥੀ ਸਿੰਘ ਬਚਨ ਕਰਦਾ ਹੁੰਦਾ ਸੀ, "ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ...!" ਉਸ ਨੇ ਆਪਣੇ ਮਨ ਨੂੰ ਧਰਵਾਸ ਜਿਹਾ ਦਿੱਤਾ ਅਤੇ ਕੰਧ 'ਤੇ ਲੱਗੀ ਗੁਰੂ ਨਾਨਕ ਦੇਵ ਜੀ ਦੀ ਫ਼ੋਟੋ ਨੂੰ ਮੱਥਾ ਟੇਕਿਆ।

ਹੁਣ ਲਾਲ ਸਿੰਘ ਹੁਣ ਦੋ ਧੀਆਂ ਅਤੇ ਇਕ ਪੁੱਤਰ ਦਾ ਬਾਪ ਬਣ ਗਿਆ ਸੀ।

ਮਾਮੇਂ ਦੀ ਗੱਲ ਲੜ ਬੰਨ੍ਹ ਕੇ ਉਸ ਨੇ ਹੋਰ ਸਖ਼ਤ ਮਿਹਨਤ ਕਰਨੀ ਸ਼ੁਰੂ ਕਰ ਦਿੱਤੀ। ਉਸ ਨੇ ਕਮਰਕਸਾ ਕਰ, ਲੱਕ ਬੰਨ੍ਹ ਲਿਆ ਸੀ। ਹੁਣ ਉਹ ਸੋਲ਼ਾਂ-ਸੋਲ਼ਾਂ ਘੰਟੇ ਕੰਮ ਕਰਦਾ ਅਤੇ ਜਿਹੜੇ ਪੈਸੇ ਉਸ ਨੂੰ ਮਿਲ਼ਦੇ, ਬੈਂਕ ਵਿਚ ਜਮ੍ਹਾਂ ਕਰੀ ਜਾਂਦਾ। ਖਰਚੇ ਬਰਚੇ ਵੱਲੋਂ ਵੀ ਉਸ ਨੇ ਹੱਥ ਘੁੱਟ ਲਿਆ ਸੀ। ਪਰ ਦਾਰੂ ਬਿਨਾਂ ਉਸ ਦਾ ਗੁਜ਼ਾਰਾ ਨਹੀਂ ਸੀ। ਦਾਰੂ ਉਹ ਪੀਂਦਾ ਵੀ ਹਿਸਾਬ ਨਾਲ਼ ਸੀ। ਉਹ ਘਰ ਆਉਂਦਾ ਅਤੇ ਰੋਟੀ ਬਣਾਉਂਦਾ ਤਿੰਨ ਪੈੱਗ ਲਾ ਲੈਂਦਾ ਅਤੇ ਰੋਟੀ ਖਾ ਕੇ ਅਲਾਰਮ ਲਾ ਕੇ ਸੌਂ ਜਾਂਦਾ।

ਤਕਰੀਬਨ ਨੌਂ ਮਹੀਨੇਂ ਬੀਤ ਚੁੱਕੇ ਸਨ।

ਪਰ ਮਾਮੇਂ ਦੀ ਇੰਗਲੈਂਡ ਦੇ ਵਾਊਚਰ ਵਾਲ਼ੀ ਸਕੀਮ ਊਠ ਦਾ ਬੁੱਲ੍ਹ ਬਣਦੀ ਜਾ ਰਹੀ ਸੀ! ਉਸ ਕੋਲ਼ ਕਾਫ਼ੀ ਪੈਸਾ ਜਮਾਂਹ ਹੋ ਗਿਆ ਸੀ। ਪਰ ਮਾਮੇਂ ਦੇ ਆਖੇ ਲੱਗ ਉਸ ਨੇ ਇਕ ਪੈਸਾ ਵੀ ਪਿੰਡ ਨੂੰ ਨਾ ਭੇਜਿਆ। ਸਗੋਂ ਪਿੰਡ ਨੂੰ ਇਹ ਚਿੱਠੀ ਲਿਖ ਦਿੱਤੀ ਸੀ ਕਿ ਅਜੇ ਮੇਰੇ ਕੋਲੋਂ ਕੋਈ ਪੈਸਾ ਨਾ ਮੰਗਿਓ, ਮੈਨੂੰ ਪੱਕਾ ਹੋਣ ਲਈ ਪੈਸੇ ਆਪਣੇ ਕੋਲ਼ ਚਾਹੀਦੇ ਹਨ। ਜਦ ਮੈਂ ਪੱਕਾ ਹੋ ਗਿਆ, ਆਪਣੇ ਪ੍ਰੀਵਾਰ ਨੂੰ ਵੀ ਇੱਧਰ ਮੰਗਵਾ ਸਕਾਂਗਾ! ਉਧਰੋਂ ਬਾਪੂ ਵੀ ਲਾਲ ਸਿੰਘ ਨੂੰ ਹੱਲਾਸ਼ੇਰੀ ਦੀ ਚਿੱਠੀ ਹੀ ਪਾਉਂਦਾ ਕਿ ਸ਼ੇਰਾ, ਪਿਛਲਾ ਫ਼ਿਕਰ ਨਾ ਕਰੀਂ..! ਜਿੰਨਾਂ ਚਿਰ ਮੈਂ ਜਿਉਂਦਾ ਹਾਂ, ਪਿੱਛੇ ਦੀ ਪ੍ਰਵਾਹ

ਨਾ ਕਰੀਂ..! ਤੂੰ ਆਪਦੇ ਪੈਰ ਲਾ ਕੇ ਆਪਣੇ ਟੱਬਰ ਟੀਹਰ ਨੂੰ ਆਪਦੇ ਕੋਲ਼ ਮੰਗਵਾ..! ਬਾਪੂ ਦੀ ਹੌਂਸਲੇ ਭਰੀ ਚਿੱਠੀ ਪੜ੍ਹ ਕੇ ਉਸ ਦਾ ਮਨ ਟਿਕਾਣੇਂ ਆ ਜਾਂਦਾ। ਪਿੱਛੇ ਦੀ ਕੋਈ ਚਿੰਤਾ ਨਾ ਰਹਿੰਦੀ ਅਤੇ ਉਹ ਹੋਰ ਹੌਂਸਲੇ ਨਾਲ਼ ਕੰਮ ਕਰਦਾ।

ਇਕ ਦਿਨ ਮਾਮੇਂ ਦਾ ਫ਼ੋਨ ਏਡੀ ਦੇ ਦਫ਼ਤਰ ਆ ਗਿਆ। ਸਾਢੇ ਕੁ ਚਾਰ ਫ਼ੁੱਟ ਦਾ ਵੱਡੇ ਢਿੱਡ ਵਾਲ਼ਾ ਏਡੀ ਦੂਰੋਂ ਛੂਟ ਵੱਟੀ, ਡਰੰਮ ਵਾਂਗ ਰੁੜ੍ਹਿਆ ਹੀ ਆ ਰਿਹਾ ਸੀ।

-''ਸਿੰਘ...ਸਿੰਘ....! ਫ਼ੋਨ...ਫ਼ੋਨ....! ਅੰਕਲ...ਅੰਕਲ...!''

ਲਾਲ ਸਿੰਘ ਫ਼ੋਨ ਸੁਣਨ ਚਲਾ ਗਿਆ।

-''ਕਿੱਦਾਂ ਪੁੱਤਰਾ..? ਕੈਮ ਐਂ...?''

-''ਸਭ ਕਿਰਪੈ ਥੋਡੀ ਮਾਮਾ ਜੀ..! ਤੁਸੀਂ ਦੱਸੋ, ਪ੍ਰੀਵਾਰ ਕਿਵੇਂ ਐਂ..?''

-''ਕਿਰਪਾ ਐ ਗੁਰੂ ਦੀ..! ਮੈਂ ਵੀ ਠੀਕ ਆਂ ਤੇ ਪ੍ਰੀਵਾਰ ਵੀ..! ਹੁਣ ਤੂੰ ਮੇਰੀ ਗੱਲ ਸੁਣ ਧਿਆਨ ਨਾਲ਼-!''

-''ਦੱਸੋ ਜੀ...?'' ਲਾਲ ਸਿੰਘ ਹੱਦੋਂ ਵੱਧ ਉਤਾਵਲਾ ਸੀ।

-''ਵਾਊਚਰ ਦੀ ਸਕੀਮ ਲਾਗੂ ਹੋ ਗਈ ਐ, ਤੇ ਮੈਂ ਤੇਰੇ ਵਾਸਤੇ ਅਪਲਾਈ ਕਰ ਦਿੱਤੈ..! ਹੁਣ ਤੂੰ ਆਹ ਮਹੀਨਾਂ ਲਾ ਦੱਬ ਕੇ..! ਕਿਸੇ ਨੂੰ ਅਜੇ ਕੁਛ ਨੀ ਦੱਸਣਾਂ! ਚੁੱਪ ਈ ਰਹਿਣੈਂ! ਜਿਸ ਦਿਨ ਕੋਈ ਉੱਤਰ ਪਤਾ ਆ ਗਿਆ, ਉਸ ਦਿਨ ਤੇਰੀ ਕੰਪਨੀ ਵਾਲ਼ਿਆਂ ਨੂੰ ਕੋਈ ਫ਼ੈਂਟਰ ਸਿੱਟਾਂਗੇ ਤੇ ਹਿਸਾਬ ਕਿਤਾਬ ਕਰਾਂਗੇ..! ਧੋਖੇ ਨਾਲ਼ ਇਹਨਾਂ ਨੂੰ ਜਮਾਂ ਜਵਾਬ ਨੀ ਦੇਣਾ, ਕਿਉਂਕਿ ਤੇਰਾ ਬੋਨਸ ਵੀ ਬਣਦੈ ਇਹਨਾਂ ਵੱਲ..! ਜੇ ਆਪਾਂ ਖੜ੍ਹੇ ਪੈਰ ਝੱਗਾ ਚੱਕਿਆ, ਇਹਨਾਂ ਸਾਲ਼ਿਆਂ ਨੇ ਆਪਣਾ ਬੋਨਸ ਨੱਪ ਲੈਣੈਂ..! ਏਸ ਕਰਕੇ ਆਪਾਂ ਨੂੰ ਸਕੀਮ ਨਾਲ਼ ਈ ਕੰਮ ਛੱਡਣਾ ਪੈਣੈਂ, ਧਿਆਨ ਰੱਖੀਂ!''

-''ਜਿਵੇਂ ਤੁਸੀਂ ਕਹੋਂ ਮਾਮਾ ਜੀ...! ਮੈਂ ਤਾਂ ਇਕੋ ਆਰੀ ਗੱਲ ਨਬੇੜ ਦਿੱਤੀ ਸੀ ਕਿ ਅੱਗਾ ਥੋਡਾ ਤੇ ਪਿੱਛਾ ਮੇਰੈ, ਚਾਹੇ ਖੂਹ 'ਚ ਸਿੱਟ ਦਿਓ..!'' ਲਾਲ ਸਿੰਘ ਮਾਮੇਂ ਨੂੰ ਸਮਰਪਣ ਹੋਇਆ ਖੜ੍ਹਾ ਸੀ। ਉਹ ਮਾਮੇਂ ਦਾ ਧੰਨਵਾਦੀ ਸੀ, ਰਿਣੀਂ ਸੀ। ਜਿਸ ਨੇ ਡੁੱਬਦੇ ਲਾਲ ਸਿੰਘ ਨੂੰ ਤਿਣਕੇ ਦਾ ਸਹਾਰਾ ਦਿੱਤਾ ਸੀ।

-''ਕਿਹੜੀਆਂ ਗੱਲਾਂ ਕਰਦੈਂ ਭਾਣਜੇ..? ਪਰ ਇਕ ਗੱਲ ਸੁਣ..! ਹੁਣ ਤੂੰ ਆਬਦੀ ਪੂਰੀ ਤਿਆਰੀ ਰੱਖੀਂ, ਪਤਾ ਨੀ ਕਦੋਂ ਹਾਕ ਪੈ ਜਾਣੀਂ ਐਂ..! ਜੇ ਬਾਹਲ਼ਾ ਈ ਚੀਲ੍ਹ 'ਚ ਹੱਥ ਆ ਗਿਆ, ਚਾਹੇ ਆਪਾਂ ਨੂੰ ਤੇਰਾ ਬੋਨਸ ਵੀ ਛੱਡਣਾ ਪਵੇ, ਬੱਸ ਉਡਾਰੀ ਮਾਰ ਜਾਣੀਂ ਐਂ...!''

-"ਠੀਕ ਐ ਜੀ..!"

-"ਚੱਲ ਠੀਕ ਐ..! ਹੁਣ ਕਰ ਤੂੰ ਆਬਦਾ ਕੰਮ..! ਗੁਰੂ ਭਲੀ ਕਰੂਗਾ।"

ਫ਼ੋਨ ਕੱਟੇ ਗਏ।

ਲਾਲ ਸਿੰਘ ਵਾਪਸ ਕੰਮ 'ਤੇ ਆ ਗਿਆ।

ਕਿਸ਼ਤ 4

ਹੁਣ ਉਸ ਨੂੰ ਕੋਈ ਅਜੀਬ ਜਿਹਾ ਚਾਅ ਚੜ੍ਹਿਆ ਰਹਿੰਦਾ। ਸੁਪਨੇ ਵਿਚ ਉਹ ਇੰਗਲੈਂਡ ਦੀ ਧਰਤੀ 'ਤੇ ਗੇੜੇ ਕੱਢਦਾ। ਵੱਡੇ ਸਾਰੇ ਘਰ ਵਿਚ ਉਹ ਬੈਠਾ ਹੁੰਦਾ ਅਤੇ ਸਾਰਾ ਪ੍ਰੀਵਾਰ ਉਸ ਦੇ ਆਲ਼ੇ ਦੁਆਲ਼ੇ ਝੁਰਮਟ ਪਾਈ ਬੈਠਾ ਹੁੰਦਾ। ਘਰ ਵਿਚ ਖ਼ੁਸ਼ੀ ਹੁੰਦੀ, ਖੇੜਾ ਹੁੰਦਾ! ਉਹ ਸੁਪਨੇ ਵਿਚ ਗ਼ਦ-ਗਦ ਹੋਇਆ ਪਿਆ ਰਹਿੰਦਾ। ਪਰ ਜਦੋਂ ਉਸ ਦੀ ਅੱਖ ਖੁੱਲ੍ਹਦੀ ਤਾਂ ਉਹ ਊਠ ਦੀ ਪੂਛ ਵਾਂਗ ਇਕੱਲਾ ਹੀ ਬੈੱਡ 'ਤੇ ਪਿਆ ਹੁੰਦਾ ਅਤੇ ਉਸ ਨੂੰ ਆਪਣੀ ਜ਼ਿੰਦਗੀ ਬਗੈਰ ਨਾਲ਼ੇ ਤੋਂ ਪਾਈ ਨਿੱਕਰ ਵਰਗੀ ਲੱਗਦੀ।

ਤਿੰਨ ਕੁ ਹਫ਼ਤੇ ਬਾਅਦ ਮਾਮੇਂ ਦਾ ਫਿਰ ਫ਼ੋਨ ਆ ਗਿਆ।

ਲਾਲ ਸਿੰਘ ਦਾ ਨਾਮ ਵਾਊਚਰ ਸਕੀਮ ਵਿਚ ਆ ਗਿਆ ਸੀ।

ਲਾਲ ਸਿੰਘ ਦੇ ਮਨ ਨੇ ਉਡਾਰੀ ਭਰੀ। ਖੰਭ ਝਿਣਕੇ!

ਮਾਮੇਂ ਨੇ ਏਡੀ ਨੂੰ ਫ਼ੋਨ ਕੀਤਾ। ਬਹਾਨਾ ਇਹ ਲਾਇਆ ਕਿ ਲਾਲ ਸਿੰਘ ਦਾ ਬਾਪ ਸੀਰੀਅਸ ਤੌਰ 'ਤੇ ਬੀਮਾਰ ਸੀ ਅਤੇ ਲਾਲ ਸਿੰਘ ਨੇ ਜਿੰਨੀ ਜਲਦੀ ਹੋ ਸਕੇ, ਭਾਰਤ ਪੁੱਜਣਾ ਸੀ! ਏਡੀ ਨੇ ਉਦਾਸ ਜਿਹੇ ਮਨ ਨਾਲ਼ ਲਾਲ ਸਿੰਘ ਦਾ ਹਿਸਾਬ ਕਿਤਾਬ ਕਰਵਾ ਦਿੱਤਾ ਅਤੇ ਬਣਦਾ ਬੋਨਸ ਉਸ ਨੂੰ ਦਿਵਾ ਦਿੱਤਾ। ਨਾਲ਼ ਦੇ ਕਾਮਿਆਂ ਅਤੇ ਏਡੀ ਨੇ ਲਾਲ ਸਿੰਘ ਨਾਲ਼ ਫ਼ੋਟੋ ਲੁਹਾਏ ਅਤੇ ਲਾਲ ਸਿੰਘ ਨੂੰ ਵਿਦਾਇਗੀ ਪਾਰਟੀ ਦਿੱਤੀ।

ਅਗਲੇ ਦਿਨ ਲਾਲ ਸਿੰਘ ਨੇ ਆਪਣਾ ਲੀੜਾ-ਲੱਤਾ ਚੁੱਕਿਆ ਅਤੇ ਟਰੇਨ ਫੜ ਮਾਮੇਂ ਕੋਲ਼ ਆ ਗਿਆ।

ਰਾਤ ਨੂੰ ਉਹਨਾਂ ਨੇ ਬੋਤਲ ਖੋਲ੍ਹ ਲਈ।

ਅੱਜ ਮਾਮਾ ਤਾਜ਼ੀ ਕਾਲ਼ੀ ਕੀਤੀ ਦਾਹੜੀ ਕਾਰਨ ਮੋਰ ਬਣਿਆਂ ਬੈਠਾ ਸੀ।

-''ਪਰਸੋਂ ਤੇਰੀ ਇੰਗਲੈਂਡ ਨੂੰ ਰਵਾਨਗੀ ਐ ਭਾਣਜੇ..! ਤੇਰੀ ਮਾਮੀਂ ਦਾ ਭਰਾ ਭਾਨ ਸਿਉਂ ਉਥੇ ਈਸਟ ਲੰਡਨ ਦੇ ਸ਼ਹਿਰ ਇੱਲਫ਼ੋਰਡ 'ਚ ਰਹਿੰਦੈ..! ਮੈਂ ਸਾਰੀ ਗੱਲ ਉਹਦੇ ਨਾਲ਼ ਕਰ ਲਈ ਐ, ਉਹ ਤੇਰੀ ਪੂਰੀ ਮੱਦਦ ਕਰੂ..! ਉਹੀ ਤੈਨੂੰ ਏਅਰਪੋਰਟ ਤੋਂ ਲੈਣ ਆਊ, ਫ਼ਿਕਰ ਨਾ ਕਰੀਂ, ਮੈਂ ਬੈਠੈਂ...!'' ਪੈੱਗ ਪੀਂਦੇ ਲਾਲ ਸਿੰਘ ਦਾ ਭਾਵਨਾ ਵਿਚ ਮਨ ਭਰ ਆਇਆ ਕਿ ਸਤਿਯੁਗੀ ਮਾਮੇਂ ਦਾ ਮੈਂ ਕਿੱਥੇ ਦੇਣਾ ਦਿਊਂ..? ਗਲ਼ ਭਰਿਆ ਹੋਣ ਕਰਕੇ ਪੈੱਗ ਉਸ ਦੇ ਅੰਦਰ ਨਾ ਲੰਘਿਆ ਤਾਂ ਉਸ ਨੇ ਗਿਲਾਸ ਮੇਜ਼ 'ਤੇ ਹੀ ਰੱਖ ਦਿੱਤਾ।

-''ਦਿਲ ਛੋਟਾ ਕਾਹਤੋਂ ਕਰਦੈਂ ਭਾਣਜੇ..? ਤੇਰੇ ਵੱਜਣ ਆਲ਼ੀ ਗੋਲ਼ੀ ਪਹਿਲਾਂ ਤੇਰੇ ਮਾਮੇਂ ਦੀ ਹਿੱਕ 'ਚੋਂ ਲੰਘ ਕੇ ਫੇਰ ਤੇਰੇ ਵੱਜੂਗੀ..! ਤੂੰ ਪ੍ਰਵਾਹ ਕਾਹਦੀ ਕਰਦੈਂ..? ਸਾਰੀਆਂ ਚਿੰਤਾਵਾਂ ਦਿਲੋਂ ਪਰ੍ਹੇ ਵਗਾਹ ਮਾਰ...!'' ਪਹਿਲਾ ਪੈੱਗ ਹੀ ਮਾਮੇਂ ਨੂੰ ਲਾਂਬੂ ਵਾਂਗ ਚੜ੍ਹਿਆ ਸੀ। ਉਹ ਭਾਣਜੇ ਅੱਗੇ ਗੰਧਾਲ਼ੇ ਵਾਂਗ ਗੱਡਿਆ ਬੈਠਾ ਸੀ।

-''..........।'' ਲਾਲ ਸਿੰਘ ਬੈਠਾ ਰੋਈ ਜਾ ਰਿਹਾ ਸੀ।

-''ਰੋਂਦਾ ਕਾਹਤੋਂ ਐਂ..? ਹੁਣ ਤਾਂ ਤੇਰੀ ਤੇ ਤੇਰੇ ਟੱਬਰ ਦੀ ਜ਼ਿੰਦਗੀ ਬਣਨ ਚੱਲੀ ਐ, ਹੌਸਲਾ ਕਰ..! ਕਿਸੇ ਚੀਜ਼ ਦੀ ਜ਼ਰੂਰਤ ਐ ਤਾਂ ਦੱਸ..?''

-''..........।'' ਲਾਲ ਸਿੰਘ ਨੇ ਚੁੱਪ ਚਾਪ ਰੋਂਦੇ ਨੇ 'ਨਾਂਹ' ਵਿਚ ਸਿਰ ਫ਼ੇਰਿਆ।

-''ਪੈਸੇ ਸਾਰੇ ਕਢਵਾ ਲਿਆਇਆ ਸੀ...?''

-''ਹਾਂ ਜੀ...!'' ਉਸ ਨੇ ਟਿਸ਼ੂ ਨਾਲ਼ ਨੱਕ ਸੁਣਕ ਕੇ ਮਰਿਆ ਜਿਹਾ ਉਤਰ ਦਿੱਤਾ।

-''ਕੱਲ੍ਹ ਨੂੰ ਇਹਨਾਂ ਨੂੰ ਪੌਂਡਾਂ 'ਚ ਵਟਾ ਕੇ ਲਿਆਵਾਂਗੇ-!''

-''ਤੇ ਟਿਕਟ ਤੈਨੂੰ ਲੈ ਕੇ ਦੇਵਾਂਗੇ ਅਸੀਂ...! ਤੇ ਨਾਲ਼ੇ ਇਹਨੂੰ ਭਾਨ ਸਿਉਂ ਦਾ ਹੁਲੀਆ ਵੀ ਦੱਸ ਦਿਓ, ਉਹਨੂੰ ਇਹ ਪਛਾਣੂੰ ਕਿੱਥੋਂ...? ਦੇਖਿਆ ਤਾਂ ਕਿਤੇ ਹੈਨ੍ਹੀ..!'' ਦਿਲਦਾਰ ਮਾਮੀਂ ਨੇ ਅੰਦਰ ਆਉਂਦਿਆਂ ਕਿਹਾ ਅਤੇ ਪੈਰੀਂ ਹੱਥ ਲਾਉਣ 'ਤੇ ਮਾਮੀਂ ਨੇ ਉਸ ਨੂੰ ਥਾਪੜਾ ਦਿੱਤਾ।

-''ਉਹਦੀ ਇੱਕੋ ਵੱਡੀ ਪਛਾਣ ਐਂ..! ਵੱਡਾ ਸਾਰਾ ਚੀਰੇ ਦਾ ਪੱਗੜ ਬੰਨ੍ਹਿਆਂ ਹੋਊ, ਤੇ ਦਾਹੜੀ ਘੁੱਟ ਕੇ ਬੰਨ੍ਹੀ ਹੋਊ..! ਢਿੱਡ ਉਹਦਾ ਢੋਲ ਜਿੱਡੈ ਤੇ ਕੱਦ ਵੱਲੋਂ ਵੀ ਕੋਠੇ ਜਿੱਡੈ..! ਭਲਵਾਨ ਲੱਗਦੈ..!'' ਮਾਮੇਂ ਨੇ ਵਿਅੰਗਮਈ ਹੱਸਦਿਆਂ ਕਿਹਾ।

ਅੱਧੀ ਰਾਤ ਤੱਕ ਉਹ ਪੀਂਦੇ ਰਹੇ ਅਤੇ ਗੱਲਾਂ ਕਰਦੇ ਰਹੇ।

ਸਿਰਫ਼ ਇਕ ਦਿਨ ਹੀ ਵਿਚਾਲ਼ੇ ਸੀ। ਪਰਸੋਂ ਲਾਲ ਸਿੰਘ ਦੀ ਇੰਗਲੈਂਡ ਨੂੰ ਤਿਆਰੀ ਸੀ।

ਅਗਲੇ ਦਿਨ ਉਹਨਾਂ ਨੇ ਸਾਰੇ ਪੈਸੇ ਪੌਂਡਾਂ ਵਿਚ ਵਟਾ ਲਏ ਅਤੇ ਮਾਮੇਂ ਨੇ ਲਾਲ ਸਿੰਘ ਦੀ ਜਹਾਜ ਦੀ ਟਿਕਟ ਲੈ ਦਿੱਤੀ।

ਰਾਤ ਨੂੰ ਅਚਾਨਕ ਮਾਮੇਂ ਨੂੰ ਲਾਲ ਸਿੰਘ ਦੇ ਪਿੰਡੋਂ ਟੈਲੀਗਰਾਮ ਮਿਲ਼ੀ। ਟੈਲੀਗਰਾਮ ਨੇ ਸਾਰਿਆਂ ਦੇ ਸਾਹ ਸੂਤ ਲਏ। ਅਚਾਨਕ ਲਾਲ ਸਿੰਘ ਦਾ ਬਾਪ 'ਚੜ੍ਹਾਈ' ਕਰ ਗਿਆ ਸੀ! ਕਿਸੇ ਨੂੰ ਕੁਝ ਸੁੱਝ ਨਹੀਂ ਰਿਹਾ ਸੀ ਕਿ ਕੀ ਕੀਤਾ ਜਾਵੇ..? ਲਾਲ ਸਿੰਘ ਪਿੰਡ ਨੂੰ ਮੁੜੇ ਜਾਂ ਇੰਗਲੈਂਡ ਨੂੰ ਤੁਰੇ..? ਉਹ ਦੁਬਿਧਾ ਵਿਚ ਫ਼ਸਿਆ ਹੋਇਆ ਸੀ। ਕੁਝ ਸੋਚ ਸੋਚ ਕੇ ਉਸ ਦਾ ਰੋਣ ਨਿਕਲ਼ੀ ਜਾ ਰਿਹਾ ਸੀ ਅਤੇ ਆਪਣੇ ਪ੍ਰੀਵਾਰ ਬਾਰੇ ਸੋਚ ਕੇ ਉਸ ਨੂੰ ਗਸ਼ ਪੈਣ ਵਾਲ਼ੀ ਹੋਈ ਪਈ ਸੀ।

-''ਗੱਲ ਸੁਣ ਭਾਣਜੇ...!'' ਗੱਲ ਮਾਮੇਂ ਨੇ ਆਪਣੇ ਹੱਥ ਲੈ ਲਈ।

-''.........।'' ਲਾਲ ਸਿੰਘ ਮੂਰਛਤ ਹੋਣ ਵਾਲ਼ਿਆਂ ਵਾਂਗ ਖੜ੍ਹਾ ਸੀ।

-''ਜੋ ਹੋਣਾਂ ਸੀ, ਸੋ ਗਿਆ ਹੋ..! ਕੋਈ ਵੱਸ ਨੀ..! ਇਹ ਨਹੀਂ ਕਿ ਸਾਨੂੰ ਬਾਈ ਜੀ ਦੀ ਮੌਤ ਦਾ ਕੋਈ ਦੁੱਖ ਨੀ..! ਗਏ ਬੰਦੇ ਨੂੰ ਆਪਾਂ ਮੋੜ ਕੇ ਨੀ ਲਿਆ ਸਕਦੇ..! ਇਹ ਤੇਰਾ ਤੇ ਤੇਰੇ ਪ੍ਰੀਵਾਰ ਦੇ ਭਵਿੱਖ ਦਾ ਸੁਆਲ ਐ, ਇਹ ਮੌਕਾ ਹੱਥੋਂ ਨਾ ਗੁਆ..! ਉਥੇ ਸਾਰੇ ਪਰਵਾਰ ਦੇ ਮੈਂਬਰ ਹੈਗੇ ਐ, ਤੂੰ ਬਹੁਤਾ ਦਿਲ 'ਤੇ ਨਾ ਲਾ, ਹੌਸਲਾ ਕਰ ਤੇ ਬਾਬੇ ਨਾਨਕ ਦਾ ਨਾਂ ਲੈ, ਉਹ ਆਪੇ ਭਲੀ ਕਰੂਗਾ...!'' ਮਾਮੇਂ ਨੇ ਹੌਸਲਾ ਦਿੱਤਾ।

-''ਜੇ ਤੈਨੂੰ ਪ੍ਰੀਵਾਰ ਦਾ ਬਹੁਤਾ ਈ ਫ਼ਿਕਰ ਐ, ਅਸੀਂ ਕੱਲ੍ਹ ਨੂੰ ਉਹਨਾਂ ਨੂੰ ਪੈਸੇ ਭੇਜ ਦਿੰਨੇ ਐਂ, ਤੂੰ ਆਬਦਾ ਮੌਕਾ ਹੱਥੋਂ ਨਾ ਗੁਆ..!'' ਮਾਮੀਂ ਨੇ ਕਿਹਾ।

-''.........।'' ਲਾਲ ਸਿੰਘ ਗੁੰਮ ਸੁੰਮ ਹੋਇਆ ਬੈਠਾ ਰੋਈ ਜਾ ਰਿਹਾ ਸੀ। ਜ਼ਿੰਦਗੀ ਵਿਚ ਬਾਪੂ ਦੀਆਂ ਝੱਲੀਆਂ ਤਕਲੀਫ਼ਾਂ ਅਤੇ ਜਰੀਆਂ ਤਲਖ਼ੀਆਂ ਯਾਦ ਕਰ ਕਰ ਉਸ ਦਾ ਹਿਰਦਾ ਲਹੂ ਲੁਹਾਣ ਹੋਇਆ ਪਿਆ ਸੀ ਅਤੇ ਅੰਤਰ ਆਤਮਾਂ ਕੁਰਲਾਈ ਜਾ ਰਹੀ ਸੀ। ਬੜੇ ਪਾਪੜ ਵੇਲੇ ਸਨ ਬਾਪੂ ਨੇ ਆਪਣੀ ਔਲ਼ਾਦ ਲਈ, ਸੋਚ ਕੇ ਉਸ ਦਾ ਅੰਦਰਲਾ ਮਾਨੁੱਖ ਤਿੱਪ-ਤਿੱਪ ਨੁੱਚੜੀ ਜਾ ਰਿਹਾ ਸੀ। ਛੋਟੇ ਛੋਟੇ ਹੁੰਦਿਆਂ ਲਾਲ ਸਿੰਘ ਹੋਰਾਂ ਦੀ ਮਾਂ ਮਰ ਗਈ ਸੀ। ਬੜੀਆਂ ਮੁਸ਼ਕਿਲਾਂ ਨਾਲ਼ ਬਾਪੂ ਨੇ

ਬੱਚਿਆਂ ਨੂੰ ਪਾਲ਼ਿਆ ਸੀ। ਅੱਜ ਉਹ ਨਾ ਓਧਰ ਜੋਗਾ ਸੀ ਅਤੇ ਨਾ ਇੱਧਰ ਜੋਕਰਾ ਸੀ। ਉਹ ਅੰਨ੍ਹੇ ਸਾਗਰ ਦੀਆਂ ਕਪੜਛੱਲਾਂ ਵਿਚ ਨਿਆਸਰਾ ਗੋਤੇ ਖਾਈ ਜਾ ਰਿਹਾ ਸੀ। ਸੱਪ ਦੇ ਮੂੰਹ ਕੋਹੜ ਕਿਰਲ਼ੀ ਵਾਲ਼ੀ ਗੱਲ ਹੋਈ ਪਈ ਸੀ, ਖਾਂਦਾ ਸੀ ਤਾਂ ਕੋਹੜੀ, ਜੇ ਛੱਡਦਾ ਸੀ ਤਾਂ ਕਲੰਕੀ ਬਣਦਾ ਸੀ..! ਕੀ ਕਰੇ..? ਵਾਪਸ ਭਾਰਤ ਚਲਾ ਜਾਵੇ...? ਜਾਂ ਅੱਗੇ ਇੰਗਲੈਂਡ ਨੂੰ ਤੁਰਿਆ ਜਾਵੇ...? ਅਗਰ ਪਿੱਛੇ ਮੁੜਦਾ ਸੀ, ਤਾਂ ਕੱਖ ਦਾ ਨਹੀਂ ਰਹਿੰਦਾ ਸੀ..! ਉਹੀ ਗ਼ਰੀਬੀ ਅਤੇ ਉਹੀ ਆਵਾਗਵਣ ਦਾ ਗੇੜ..! ਜੁਆਕਾਂ ਦੇ ਭੁੱਖੇ ਵਿਲਕਦੇ ਚਿਹਰੇ ਉਸ ਦੇ ਜ਼ਿਹਨ ਵਿਚ ਵਿਰਲਾਪ ਕਰਦੇ ਲੱਗਦੇ ਅਤੇ ਘਰਵਾਲ਼ੀ ਦਾ ਪੀਲ਼ਾ ਭੂਕ ਚਿਹਰਾ ਉਸ ਅੱਗੇ ਕੀਰਨੇਂ ਪਾਉਂਦਾ ਜਾਪਦਾ। ਉਸ ਦਾ ਬੇਵੱਸਾ ਰੋਣ ਨਿਕਲ਼ੀ ਜਾ ਰਿਹਾ ਸੀ। ਪਰ ਉਹ ਕੁਝ ਕਰ ਨਹੀਂ ਸਕਦਾ ਸੀ। ਮਜਬੂਰੀ ਦਾ ਨਾਂ 'ਸਬਰ' ਸੀ। ਬੱਚਿਆਂ ਦਾ ਭਵਿੱਖ ਸੁਆਰਨ ਲਈ ਉਸ ਨੂੰ ਜ਼ਿੰਦਗੀ ਵਿਚ ਕਈ ਚੰਗੇ ਮੰਦੇ ਸਮਝੌਤੇ ਕਰਨੇ ਹੀ ਪੈਣੇਂ ਸਨ।

ਪਰ ਲਾਲ ਸਿੰਘ ਦੇ ਢਹੇ ਦਿਲ ਨੂੰ ਮਾਮੇਂ ਅਤੇ ਮਾਮੀਂ ਨੇ ਆਸਰਾ ਦੇ ਕੇ ਢਾਰਸ ਬੰਨ੍ਹਾ ਦਿੱਤੀ ਅਤੇ ਉਹ ਕੁਝ ਧਰਵਾਸ ਜਿਹਾ ਫੜ ਗਿਆ।

ਮਾਮੇਂ ਅਤੇ ਮਾਮੀਂ ਦਾ ਉਸ ਨੂੰ ਰੱਬ ਜਿੱਡਾ ਆਸਰਾ ਸੀ।

ਲਾਲ ਸਿੰਘ ਦੀ ਫ਼ਲਾਈਟ ਦਾ ਦਿਨ ਆ ਗਿਆ। ਫ਼ਲਾਈਟ ਤੋਂ ਤਿੰਨ ਕੁ ਘੰਟੇ ਪਹਿਲਾਂ ਉਹ ਏਅਰਪੋਰਟ ਪਹੁੰਚ ਗਏ। ਬੁਝੇ ਜਿਹੇ ਮਨ ਨਾਲ਼ ਉਸ ਨੇ ਪੈਰੀਂ ਹੱਥ ਲਾ ਕੇ ਇਜਾਜ਼ਤ ਮੰਗੀ ਅਤੇ ਗੱਡੇ ਵਰਗੇ ਭਾਰੇ ਪੈਰ ਲੈ ਕੇ ਏਅਰਪੋਰਟ ਦੇ ਅੰਦਰ ਦਾਖ਼ਲ ਹੋ ਗਿਆ। ਵੱਖੋ-ਵੱਖਰੀਆਂ ਗੱਲਾਂ ਨੇ ਉਸ ਦੇ ਦਿਮਾਗ ਅੰਦਰ ਭੂਚਾਲ਼ ਛੇੜਿਆ ਹੋਇਆ ਸੀ।

ਸ਼ਾਮ ਦੇ ਸੱਤ ਵਜੇ ਸਿੰਘਾਪੁਰ ਤੋਂ ਲੰਡਨ ਨੂੰ ਫ਼ਲਾਈਟ ਉੱਡ ਗਈ।

ਸਵੇਰੇ ਸੱਤ ਵਜੇ ਲਾਲ ਸਿੰਘ ਦੀ ਫ਼ਲਾਈਟ ਲੰਡਨ ਦੇ ਹੀਥਰੋ ਏਅਰਪੋਰਟ ਪਹੁੰਚੀ।

ਏਅਰਪੋਰਟ ਦੀ ਇੰਨਕੁਆਰੀ ਤੋਂ ਵਿਹਲਾ ਹੋ ਕੇ ਜਦ ਉਹ ਬਾਹਰ ਆਇਆ ਤਾਂ ਮਾਮੀਂ ਦਾ ਭਰਾ ਭਾਨ ਸਿੰਘ ਖੜ੍ਹਾ ਸੀ। ਵਾਕਿਆ ਹੀ ਦਿਉ ਕੱਦ ਬੰਦਾ ਧਰਤੀ ਲਤੜ-ਲਤੜ ਤੁਰਦਾ ਸੀ! ਵੱਡੀ ਸਾਰੀ ਚੀਰੇਨੁਮਾਂ ਪੱਗ ਤੋਂ ਲਾਲ ਸਿੰਘ ਨੇ ਉਸ ਨੂੰ ਝੱਟ ਪਛਾਣ ਲਿਆ ਸੀ। ਉਹ ਭਾਨ ਸਿੰਘ ਦੇ ਕੋਲ਼ ਜਾ ਖੜ੍ਹਿਆ।

-"ਤੁਸੀਂ...!" ਅਜੇ ਲਾਲ ਸਿੰਘ ਨੇ ਮੂੰਹ ਖੋਲ੍ਹਿਆ ਹੀ ਸੀ ਕਿ ਭਾਨ ਸਿੰਘ ਰੇਡੀਓ ਵਾਂਗ ਬੋਲ ਉਠਿਆ, "ਆ ਜਾਹ ਲਾਲ ਸਿਆਂ..! ਆ ਜਾਹ..! ਦੱਸਤਾ ਸੀ ਤੇਰੇ ਮਾਮੇਂ ਕਿਸ਼ਨ ਸਿਉਂ ਨੇ ਮੈਨੂੰ ਸਾਰਾ ਕੁਛ, ਆ ਜਾਹ ਚਿੰਤਾ ਨਾ ਕਰ..! ਆ ਜਾਹ, ਹੁਣ ਤੋਂ ਆਪਾਂ ਬੇਲੀ ਐਂ..!" ਭਾਨ ਸਿੰਘ ਨੇ ਕਿਹਾ। ਗੱਲ ਬਾਤ ਤੋਂ ਉਹ ਬੜਾ ਦਿਲਦਾਰ ਅਤੇ ਖੁੱਲ੍ਹਾ ਡੁੱਲ੍ਹਾ ਬੰਦਾ ਨਜ਼ਰ ਆਉਂਦਾ ਸੀ। ਰੱਸੀ

ਨਾਲ਼ ਬਹੁਤੀ ਹੀ ਘੁੱਟ ਕੇ ਬੰਨ੍ਹੀ ਦਾਹੜੀ ਕਾਰਨ ਉਸ ਦਾ ਮੂੰਹ ਲਾਲ ਸਿੰਘ ਨੂੰ ਸੁੱਜਿਆ ਸੁੱਜਿਆ ਜਿਹਾ ਨਜ਼ਰ ਆਇਆ। ਉਹ ਸਾਹ ਲੈਂਦਾ ਨਾਸਾਂ ਰਾਹੀਂ ਸੀਟੀਆਂ ਮਾਰਦਾ ਸੀ। ਉਸ ਦਾ ਢਿੱਡ ਮਛਕ ਵਾਂਗ ਭਰਦਾ ਅਤੇ ਖਾਲੀ ਹੁੰਦਾ ਸੀ।

ਉਹ ਕਾਰ ਕੋਲ਼ ਆ ਗਏ।

ਕਾਰ ਅੰਦਰ ਬੈਠ ਕੇ ਉਹਨੂੰ ਸਟੇਅਰਿੰਗ 'ਤੇ ਬੈਠਣ ਲੱਗੇ ਨੂੰ ਕਾਫ਼ੀ ਯੁੱਧ ਕਰਨਾ ਪਿਆ ਸੀ।

-''ਸੁਣ ਲੈ ਗੱਲ ਲਾਲ ਸਿਆਂ...! ਤੂੰ ਮੈਨੂੰ ਕੋਈ ਸਾਧ ਸੰਤ ਨਾ ਸਮਝੀ ਜਾਈਂ..! ਓਨੇਂ ਤੇਰੇ ਪਿੰਡ ਤੋਂ ਮੋਗੇ ਤੱਕ ਲੁੱਕ ਦੇ ਡਰੰਮ ਨੀ ਪਏ ਹੋਣੇ, ਜਿੰਨੇਂ ਐਸ ਢਿੱਡ 'ਚ ਦਾਰੂ ਦੇ ਡਰੰਮ ਪੈ ਗਏ ਐ..! ਏਸ ਢਿੱਡ ਦੇ ਵੀ ਸਹੁਰੇ ਦੇ ਕੋਈ ਵੱਸ ਨੀ, ਇਹ ਵੀ ਕੀ ਕਰੇ..? ਹਰ ਰੋਜ ਇਕ ਲੀਟਰ ਦਾਰੂ ਇਹਦੇ ਅੰਦਰ ਜਾ ਡਿੱਗਦੀ ਐ..! ਇਹਨੇ ਬਾਹਰ ਨੂੰ ਆਉਣਾ ਈ ਐਂ...!'' ਉਹ ਬਘਿਆੜ ਵਰਗਾ ਸਾਰਾ ਮੂੰਹ ਖੋਲ੍ਹ ਕੇ ਹੱਸਿਆ। ਲਾਲ ਸਿੰਘ ਨੂੰ ਉਸ ਦੇ ਮੂੰਹ 'ਚੋਂ ਦਾਰੂ ਦੀ ਬੂਅ ਆਈ ਤਾਂ ਉਸ ਨੇ ਸਾਹ ਥਾਂ 'ਤੇ ਹੀ ਰੋਕ ਲਿਆ।

ਕਾਫ਼ੀ ਜੱਦੋਜਹਿਦ ਬਾਅਦ ਭਾਨ ਸਿੰਘ ਆਪਣੀ ਸੀਟ ਅਤੇ ਸਟੇਅਰਿੰਗ ਵਿਚਕਾਰ ਫ਼ਿੱਟ ਹੋ ਗਿਆ ਅਤੇ ਉਸ ਨੇ ਸੁਖ ਦਾ ਸਾਹ ਲਿਆ।

-''ਹਾਂ ਬਈ ਲਾਲ ਸਿਆਂ..! ਲੱਗਦਾ ਤਾਂ ਤੂੰ ਮੇਰਾ ਇਕ ਤਰ੍ਹਾਂ ਨਾਲ਼ ਭਾਣਜਾ ਈ ਐਂ..! ਮੈਂ ਤੈਨੂੰ ਭਾਣਜਾ ਈ ਆਖਿਆ ਕਰੂੰ..!'' ਉਸ ਨੇ ਫ਼ੈਸਲਾ ਸੁਣਾਇਆ।

-''ਜੋ ਮਰਜ਼ੀ ਕਹਿ ਲਿਆ ਕਰੋ ਜੀ..!'' ਲਾਲ ਸਿੰਘ ਨੇ ਵੀ ਸਹਿਮਤੀ ਪ੍ਰਗਟਾ ਦਿੱਤੀ। ਉਸ ਨੂੰ ਕੀ ਇਤਰਾਜ਼ ਹੋਣਾ ਸੀ?

-''ਹੁਣ ਦੱਸ..! ਲਾਉਣੀ ਐਂ ਘੁੱਟ..?'' ਉਸ ਨੇ ਆਪਣੀ ਸੀਟ ਹੇਠ ਦਿੱਤੀ ਬੋਤਲ ਰਾਈਫ਼ਲ ਵਾਂਗ ਬਾਹਰ 'ਧੂਹ' ਲਈ।

-''ਅਜੇ ਤਾਂ ਬਾਹਲ਼ਾ ਈ ਸਾਝਰਾ ਜਿਆ ਐਂ ਜੀ..!'' ਉਸ ਨੇ ਸਵੇਰ ਦੇ ਸੂਰਜ ਵੱਲ ਝਾਤੀ ਮਾਰ ਕੇ ਕਿਹਾ।

-''ਦੇਖ ਭਾਣਜੇ..! ਖਾਣ ਪੀਣ ਦਾ ਕੋਈ ਟੈਮ ਨੀ ਹੁੰਦਾ..! ਜਦੋਂ ਗਧੇ ਮਾਂਗੂੰ ਹੀਂਗਣਾਂ ਛੁੱਟ ਪਿਆ, ਬੱਸ ਸ਼ੁਰੂ ਹੋ ਗਏ..! ਘਰੇ ਜਾ ਕੇ ਤੇਰੀ ਮਾਮੀਂ ਨੇ ਆਪਾਂ ਨੂੰ ਜਮਾਂ ਨੀ ਸਾਝਰੇ ਪੀਣ ਦੇਣੀ, ਜਿਹੜੇ ਚਾਰ ਪੈੱਗ ਲਾਉਣੇਂ ਐਂ, ਰਾਹ 'ਚ ਈ ਲਾ ਕੇ ਚੱਲਾਂਗੇ..! ਤੇਰੀ ਮਾਮੀਂ ਫੇਰਿਆਂ ਈ ਯਾਵ੍ਹੀ ਬਾਹਲ਼ੀ ਕੌੜ ਐ..! ਅਲ਼ਕ ਬਹਿੜਕੀ ਮਾਂਗੂੰ ਛੜ ਮਾਰਕੇ ਬੁਥਾੜ ਭੰਨਦੀ ਐ..! ਇਹ ਤਾਂ ਮੈਂ ਈ ਘੈਂਟ ਬੰਦੈਂ, ਜਿਹੜਾ ਉਹਦੇ ਚੁੜੇਲ ਨਾਲ਼ ਕੱਟਦਾ ਆਉਨੈਂ..! ਜੇ ਕੋਈ ਮਾੜਾ ਧੀੜਾ ਹੁੰਦਾ, ਹੁਣ ਨੂੰ ਸਸਕਾਰ

ਹੋਇਆ ਹੁੰਦਾ..! ਨਾਲ਼ੇ ਤੈਨੂੰ ਪਤੈ ਭਾਣਜੇ ਬਈ ਆਪਾਂ ਮਾੜੀ ਮੋਟੀ ਚੀਂ-ਚੀਂ ਨੂੰ ਕੀ ਗੌਲ਼ਦੇ ਐਂ..? ਬੱਸ ਘੰਡੀ ਸਲਾਮਤ ਰਹੇ, ਛੇਤੀ ਕੀਤੇ ਜੱਟ ਬੰਦਾ ਨੀ ਮਰਦਾ..! ਆਹ ਚੱਕ ਪਾਣੀ ਦੀ ਬੋਤਲ ਮਗਰਲੀ ਸੀਟ ਤੋਂ, ਜਾਗ ਜਿਆ ਤਾਂ ਲਾਈਏ, ਝੱਗੇ ਲਹੇ ਪਏ ਐ...!"

ਲਾਲ ਸਿੰਘ ਨੇ ਲੰਮੀ ਬਾਂਹ ਕਰਕੇ ਪਿੱਛੋਂ ਪਾਣੀ ਵਾਲ਼ੀ ਬੋਤਲ ਹੱਥ ਹੇਠ ਕਰ ਲਈ।

-"ਗਿਲਾਸ ਵੀ ਚੱਕਲਾ ਹੁਣ..! ਇਹ ਖ਼ਸਮਾਂ ਨੂੰ ਖਾਣੀਂ ਹੁਣ ਬੁੱਕਾਂ ਨਾਲ਼ ਤਾਂ ਨੀ ਪੀਣੀਂ..?"

-"ਗਿਲਾਸ ਹੈ ਕਿੱਥੇ ਜੀ..?"

-"ਐਥੇ ਈ ਕਿਤੇ ਆਸੇ ਪਾਸੇ ਡਿੱਗ ਡੁੱਗ ਪਿਆ ਹੋਣੈਂ..? ਦੇਖ ਲੈ ਆਸੇ ਪਾਸੇ ਹੱਥ ਹੁੱਥ ਫੇਰ ਕੇ..!"

ਲਾਲ ਸਿੰਘ ਨੇ ਜਦੋਂ ਪਿਛਲੀ ਸੀਟ 'ਤੇ ਕਰੋਲ਼ੇ ਜਿਹੇ ਦਿੱਤੇ ਤਾਂ ਉਸ ਦੇ ਹੱਥ ਗਿਲਾਸ ਆ ਗਿਆ।

-"ਲੈ ਫ਼ੇਰ..! ਲੈ ਰੱਬ ਦਾ ਨਾਂ, ਪਾ ਫ਼ੇਰ ਬੋਲੀਏ ਵਾਹਿਗੁਰੂ..!"

ਲਾਲ ਸਿੰਘ ਨੇ ਪੈੱਗ ਪਾ ਲਿਆ।

-"ਖਿੱਚ ਲਾ ਹੁਣ..! ਟੂਣੇਂ ਜੇ ਨਾ ਕਰ..! ਆਪਾਂ ਘੰਟਾ ਸਫ਼ਰ ਵੀ ਕਰਨੈਂ..!"

ਲਾਲ ਸਿੰਘ ਨੇ ਪੈੱਗ ਖਾਲੀ ਕਰ ਕੇ ਗਿਲਾਸ ਭਾਨ ਸਿੰਘ ਨੂੰ ਫੜਾ ਦਿੱਤਾ। ਉਸ ਨੇ ਸ਼ਰਬਤ ਦੇ ਪਾਣੀਂ ਵਾਂਗ ਗਿਲਾਸ ਭਰ ਲਿਆ ਅਤੇ ਥੋੜ੍ਹਾ ਜਿਹਾ ਪਾਣੀਂ ਪਾ ਕੇ, ਇੱਕੋ ਸਾਹ ਖਾਲੀ ਕਰ ਦਿੱਤਾ। ਧੁੜਧੜੀ ਉਸ ਦੇ ਮਗਜ਼ ਨੂੰ ਚੜ੍ਹੀ।

-"ਮਗਰ ਕੁਛ ਖਾਣ ਨੂੰ ਵੀ ਪਿਆ ਹੋਣੈਂ..! ਤੜਕੇ ਤੜਕੇ ਪੱਠਾ ਲਾਉਂਦੀ ਐ ਸਹੁਰੀ..!" ਉਸ ਨੇ ਘਸਮੈਲ਼ਾ ਜਿਹਾ ਮੂੰਹ ਬਣਾਉਂਦਿਆਂ ਕਿਹਾ। ਲਾਲ ਸਿੰਘ ਨੇ ਫਿਰ ਪਿਛਲੀ ਸੀਟ 'ਤੇ ਕਰੋਲ਼ਾ ਦਿੱਤਾ ਤਾਂ ਉਸ ਦੇ ਹੱਥ ਚਿਪਸ ਵਾਲ਼ਾ ਲਿਫ਼ਾਫ਼ਾ ਲੱਗ ਗਿਆ। ਖੋਲ੍ਹ ਕੇ ਉਸ ਨੇ ਭਾਨ ਸਿੰਘ ਦੇ ਅੱਗੇ ਕਰ ਦਿੱਤਾ।

-"ਤੂੰ ਵੀ ਸਮਾਨ ਕਿਸ਼ਤਾਂ 'ਚ ਈ ਫੜਾਉਨੈਂ ਭਾਣਜੇ..! ਬੱਸ ਜਿਉਂਦਾ ਵਸਦਾ ਰਹਿ..!" ਉਸ ਨੇ ਲਾਲ ਸਿੰਘ ਨੂੰ ਅਪਣੱਤ ਦੀ ਥਾਪੀ ਜਿਹੀ ਦਿੱਤੀ ਅਤੇ ਫ਼ਿਰ ਉਚੀ-ਉਚੀ ਹੱਸਿਆ। ਭਾਨ ਸਿੰਘ ਬਲ਼ਦ ਵਾਂਗ ਚਿਪਸ ਦਾ ਉਗਾਲ਼ਾ ਜਿਹਾ ਕਰਨ ਲੱਗ ਪਿਆ। ਉਸ ਦੀ 'ਕਿਰਚ-ਕਿਰਚ' ਕੜਬ ਚੱਬਦੀ ਮੱਝ ਵਾਂਗ ਦੂਰ-ਦੂਰ ਤੱਕ ਸੁਣਦੀ ਸੀ।

-"ਊਂ ਇਕ ਗੱਲ ਐ ਭਾਣਜੇ..! ਜਦੋਂ ਇਕ ਦੋ ਪੈੱਗ ਲਾ ਲਈਦੇ ਐ, ਸੁਰਗਾਂ ਦੇ ਝੂਟੇ ਦਿੰਦੀ ਐ ਖਸਮਾਂ ਨੂੰ ਖਾਣੀਂ..! ਐਵੇਂ ਤਾਂ ਨੀ ਦੁਨੀਆਂ ਪੀਂਦੀ, ਨਾਲ਼ੇ ਜੇਬ 'ਚੋਂ ਨਾਵਾਂ ਖਰਚਦੀ..? ਇਕ ਵਾਰੀ

ਤਾਂ ਓਸ ਗੱਲ ਦੇ ਆਖਣ ਮਾਂਗੂੰ ਧਰਨ ਟਿਕਾਣੇਂ ਕਰ ਦਿੰਦੀ ਐ ਪੱਟ ਹੋਣੀਂ..! ਪਤਾ ਨੀ ਤੇਰੀ ਮਾਮੀਂ ਨੂੰ ਇਹ ਕਰਮਾਂ ਆਲ਼ੀ ਕਿਉਂ ਬੁਰੀ ਲੱਗਦੀ ਐ..? ਨਾਲ਼ੇ ਪੀ ਕੇ ਮੈਂ ਕਦੇ ਕਿਸੇ ਨੂੰ ਕੋਈ ਮੰਦਾ ਬਚਨ ਨੀ ਬੋਲਿਆ, ਕਦੇ ਕਿਸੇ ਨਾਲ਼ ਖਹਿਬੜਿਆ ਨੀ, ਆਬਦਾ ਪੀ ਕੇ ਰੋਟੀ ਖਾ ਕੇ ਸੌਂ ਛੱਡੀਦੈ..! ਉਹ ਤਾਂ ਬੰਦਾ ਤਾਂ ਮਾਰੂੰ ਮਾਰੂੰ ਕਰੇ, ਜੇ ਬੰਦਾ ਪੀ ਕੇ ਕਿਸੇ ਨਾਲ਼ ਝਗੜੇ, ਕਿਸੇ ਨੂੰ ਗਾਲ਼ਾਂ ਕੱਢੇ..! ਜਿਹੜੇ ਬੰਦੇ ਨੇ ਪੀਣੀਂ, ਤੇ ਪੀ ਕੇ ਪੈ ਜਾਣਾਂ, ਉਹਦੀ ਪੀਣੀਂ ਦਾ ਕਾਹਦਾ ਦੁੱਖ...? ਬੱਸ ਤੇਰੀ ਮਾਮੀਂ ਦਾ ਮਤਾ ਈ ਅੱਤੜ ਐ ਭਾਣਜੇ..!"

-"ਚਲੋ..! ਕਈਆਂ ਦਾ ਸੁਭਾਅ ਈ ਹੁੰਦੈ ਜੀ..! ਪਰ ਇੰਗਲੈਂਡ 'ਚ ਦਾਰੂ ਪੀਕੇ ਗੱਡੀ ਲਾਉਣੀ ਜੁਰਮ ਨ੍ਹੀ..?"

ਮਾਮਾ ਉੱਚੀ ਉੱਚੀ ਹੱਸ ਪਿਆ।

-"ਚੋਰੀ ਕਰਨਾ ਜੁਰਮ ਨ੍ਹੀ..? ਕਤਲ ਕਰਨਾ ਜੁਰਮ ਨ੍ਹੀ..?"

-"ਜੁਰਮ ਐਂ ਜੀ..!"

-"ਫ਼ੇਰ..? ਲੋਕ ਫ਼ੇਰ ਵੀ ਕਰੀ ਜਾਂਦੇ ਐ..! ਦਾਰੂ ਪੀ ਕੇ ਗੱਡੀ ਚਲਾਉਣੀ ਤਾਂ ਜੁਰਮ ਐਂ, ਜੇ ਪੁਲ਼ਸ ਥੋਨੂੰ ਫ਼ੜੇ..! ਤੇ ਡਾਹ ਆਪਾਂ ਪੰਜਾਬੀ ਪੁੱਤ ਦਿੰਦੇ ਨ੍ਹੀ ਕਿਸੇ ਨੂੰ..! ਖ਼ਾਸ ਤੌਰ 'ਤੇ ਦਾਰੂ ਪੀ ਕੇ..! ਪੰਜਾਬੀ ਕਤਲ ਦਾ ਕੇਸ ਮੰਨ ਲਊ, ਪਰ ਦਾਰੂ ਪੀ ਕੇ ਕਾਰ ਚਲਾਉਣੀ ਨ੍ਹੀ ਮੰਨਦਾ..!"

-"ਪਰ ਉਹ ਬੁਲ੍ਹਬਲਾ ਜਿਆ ਭਰਵਾ ਲੈਂਦੇ ਐ..!"

-"ਬੁਲ੍ਹਬਲਾ ਉਹ ਤਾਂ ਭਰਵਾਉਂਦੇ ਐ, ਜੇ ਬੰਦਾ ਕਾਰ ਚਲਾਉਂਦਾ ਬਲ਼ਦ ਮੂਤਣੀਆਂ ਪਾਊ..! ਤੇ ਆਪਾਂ ਕਾਰ ਚਲਾਉਂਦਿਆਂ ਨੇ ਵਗਲ਼ ਦੇਣੀਂ ਐਂ ਰਹਿਲ਼, ਗਜ ਮਾਂਗੂੰ..!"

ਦੋ-ਦੋ ਪੈੱਗ ਲਾ ਕੇ ਭਾਨ ਸਿੰਘ ਨੇ ਕਾਰ ਤੋਰ ਲਈ।

ਦੋ-ਚਾਰ ਪੈੱਗ ਤਾਂ ਭਾਨ ਸਿੰਘ ਦੀ ਕੌਡੀ ਵੀ ਗਿੱਲੀ ਨਹੀਂ ਕਰਦੇ ਸਨ। ਸ਼ਾਮ ਤੱਕ ਉਹ ਪੂਰੀ ਬੋਤਲ ਵਿਚ ਫ਼ੂਕ ਮਾਰ ਦਿੰਦਾ ਸੀ। ਜੇ ਕੋਈ ਪਾਰਟੀ ਬਗੈਰਾ ਹੁੰਦੀ ਤਾਂ ਭਾਨ ਸਿੰਘ ਬੋਤਲ ਤੋਂ ਉਪਰ ਵੀ ਚਲਾ ਜਾਂਦਾ ਸੀ।

-"ਇਕ ਗੱਲ ਮੇਰੀ ਪੱਲੇ ਬੰਨ੍ਹ ਲਈਂ ਭਾਣਜੇ..! ਤੇਰੀ ਮਾਮੀਂ ਹੈਗੀ ਐ ਅੜਬ ਸੁਭਾਅ ਦੀ, ਜੀਹਨੂੰ ਆਪਾਂ ਕੁਲੈਹਣੀਂ ਤੀਮੀਂ ਆਖਦੇ ਐਂ..! ਜੇ ਕੁਛ ਵਾਧ ਘਾਟ ਬੋਲ ਜਾਵੇ ਦਿਲ 'ਤੇ ਨਾ ਲਾਈਂ..! ਉਹਦਾ ਸੁਭਾਅ ਈ ਕੌੜ ਐ, ਊਂ ਦਿਲ ਦੀ ਮਾੜੀ ਨੀ..!" ਭਾਨ ਸਿੰਘ ਭਾਨੀਮਾਰ ਵਾਂਗ ਨਿਖੇਧੀ ਦੇ ਨਾਲ਼ ਘਰਵਾਲ਼ੀ ਦੀ ਸਿਫ਼ਤ ਵੀ ਕਰ ਗਿਆ।

-''ਤੁਸੀਂ ਫ਼ਿਕਰ ਨਾ ਕਰੋ ਮਾਮਾ ਜੀ..! ਮੈਂ ਉਹਨਾਂ ਦੀ ਕੋਈ ਵੀ ਗੱਲ ਦਿਲ 'ਤੇ ਨੀ ਲਾਊਂ..!''

-''ਤੇਰੀ ਮਾਮੀਂ ਦਾ ਤੇ ਮੇਰਾ ਇਕ ਈ ਰੌਲ਼ੈ ਭਾਣਜੇ..! ਬਈ ਉਹ ਮੇਰੀ ਦਾਰੂ ਨੀ ਜਰਦੀ ਤੇ ਇਕ ਜੁਆਕਾਂ ਵੱਲੋਂ ਤੰਗ ਰਹਿੰਦੀ ਐ..! ਤੈਨੂੰ ਪਤੈ ਬਈ ਐਥੋਂ ਦੇ ਜੁਆਕ ਛੋਕਰੀ ਯਾਹਵੇ ਕਿਸੇ ਦੀ ਗੱਲ ਨ੍ਹੀ ਸੁਣਦੇ! ਆਬਦਾ ਘੜੁੱਕਾ ਈ ਦੱਬਦੇ ਐ..!''

-''ਤੇ ਤੁਸੀਂ ਫੇਰ ਦਾਰੂ ਛੱਡ ਕਿਉਂ ਨੀ ਦਿੰਦੇ..?''

-''ਹੈ ਕਮਲ਼ਾ...! ਜੇ ਦਾਰੂ ਈ ਛੱਡਤੀ, ਤਾਂ ਜਿੰਦਗੀ 'ਚ ਰਹਿ ਕੀ ਗਿਆ..? ਇਹ ਤਾਂ ਕੱਲ੍ਹ ਨੂੰ ਕਹੂ ਗੁਰਦੁਆਰੇ ਦਾ ਗ੍ਰੰਥੀ ਜਾ ਲੱਗ..? ਪਰਸੋਂ ਕਹੂ ਘਰ ਛੱਡ ਦੇ, ਚੌਥੇ ਕਹੂ ਸਰੀਰ ਛੱਡ ਦੇ, ਮੈਂ ਇਹਦੀ ਕਿਹੜੀ ਕਿਹੜੀ ਗੱਲ ਮੰਨੀਂ ਜਾਊਂ..? ਭਾਣਜੇ ਕਮਾਈ ਕਰਕੇ ਪੀਈਦੀ ਐ, ਮੈਂ ਕਿਸੇ ਦੇ ਬੁੜ੍ਹੇ ਤੋਂ ਮੰਗ ਕੇ ਨੀ ਪੀਂਦਾ..! ਆਬਦੀ ਦਸਾਂ ਨਹੁੰਆਂ ਦੀ ਕਿਰਤ 'ਚੋਂ ਪੀਨੈਂ..! ਉਹ ਆਬਦਾ ਟੋਕ ਟਕਾਈ ਆਲ਼ਾ ਕੰਮ ਕਰੀ ਜਾਂਦੀ ਰਹਿੰਦੀ ਐ, ਤੇ ਆਪਾਂ ਆਬਦਾ ਬੋਤਲ ਆਲ਼ਾ ਕੰਮ ਜਾਰੀ ਰੱਖਦੇ ਐਂ..! ਇਹ ਤਾਂ ਭਾਣਜੇ, ਜਦੋਂ ਸਹੁਰੀ ਦੀ ਸੀਲ ਟੁੱਟਦੀ ਐ ਤੇ ਡੱਟ ਦਾ ਜੜਾਕਾ ਪੈਂਦੈ, ਸਮਝਲਾ ਜ਼ਿੰਦਗੀ ਦੇ ਸਾਰੇ ਨਫ਼ੇ ਨੁਕਸਾਨ ਭੁੱਲ ਜਾਈਦੇ ਐ..!''

ਘਰ ਤੋਂ ਥੋੜਾ ਜਿਹਾ ਉਰ੍ਹੇ ਕਾਰ ਰੋਕ ਕੇ ਉਹਨਾਂ ਨੇ ਦੋ-ਦੋ ਗਿਲਾਸ ਹੋਰ ਅੰਦਰ ਸੁੱਟੇ ਅਤੇ ਕਾਰ ਘਰ ਦੇ ਸਾਹਮਣੇਂ ਆ ਖੜ੍ਹੀ ਕੀਤੀ।

-''ਸਮਾਨ ਵਿਚੇ ਈ ਪਿਆ ਰਹਿਣ ਦੇ..! ਤੇਰੀ ਰਹਾਇਸ਼ ਦਾ ਪ੍ਰਬੰਧ ਮੈਂ ਕਿਤੇ ਹੋਰ ਕੀਤੈ..! ਤੇਰੀ ਮਾਮੀਂ ਬਾਰੇ ਮੈਂ ਤੈਨੂੰ ਦੱਸ ਈ ਚੁੱਕਿਐਂ, ਉਹਨੇ ਐਥੇ ਤੇਰੇ ਪੈਰ ਨੀ ਲੱਗਣ ਦੇਣੇਂ..! ਏਸ ਕਰਕੇ ਮੈਂ ਤੇਰੀ ਰਹਾਇਸ਼ ਦਾ ਪ੍ਰਬੰਧ ਕਿਸੇ ਆਪਣੇ ਈ ਦੇਸੀ ਭਾਈਬੰਦ ਕੋਲ਼ੇ ਕੀਤੈ..! ਸਮਾਨ ਗੱਡੀ 'ਚ ਈ ਪਿਆ ਰਹਿਣ ਦੇ, ਰੋਟੀ ਖਾ ਕੇ ਮੈਂ ਤੈਨੂੰ ਆਪਣੇ ਭਾਈਬੰਦ ਕੋਲ਼ ਛੱਡ ਆਊਂ..! ਕਾਮਰੇਡ ਬੰਦੈ, ਖਾਂਦਾ ਨੀ ਪੀਂਦਾ ਨੀ..!''

ਉਹ ਉੱਤਰ ਕੇ ਅੰਦਰ ਚਲੇ ਗਏ।

ਭਾਨ ਸਿੰਘ ਤੇ ਲਾਲ ਸਿੰਘ ਸਿਟਿੰਗ-ਰੂਮ ਵਿਚ ਹੀ ਬੈਠ ਗਏ।

ਉਸ ਦੇ ਬੱਚੇ ਅਜੇ ਕਾਲਜ ਤੋਂ ਨਹੀਂ ਆਏ ਸਨ। ਵੱਡੀ ਕੁੜੀ ਵੀ ਯੂਨੀਵਰਿਸਟੀ ਤੋਂ ਨਹੀਂ ਮੁੜੀ ਸੀ।

ਖੜਕਾ ਜਿਹਾ ਸੁਣ ਕੇ ਮਾਮੀਂ ਸਿਟਿੰਗ-ਰੂਮ ਵਿਚ ਆਈ ਤਾਂ ਲਾਲ ਸਿੰਘ ਨੇ ਉਠ ਕੇ ਹੱਥ ਜੋੜ ਕੇ ''ਸਾਸਰੀਕਾਲ ਜੀ'' ਆਖਿਆ।

-"ਇਹ ਕੌਣ ਐਂ..?" ਉਸ ਨੇ "ਸਾਸਰੀਕਾਲ" ਮੰਨਣ ਦੀ ਵਜਾਏ ਬਦ-ਮਗਜਾਂ ਵਾਂਗ ਪੁੱਛਿਆ।

-"ਇਹ ਆਪਣੇ ਸਿੰਘਾਪੁਰ ਆਲ਼ੇ ਕਿਸ਼ਨ ਸਿਉਂ ਦਾ ਭਾਣਜੈ..!" ਭਾਨ ਸਿੰਘ ਨੇ ਬੜੀ ਅਪਣੱਤ ਅਤੇ ਮਾਣ ਨਾਲ਼ ਦੱਸਿਆ।

-"ਤੇ ਫੇਰ ਐਥੇ ਕੀ ਲੈਣ ਆਇਐ..?" ਉਸ ਦੇ ਮੂੰਹ 'ਚੋਂ ਚੰਗਿਆੜੇ ਨਿਕਲ਼ ਰਹੇ ਸਨ। ਜਿਵੇਂ ਦੰਦੇ ਕੱਢਣ ਵਾਲ਼ੀ ਦਾਤੀ 'ਚੋਂ ਨਿਕਲ਼ਦੇ ਐ!

-"ਉਠਜੂਗਾ ਭਾਗਮਾਨੇਂ..! ਤੂੰ ਇਹਦੀ ਸਾਸਰੀਕਾਲ ਤਾਂ ਮਨਜੂਰ ਕਰਲੈ...!"

-"ਮੈਂ ਰੱਜੀ ਧਾਈ ਐਂ ਐਹੋ ਜੀਆਂ ਸਾਸਰੀਕਾਲਾਂ ਤੋਂ..! ਜਿਹੜਾ ਆਉਂਦੈ, ਗੰਜੀ ਮਾਸੀ ਸਲਾਮ ਕਰਨ ਆਲ਼ਿਆਂ ਮਾਂਗੂੰ ਸਾਡੇ ਘਰੇ ਆ ਵੱਜਦੇ..! ਜਿਵੇਂ ਇਹ ਨੂਰਦੀਨ ਦੀ ਸਰਾਂ ਹੁੰਦੀ ਐ..! ਤੇ ਨਾਲ਼ੇ ਤੂੰ ਵੀ ਬਾਹਲ਼ਾ ਕ੍ਰਿਸ਼ਨ ਭਗਵਾਨ ਨਾ ਬਣਿਆਂ ਕਰ..! ਤੇਰੇ ਤਾਂ ਜੁਆਕ ਲੋਟ ਨ੍ਹੀ ਆਉਂਦੇ, ਹੋਰ ਆਪਾਂ ਕੀਹਦਾ ਗੋਲਾ ਧੰਦਾ ਕਰੀਏ..?" ਤੇ ਉਹ ਪਿੱਠ ਮਰੋੜ ਕੇ ਸ਼ਿਕਾਰੀ ਕੁੱਤੀ ਵਾਂਗ ਵਾਪਸ ਮੁੜ ਗਈ।

ਲਾਲ ਸਿੰਘ ਦਾ ਮਨ ਉਦਾਸ ਹੋ ਗਿਆ।

ਪਰ ਉਹ ਬੋਲਿਆ ਕੁਝ ਨਹੀਂ ਸੀ।

ਉਸ ਦੀ ਪੀਤੀ ਲਹਿ ਗਈ ਸੀ।

-"ਤੂੰ ਰੋਟੀ ਬਣਾਲਾ ਦਲੀਪ ਕੁਰੇ..! ਭਾਣਜਾ ਰੋਟੀ ਖਾ ਕੇ ਈ ਜਾਊ..!" ਭਾਨ ਸਿੰਘ ਨੇ ਲੰਮੀ ਅਵਾਜ਼ 'ਚ ਅੰਦਰ ਨੂੰ ਗਲ਼ ਕਰ ਕੇ ਕਿਹਾ।

-"ਰੋਟੀ ਬਣਾਉਂਦੀ ਐ ਮੇਰੀ ਜੁੱਤੀ..! ਮੈਂ ਕਿਸੇ ਦਾ ਕੁਛ ਦੇਣੈਂ..? ਮੈਂ ਥੋਡੀ ਜੀਅ ਜੀਅ ਦੀ ਨੌਕਰ ਲੱਗੀ ਵੀ ਐਂ...?" ਅੰਦਰੋਂ ਅਜੀਬ ਅਕਾਸ਼ਬਾਣੀ ਆਈ, "ਮੈਂ ਤਾਂ ਗਰੀਨ ਰੋਡ 'ਤੇ ਚੱਲੀ ਐਂ..! ਖਸਮਾਂ ਨੂੰ ਖਾਓ ਤੁਸੀਂ ਸਾਰੇ...! ਪਓ ਢੱਠੇ ਖੂਹ 'ਚ..!" ਤੇ ਉਹ ਪਰਸ ਲੈ ਕੇ ਉਹਨਾਂ ਕੋਲ਼ ਦੀ ਵਾ-ਵਰੋਲ਼ੇ ਵਾਂਗ ਲੰਘ ਗਈ।

ਜਦੋਂ ਉਹ ਦੂਰ ਨਿਕਲ਼ ਗਈ ਤਾਂ ਭਾਨ ਸਿੰਘ ਤਾੜੀ ਮਾਰ ਕੇ ਉੱਚੀ-ਉੱਚੀ ਹੱਸਿਆ।

-"ਕਿਉਂ, ਦੇਖ ਲਿਆ ਭਾਣਜੇ ਸੁਭਾਅ ਆਬਦੀ ਮਾਮੀਂ ਜੀ ਦਾ...? ਇਹਨੂੰ ਕਹਿੰਦੇ ਐ ਦਲੀਪ ਕੁਰ..! ਆਪਾਂ ਰੋਟੀ ਰਾਟੀ ਕਾਹਦੀ ਖਾਣੀਂ ਸੀ..? ਆਪਾਂ ਤਾਂ ਬੱਸ ਇਹਨੂੰ ਘਰੋਂ ਈ ਭਜਾਉਣਾ ਸੀ..! ਹੁਣ ਨੀ ਘਰੇ ਵੜਦੀ ਆਥਣ ਤੱਕ..! ਹੁਣ ਆਪਾਂ ਫ਼ਰ੍ਹੀ...! ਲਿਆ ਚੱਕ ਕੇ ਬੋਤਲ ਕਾਰ 'ਚੋਂ ਤੇ ਹੋਈਏ ਕੰਡੇ 'ਚ..! ਰੋਟੀ ਆਪਾਂ ਭਾਈਬੰਦ ਕੋਲ਼ੇ ਚੱਲ ਕੇ ਈ ਛਕਾਂਗੇ..! ਇਹਦਾ ਚੁੜੇਲ ਤੀਮੀਂ ਦਾ

ਇਲਾਜ ਮੈਨੂੰ ਈ ਆਉਂਦੈ, ਹੋਰ ਨੀ ਕਿਸੇ ਨੂੰ ਆਉਂਦਾ..! ਜੇ ਉਹ ਹੁਣ ਘਰੇ ਹੁੰਦੀ, ਸੂਈ ਕੁੱਤੀ ਮਾਂਗੂੰ ਮਗਰ ਪੈਂਦੀ..! ਮੈਨੂੰ ਪਤਾ ਸੀ ਬਈ ਜਿੰਨਾਂ ਚਿਰ ਇਹ ਭੂਤ ਘਰੇ ਐ, ਆਪਾਂ ਤੋਂ ਪੈੱਗ ਸ਼ੈੱਗ ਨੀ ਵੱਜਣਾਂ..! ਮੈਂ ਤਾਂ ਭੱਥੇ 'ਚੋਂ ਕਈ ਤੀਰ ਕੱਢ ਕੇ ਆਨੇਂ ਆਲ਼ੀ ਥਾਂ 'ਤੇ ਈ ਮਾਰਿਆ ਸੀ..! ਦੇਖਿਆ..? ਬਣ ਗਈ ਨਾ ਰੇਲ..? ਰੋਟੀ ਦੇ ਨਾਂ ਨੂੰ ਬਾਹਰ ਨਿਕਲਣ ਲੱਗੀ ਨੇ ਫ਼ੇਰਾ ਨੀ ਲਾਇਆ..! ਟੈਂਪੂ ਮਾਂਗੂੰ ਪੈਰ ਤੋਂ ਈ ਰੇਸ ਫੜਗੀ..!" ਭਾਨ ਸਿੰਘ ਫ਼ਿਰ ਹੱਸਿਆ।

ਲਾਲ ਸਿੰਘ ਕਾਰ 'ਚੋਂ ਬੋਤਲ ਕੱਢ ਲਿਆਇਆ।

ਉਸ ਦੇ ਆਉਣ ਦਾ ਉਤਸ਼ਾਹ ਪਹਿਲੀ ਸੱਟੇ ਹੀ ਮਾਰਿਆ ਗਿਆ ਸੀ। ਦਿਲ ਢਹਿ ਗਿਆ ਸੀ। ਉਹ ਸੋਚ ਰਿਹਾ ਸੀ ਕਿ ਕਿੱਥੇ ਮਾਮਾ ਕਿਸ਼ਨ ਸਿਉਂ ਅਤੇ ਉਹ ਸਿੰਘਾਪੁਰ ਵਾਲ਼ੀ ਦਰਵੇਸ਼ ਮਾਮੀਂ..? ਤੇ ਕਿੱਥੇ ਆਹ ਇੰਗਲੈਂਡ ਵਾਲ਼ੀ ਖ਼ਰੂਦੀ ਮਾਮੀਂ...? ਪਰ ਤੂੰ ਕੀ ਲੈਣੈਂ ਲਾਲ ਸਿਆਂ..? ਤੂੰ ਇੱਥੇ ਕਮਾਈ ਕਰਨ ਆਇਐਂ..! ਮਾਮਾ ਭਾਨ ਸਿਉਂ ਬੰਦਾ ਜਮਾਂ ਮਾੜਾ ਨੀ..! ਮਾਮਾ ਭਾਨ ਸਿਉਂ ਨਰ ਬੰਦਾ ਐ..! ਰਹਿਣ ਦਾ ਤੇਰਾ ਇਹਨੇ ਕਿਤੇ ਹੋਰ ਪ੍ਰਬੰਧ ਕੀਤਾ ਹੋਇਐ..? ਤੂੰ ਏਸ ਮਾਮੀਂ ਤੋਂ ਦੱਸ ਲੈਣਾਂ ਕੀ ਐ..? ਜੇ ਇੱਜ਼ਤ ਕਰਵਾ ਲਊ, ਪੈਰੀਂ ਹੱਥ ਲਾ ਦਿਆ ਕਰਾਂਗੇ, ਨਹੀਂ ਤਾਂ ਉਹ ਆਪਣੇ ਘਰ, ਤੇ ਆਪਾਂ ਆਬਦੇ ਘਰ..! ਆਪਾਂ ਕਿਹੜਾ ਉਹਤੋਂ ਮੰਗ ਕੇ ਖਾਣੈਂ..? ਦਸਾਂ ਨਹੁੰਆਂ ਦੀ ਹੱਥੀਂ ਕਿਰਤ ਕਰਨੀ ਐਂ, ਸੋ ਕਰੀ ਚੱਲਾਂਗੇ..! ਮਾਮੀਂ ਦੇ ਚਿੱਤ 'ਚ ਤਾਂ ਇਹੀ ਹੋਊ ਕਿ ਪਤਾ ਨ੍ਹੀ ਹੁਣ ਸਾਡੇ ਪੱਲਿਓਂ ਈ ਛਕੂ..? ਲੋਕਾਂ ਨੇ ਘਰ ਦੇ ਬਾਹਰ ਮੰਗਵਾ ਮੰਗਵਾ ਕੇ ਦੇਖ ਲਏ, ਸਾਰੇ ਲੰਡੇ ਢੱਟੇ ਦੇ ਸਾਲ਼ੇ ਐ..! ਜਦੋਂ ਰੋਟੀ ਟੁੱਕ ਤੁਰ ਪੈਂਦੈ, ਸਾਲ਼ੇ ਬੁਲਾਉਣ ਆਲ਼ਿਆਂ ਨੂੰ ਈ ਬਲੈਕਮੇਲ ਕਰਨ ਲੱਗ ਪੈਂਦੇ ਐ..! ਇਹਨਾਂ ਲੋਕਾਂ ਦਾ ਵੀ ਕੋਈ ਕਸੂਰ ਨ੍ਹੀ..! ਹੋ ਸਕਦੈ ਮਾਮੀਂ ਨੂੰ ਕੋਈ ਕੌੜਾ ਤਜ਼ਰਬਾ ਹੋਵੇ..? ਨਹੀਂ ਐਵੇਂ ਬੰਦਾ ਕਿਸੇ ਦੇ ਮਗਰ ਨ੍ਹੀ ਪੈਂਦਾ..! ਸਿਆਣੇ ਬਾਤ ਜੀ ਪਾਉਂਦੇ ਹੁੰਦੈ ਐ ਬਈ ਗਧੀ ਡਿੱਗ ਪਈ ਸੀ ਭੱਠੇ 'ਚ, ਤੇ ਡਰਦੀ ਦੀਵੇ ਆਲ਼ੇ ਘਰੇ ਨ੍ਹੀ ਸੀ ਵੜਦੀ..! ਅੱਗ ਦੀ ਫ਼ੂਕੀ ਟਟਿਆਣੇਂ ਤੋਂ ਵੀ ਡਰਦੀ ਐ..! ਇਹਦੇ 'ਚ ਕਸੂਰ ਮਾਮੀਂ ਦਾ ਨ੍ਹੀ, ਖ਼ੁਦਗਰਜ਼ ਤੇ ਮਤਲਬੀ ਲੋਕਾਂ ਦਾ ਐ..!"

-"ਪਾ ਫ਼ੇਰ..! ਐਹੋ ਜੇ ਕੰਮ 'ਚ ਘੌਲ਼ ਨੀ ਕਰੀਦੀ ਹੁੰਦੀ ਭਾਣਜੇ..! ਤੱਟ ਫ਼ੱਟ ਗਰਨ ਦੇਣੇਂ ਪਾ ਲਈਏ..! ਉਹਦਾ ਪਤਾ ਨੀ ਕਦੋਂ ਦੇਬਤੇ ਮਾਂਗੂੰ ਪ੍ਰਗਟ ਹੋਜੇ..! ਉਹ ਜਾਂਦੀ ਬਾਘੇਪੁਰਾਣੇਂ ਤੇ ਦੱਸਦੀ ਮੋਗੇ ਹੁੰਦੀ ਐ, ਉਹਦਾ ਮੈਨੂੰ ਕੋਈ 'ਤਬਾਰ ਨੀ..! ਬੜੇ ਕੁੱਤੇ ਰਵੇ ਦੀ ਐ ਭੈਣ ਚੋਦ ਦੇ ਦੀ..!"

ਲਾਲ ਸਿੰਘ ਨੇ ਕਰੜਾ ਪੈੱਗ ਪਾ ਲਿਆ।

-"ਚੱਕ ਲੈ ਹੁਣ ਰੱਬ ਦਾ ਨਾਂ ਲੈ ਕੇ..! ਹਥੌਲ਼ੇ ਜਿਹੇ ਨਾ ਪਾਈ ਜਾਹ ਹੁਣ...! ਖਾਣ ਪੀਣ 'ਚ ਘੌਲ਼ ਨੀ ਕਰੀਦੀ...!"

ਲਾਲ ਸਿੰਘ ਨੇ ਗਿਲਾਸ ਖਾਲੀ ਕਰ ਦਿੱਤਾ।

ਥੋੜ੍ਹੇ ਚਿਰ ਵਿਚ ਹੀ ਉਹਨਾਂ ਨੇ ਬੋਤਲ ਜੜ੍ਹੀਂ ਲਾ ਦਿੱਤੀ।

-''ਚੱਲ ਫਿਰ ਚੱਲੀਏ..! ਮਿਲ਼ਾਵਾਂ ਤੈਨੂੰ ਆਪਣੇ ਭਾਈਬੰਦ ਨੂੰ..! ਹੈ ਤਾਂ ਕਾਮਰੇਡ, ਪਰ ਬੰਦਾ ਬੜਾ ਦਲੇਰ ਤੇ ਦਿਲ ਦਾ ਸੱਚਾ ਐ..!''

ਉਹਨਾਂ ਨੇ ਰਹਿੰਦੀ ਬੋਤਲ ਕੁੱਕੜ ਵਾਂਗ ਧੌਣੋਂ ਫੜ ਚੁੱਕ ਲਈ ਅਤੇ ਅੱਗੜ ਪਿੱਛੜ ਕਾਰ ਵਿਚ ਆ ਬੈਠੇ। ਇਸ ਵਾਰ ਫ਼ਿਰ ਭਾਨ ਸਿੰਘ ਨੂੰ ਕਾਰ ਵਿਚ ਬੈਠਣ ਲਈ ਉਤਨੀ ਹੀ ਜੱਦੋਜਹਿਦ ਕਰਨੀ ਪਈ ਸੀ।

-''ਮਾਮਾ ਜੀ, ਜਦੋਂ ਥੋਡੇ ਤੋਂ ਇਹਦੇ 'ਚ ਵੜਿਆ ਨੀ ਜਾਂਦਾ, ਤੁਸੀਂ ਕੋਈ ਵੱਡੀ ਗੱਡੀ ਕਿਉਂ ਨਹੀਂ ਲੈ ਲੈਂਦੇ?''

-''ਅਜੇ ਭਾਣਜੇ ਥੋੜ੍ਹਾ ਜਿਆ ਹੱਥ ਤੰਗ ਐ, ਜੁਆਕ ਪੜ੍ਹਦੇ ਐ, ਖਰਚਾ ਜਾਅਦੇ ਐ, ਅਜੇ ਏਸੇ ਨਾਲ਼ ਈ ਕੰਮ ਚਲਾਉਣਾ ਪਊ!''

-''ਕੀ ਕੰਮ ਕਾਰ ਚੱਲਦੈ ਆਪਣਾ?''

-''ਸੱਚੀ ਦੱਸਾਂ...?'' ਭਾਨ ਸਿੰਘ ਨੇ ਰੱਤੀਆਂ ਅੱਖਾਂ ਦੀ ਤਿਰਛੀ ਨਜ਼ਰ ਲਾਲ ਸਿੰਘ ਵੱਲ ਘੁੰਮਾਈ।

-''ਹਰਜ ਵੀ ਕੀ ਐ...?''

-''ਮੈਂ ਸੜਕਾਂ 'ਤੇ ਝਾੜੂ ਲਾਉਨੈਂ..!'' ਆਖ ਕੇ ਭਾਨ ਸਿੰਘ ਲਾਲ ਸਿੰਘ ਵੱਲ ਤਲਾਸ਼ੀ ਲੈਣ ਵਾਲ਼ਿਆਂ ਵਾਂਗ ਝਾਕਿਆ।

-''ਪਰ ਕੰਮ ਦਾ ਮਿਹਣਾ ਵੀ ਕੀ ਐ ਮਾਮਾ ਜੀ..? ਹੱਥਾਂ ਦੀ ਕਿਰਤ ਐ..! ਡਾਕਾ ਤਾਂ ਨ੍ਹੀ ਮਾਰਦੇ?''

-''ਭਾਣਜੇ ਗੌਰਮਿੰਟੀ ਨੌਕਰੀ ਐ, ਵੀਹ ਸਹੂਲਤਾਂ ਮਿਲ਼ਦੀਐਂ-!''

-''ਫੇਰ ਹੋਰ ਕੀ ਲੈਣੈਂ..?''

-''ਜਿੰਨੀਆਂ ਸਹੂਲਤਾਂ ਐਥੇ ਭਾਣਜੇ ਮੈਨੂੰ ਮਿਲ਼ਦੀਐਂ, ਮੈਨੂੰ ਮੈਦ ਐ ਪੰਜਾਬ 'ਚ ਕਿਸੇ ਮੰਤਰੀ ਨੂੰ ਨੀ ਮਿਲ਼ੀਆਂ ਹੋਣੀਆਂ..!''

-''..........।''

-''ਪਰ ਇਕ ਗੱਲ ਹੋਰ ਐ ਭਾਣਜੇ...!''

-''........!'' ਲਾਲ ਸਿੰਘ ਨੇ ਸੁਆਲੀਆ ਨਜ਼ਰਾਂ ਨਾਲ਼ ਭਾਨ ਸਿੰਘ ਵੱਲ ਦੇਖਿਆ।

-''ਐਥੋਂ ਦੇ ਗੋਰੇ ਲੋਕ ਸਾਲ਼ੇ ਮਾੜੇ ਐ...! ਪਰ ਸਾਰੇ ਨੀ, ਮੈਂ ਵਾਧੂ ਇਲਜ਼ਾਮ ਦੇਵਾਂ..! ਕਈ ਚੰਗੇ ਵੀ ਬਹੁਤ ਐ..! ਬੰਦੇ ਦੀ ਕਦਰ ਵੀ ਕਰਦੇ ਐ..! ਪਰ ਕਈ ਤਾਂ ਐਨੇ ਨਿੱਕੀ ਚੋਦ ਐ, ਸਾਨੂੰ 'ਪਾਕੀ' ਈ ਦੱਸਦੇ ਐ...!''

-''ਇਹ 'ਪਾਕੀ' ਕੀ ਬਲਾਅ ਹੁੰਦੀ ਐ ਜੀ...?''

-''ਜਿਹੜੇ ਇੰਡੀਅਨ ਪਾਕਿਸਤਾਨੀ ਜਾਂ ਬੰਗਲਾ ਦੇਸ਼ੀ ਐ, ਉਹਨਾਂ ਨੂੰ ਇਹ ਪਾਕੀ ਆਖ ਕੇ ਚਿੜਾਉਂਦੇ ਐ..! ਆਪਣੇ ਬੰਦੇ ਪਾਕੀ ਨੂੰ ਇਕ ਤਰ੍ਹਾਂ ਨਾਲ਼ ਗਾਲ਼ ਈ ਸਮਝਣ ਲੱਗ ਪਏ ਐ..! ਪਾਕੀ ਦਾ ਮਤਲਬ, ਤੁਹਾਨੂੰ ਪਾਕੀ ਆਖ ਕੇ ਅਹਿਸਾਸ ਕਰਵਾਉਂਦੇ ਐ ਬਈ ਤੁਸੀਂ ਐਥੋਂ ਦੇ ਰਹਿਣ ਆਲ਼ੇ ਨੀ, ਬਾਹਰਲੇ ਬੰਦੇ ਓਂ..! ਸਹੁਰੀ ਦੇ ਵਿਤਕਰਾ ਕਰਦੇ ਐ..! ਕਈ ਚੰਗੇ ਗੋਰੇ ਵਿਤਕਰਾ ਕਰਨ ਆਲ਼ੇ ਗੋਰਿਆਂ ਨੂੰ ਘੂਰ ਵੀ ਦਿੰਦੇ ਐ, ਬਈ ਹਰ ਇਨਸਾਨ ਨੂੰ ਇਨਸਾਨ ਦੀ ਨਜ਼ਰ ਨਾਲ਼ ਦੇਖੋ...!''

-''ਤਾਂ-ਤਾਂ ਬੜੇ ਭੈਣ ਦੇ ਲੱਕੜ ਐ...?''

-''ਪੰਜੇ ਉਂਗਲਾਂ ਇੱਕੋ ਜੀਆਂ ਨੀ ਹੁੰਦੀਆਂ ਭਾਣਜੇ..! ਇਹਨਾਂ 'ਚ ਵੀ ਬਹੁਤ ਚੰਗੇ ਬੰਦੇ ਹੈਗੇ ਐ..! ਇਕ ਆਰੀ ਦੀ ਗੱਲ ਦੱਸਾਂ...! ਮੈਂ ਸੜਕ 'ਤੇ ਝਾੜੂ ਲਾਈ ਜਾਵਾਂ, ਤੇ ਰਾਤ ਨੂੰ ਮੈਂ ਥੋੜੀ ਜੀ ਜਾਅਦੇ ਈ ਪੀ ਗਿਆ ਸੀ..! ਤੇ ਭਾਈ ਸਵੇਰ ਦਾ ਈ ਮੌਕਾ...! ਮੇਰਾ ਤਾਂ ਘਟੇ ਦਿਲ...! ਮੈਂ ਸੋਚਿਆ ਬਈ ਭਾਨ ਸਿਆਂ, ਸੱਦਾ ਆ ਗਿਆ ਧੁਰ ਦਰਗਾਹੋਂ ਤੇ ਕਰ ਤਿਆਰੀ...! ਤੇ ਭਾਈ ਮੈਂ ਤਾਂ ਉਥੇ ਈ ਬੇਸੁਰਤ ਹੋ ਕੇ ਡਿੱਗ ਪਿਆ...!''

-''ਅੱਛਾ...!''

-''ਤੇ ਮੈਨੂੰ ਡਿੱਗਦੇ ਨੂੰ ਕਿਸੇ ਗੋਰੀ ਮੇਮ ਨੇ ਦੇਖ ਲਿਆ...! ਤੇ ਉਹ ਭਾਣਜੇ ਭੱਜੀ ਆਈ ਤੇ ਉਹਨੇ ਮੈਨੂੰ ਥਾਪੜ ਥੂਪੜ ਕੇ ਸੁਰਤ ਸਿਰ ਕੀਤਾ, ਤੇ ਫੜ ਕੇ ਆਬਦੇ ਘਰੇ ਲੈਗੀ...! ਉਹਨੇ ਪਾਣੀ ਦਾ ਗਿਲਾਸ ਮੈਨੂੰ ਪਿਆਉਣਾ ਚਾਹਿਆ...! ਪਰ ਮੈਂ ਉਹਨੂੰ ਪੁੱਛਿਆ ਬਈ ਤੇਰੇ ਕੋਲ਼ੇ ਘਰੇ ਵਿਸਕੀ ਹੈਗੀ ਐ..?''

-''ਫ਼ੇਰ...?''

-''ਫ਼ੇਰ ਭਾਣਜੇ...! ਉਹਨੇ ਮਿੰਟ ਨਾ ਲਾਇਆ ਤੇ ਅੱਖ ਦੇ ਪਲ 'ਚ ਈ ਵਿਸਕੀ ਦੀ ਬੋਤਲ ਚੱਕ ਲਿਆਈ...! ਮੈਂ ਭਾਣਜੇ ਗਿਲਾਸ ਭਰ ਕੇ ਅੰਦਰ ਸਿੱਟਿਆ, ਤਾਂ ਜਾ ਕੇ ਮੇਰੀਆਂ ਅੱਖਾਂ ਖੁੱਲ੍ਹੀਆਂ...! ਤੇ ਜੇ ਕਿਤੇ ਉਦੋਂ ਉਹ ਬੁੱਢੀ ਮੇਮ ਨਾ ਹੁੰਦੀ, ਮੇਰੀ ਤਾਂ ਭਾਣਜੇ ਬੋਲਗੀ ਸੀ ਸੋ ਨਿਹਾਲ...! ਖੁੱਲ੍ਹ

ਚੱਲਿਆ ਸੀ 'ਖੰਡ ਪਾਠ..! ਪਰ ਮੇਰਾ ਤਾਂ ਕਿਸੇ ਨੇ 'ਖੰਡ ਪਾਠ ਵੀ ਨੀ ਸੀ ਖੁੱਲ੍ਹਵਾਉਣਾਂ, ਤੇਰੀ ਮਾਮੀ ਤੂੰ ਦੇਖ ਈ ਲਈ ਐ...!"

-"ਪਰ ਇਹ ਆਪਾਂ ਨੂੰ ਪਾਕੀ ਕਹਿੰਦੇ ਕਿਉਂ ਐਂ ਮਾਮਾ..?" ਉਸ ਨੇ ਭਾਨ ਸਿੰਘ ਦੀ ਦੂਜੀ ਗੱਲ ਵੱਲੋਂ ਬੇਧਿਆਨਾਂ ਹੋ ਕੇ ਪੁੱਛਿਆ।

-"ਦੇਖ ਭਾਣਜੇ...! ਆਪਾਂ ਇੰਡੀਅਨ ਤੇ ਪਾਕਿਸਤਾਨੀ ਲੋਕ ਹੈਗੇ ਆਂ ਮਿਹਨਤੀ ਤੇ ਲਗਨ ਆਲ਼ੇ ਚੀੜ੍ਹੇ ਬੰਦੇ...! ਤੇ ਗੋਰੇ ਸਾਲ਼ੇ ਹੈਗੇ ਐ ਅਯਾਸ਼..! ਕਮਾ ਲਿਆ ਤੇ ਮੀਟ ਸ਼ਰਾਬਾਂ 'ਤੇ ਉੜਾ ਦਿੱਤਾ...! ਇਹਨਾਂ ਨੇ ਨਾ ਤਾਂ ਨੂੰਹ ਲਿਆਉਣੀ ਐਂ ਤੇ ਨਾ ਧੀ ਤੋਰਨੀ ਐਂ...! ਕੰਮ ਕੀਤਾ, ਤੇ ਚੱਲ ਰੱਬ ਤੇਰਾ ਭਲਾ ਕਰੇ, ਪੱਬਾਂ 'ਚ ਜਾ ਕੇ ਖਾ ਪੀ ਲਿਆ..! ਕਲੱਬਾਂ 'ਚ ਗਏ, ਤੇ ਨੱਚ ਟੱਪ ਲਿਆ...! ਤੇ ਆਪਣੇ ਬੰਦਿਆਂ ਨੂੰ ਬੀਹ ਫ਼ਿਕਰ ਫ਼ਾਕੇ..! ਆਬਦੀਆਂ ਧੀਆਂ ਭੈਣਾਂ ਦਾ ਕਿਉਂਟ ਤਾਂ ਆਪਾਂ ਕਰਨਾ ਈ ਐਂ, ਗਾਂਹਾਂ ਭੂਆ ਮਾਸੀ ਦੀਆਂ ਧੀਆਂ ਨੀ ਲੋਟ ਆਉਂਦੀਆਂ...! ਮਤਲਬ ਆਪਾਂ ਪੈਸੇ ਨੂੰ ਗੰਢ ਮਾਰਨ ਆਲ਼ੇ ਐਂ, ਤੇ ਗੋਰੇ ਐ ਉਡਾਉਣ ਆਲ਼ੇ...! ਗੋਰੇ ਸਾਲ਼ੇ ਕੰਮ ਕਰਕੇ ਤਾਂ ਰਾਜੀ ਨੀ...! ਅੱਠ ਘੰਟੇ ਡਿਊਟੀ ਕੀਤੀ ਤੇ ਨੰਬਰਦਾਰ ਬਣਕੇ ਘਰੇ ਜਾ ਵੱਜਦੇ ਐ...! ਤੇ ਆਪਣੇ ਬੰਦੇ ਦਿਨ ਰਾਤ ਓਵਰ ਟੈਮ ਨੂੰ ਚਿੰਬੜੇ ਰਹਿੰਦੇ ਐ..! ਨਾ ਦਿਨ ਦੇਖਣੀਂ ਨਾ ਰਾਤ...! ਕਈ ਦੇਸੀ ਬੰਦਿਆਂ ਨੇ ਐਥੇ ਆਬਦੇ ਮਾੜੇ ਮੋਟੇ ਕਾਰੋਬਾਰ ਸ਼ੁਰੂ ਕਰ ਲਏ ਤੇ ਆਬਦੇ ਘਰ ਖੜ੍ਹੇ ਕਰ ਲਏ...! ਤੇ ਗੋਰੇ ਇਹ ਦੇਖ ਦੇਖ ਕੇ ਖਿੱਝਦੇ ਐ..! ਬਈ ਸਾਲ਼ੇ ਇਹ ਕੱਲ੍ਹ ਆ ਕੇ ਆਬਦਾ ਠੱਕਠਕਾ ਤੋਰ ਕੇ ਬਹਿਗੇ..! ਤੇ ਅਸੀਂ ਉਹੀ ਨੌਕਰੀਆਂ ਕਰੀ ਜਾਨੇ ਐਂ ਤੇ ਕਿਰਾਏ ਦੇ ਮਕਾਨਾਂ 'ਚ ਬੈਠੇ ਐਂ...! ਉਹ ਮੇਰੇ ਸਹੁਰੇ ਇਹ ਨੀ ਦੇਖਦੇ ਬਈ ਇਹ ਦੇਸੀ ਬੰਦੇ ਕਿੰਨਾਂ ਦੇਹ ਤੋੜ ਕੇ ਕੰਮ ਕਰਦੇ ਐ..? ਤੇ ਤਾਂ ਇਹਨਾਂ ਨੇ ਆਬਦੇ ਘਰ ਤੇ ਕਾਰੋਬਾਰ ਬਣਾਏ ਐ..? ਇਹ ਤਾਂ ਆਪਣੇ 'ਤੇ ਚਿੜਦੇ ਐ ਖਸਮਾਂ ਨੂੰ ਖਾਣੇਂ, ਭਾਣਜੇ...!"

-"ਅੱਛਾ ਆਹ ਗੱਲ ਐ...!"

ਗੱਲਾਂ ਕਰਦਿਆਂ ਕਰਦਿਆਂ ਉਹਨਾਂ ਦੀ ਕਾਰ ਕਾਮਰੇਡ ਦੇ ਘਰ ਦੇ ਸਾਹਮਣੇ ਆ ਰੁਕੀ।

ਭਾਨ ਸਿੰਘ ਦੇ ਹਾਰਨ ਮਾਰਨ 'ਤੇ ਕਾਮਰੇਡ ਛੋਟੀ ਜਿਹੀ ਬਾਰੀ ਖੋਲ੍ਹ ਕੇ ਚੂਹੇ ਵਾਂਗ ਬਾਹਰ ਝਾਕਿਆ।

-"ਕਿਵੇਂ ਸਵੇਰੇ ਸਵੇਰੇ ਈ ਦਰਸ਼ਣ ਦਿੱਤੇ...?" ਕਾਮਰੇਡ ਕੁੜਤੇ ਪਜਾਮੇਂ ਵਿਚ ਹੀ ਸੀ। ਪੈਰੀਂ ਚੱਪਲਾਂ ਪਾਈਆਂ ਹੋਈਆਂ ਸਨ। ਗੱਲ ਬਾਤ ਦੇ ਸਲੀਕੇ ਤੋਂ ਉਹ ਕੋਈ ਉਜੱਡ ਬੰਦਾ ਨਹੀਂ, ਪੜ੍ਹਿਆ ਲਿਖਿਆ ਅਤੇ ਸੁਲ਼ਝਿਆ ਬੰਦਾ ਜਾਪਦਾ ਸੀ।

-''ਭਾਣਜਾ ਆਇਆ ਸੀ ਸਿੰਘਾਪੁਰ ਤੋਂ...! ਤੇ ਤੈਨੂੰ ਮੇਰੀ ਘਰਆਲ਼ੀ ਬਾਰੇ ਤਾਂ ਪਤਾ ਈ ਐ ਕਾਮਰੇਟਾ..! ਬੱਸ ਐਥੇ ਤੇਰੇ ਕੋਲ਼ੇ ਈ ਲੈ ਆਇਆ!'' ਇਸ ਤੋਂ ਅੱਗੇ ਭਾਨ ਸਿੰਘ ਬੋਲ ਨਾ ਸਕਿਆ।

-''ਕਿਹੜੀ ਗੱਲ ਕਰਤੀ ਭਾਨ ਸਿਆਂ...! ਆਓ, ਅੰਦਰ ਤਾਂ ਆ ਜਾਓ..! ਬਾਹਰ ਕਾਹਨੂੰ ਖੜ੍ਹੇ ਓਂ..? ਠੰਢ ਐ!''

-''ਨਹੀਂ, ਠੰਡ ਸਾਡੀ ਲਾਹੀ ਵੀ ਐ..! ਚੱਕੀ ਵੀ ਐ ਠਾਰੀ..!''

ਉਹ ਅੰਦਰ ਲੰਘ ਆਏ।

ਕਾਮਰੇਡ ਨੇ ਇਹ ਪੁਰਾਣਾ ਮਕਾਨ ਕਿਰਾਏ 'ਤੇ ਲਿਆ ਹੋਇਆ ਸੀ। ਤਿੰਨ ਕਮਰੇ ਦੇ ਇਸ ਘਰ ਦੇ ਬਾਕੀ ਦੋ ਕਮਰੇ ਕਾਮਰੇਡ ਨੇ ਹੋਰ ਪੰਜਾਬੀ ਮੁੰਡਿਆਂ ਨੂੰ ਕਿਰਾਏ 'ਤੇ ਦੇ ਰੱਖੇ ਸਨ। ਸਾਰੇ ਰਲ਼ ਮਿਲ਼ ਕੇ ਰਹਿੰਦੇ ਸਨ। ਬਹੁਤ ਹੀ ਮਾਲੂਕ ਵਿਚਾਰਾਂ ਦਾ ਆਦਮੀ ਕਾਮਰੇਡ ਆਪਣੇ ਘਰ ਦੀ ਗ਼ਰੀਬੀ ਧੋਣ ਦਾ ਮਕਸਦ ਲੈ ਕੇ ਪੰਜਾਬ ਤੋਂ ਪੜ੍ਹਾਉਂਦਾ ਪੜ੍ਹਾਉਂਦਾ ਇੱਥੇ ਹਜ਼ਾਰਾਂ ਮੀਲ ਦੂਰ ਆਇਆ ਸੀ। ਨਾ ਤਾਂ ਕਾਮਰੇਡ ਨੇ ਅਜੇ ਤੱਕ ਵਿਆਹ ਕਰਵਾਇਆ ਸੀ ਅਤੇ ਨਾ ਹੀ ਉਸ ਦਾ ਅੱਗੇ ਕਰਵਾਉਣ ਦਾ ਇਰਾਦਾ ਸੀ। ਉਹ ਸੂਫ਼ੀ ਫ਼ੱਕਰ ਫ਼ਕੀਰਾਂ ਵਾਲ਼ਾ ਜੀਵਨ ਜਿਉਣਾ ਚਾਹੁੰਦਾ ਸੀ। ਉਹ ਲੰਬੇ ਵਾਲ਼ਾਂ, ਕਰੜ ਬਰੜੀ ਦਾਹੜੀ ਅਤੇ ਪਹਿਰਾਵੇ ਵੱਲੋਂ ਟੈਗੋਰ ਲੱਗਦਾ ਸੀ।

ਉਹ ਕਾਮਰੇਡ ਦੇ ਆਖੇ ਲੱਗ ਕੇ ਅੰਦਰ ਜਾ ਬੈਠੇ।

ਡਰਾਇੰਗ ਰੂਮ ਵਿਚ ਦੋ ਮੁੰਡੇ ਹੋਰ ਬੈਠੇ ਚਾਹ ਪੀ ਰਹੇ ਸਨ।

ਉਹਨਾਂ ਨੇ ਬੜੀ ਗਰਮਜੋਸ਼ੀ ਨਾਲ਼ ਉਠ ਕੇ ਭਾਨ ਸਿੰਘ ਹੋਰਾਂ ਨਾਲ਼ ਹੱਥ ਮਿਲਾਏ।

-''ਮੈਂ ਚਾਹ ਬਣਾਂ ਕੇ ਲਿਆਉਨੈਂ ਬਾਈ ਜੀ!'' ਇਕ ਉਹਨਾਂ ਲਈ ਚਾਹ ਬਣਾਉਣ ਲਈ ਉਠ ਖੜ੍ਹਿਆ।

-''ਗੱਲ ਛੋਟੇ ਭਾਈ ਇਹ ਐ...! ਬਈ ਭਾਣਜਾ ਅੱਜ ਈ ਆਇਆ ਸੀ ਸਿੰਘਾਪੁਰ ਤੋਂ, ਅਸੀਂ ਚਾਹ ਨੀ, ਚੂਹ ਪੀ ਕੇ ਆਏ ਐਂ...!''

-''ਉਹ ਤਾਂ ਥੋਨੂੰ ਪਤਾ ਈ ਐ ਭਾਨ ਸਿਆਂ ਬਈ ਉਹ ਤਾਂ ਮੈਂ ਪੀਂਦਾ ਨੀ!'' ਕਾਮਰੇਡ ਨੇ ਕਿਹਾ।

-''ਉਹ ਤਾਂ ਸਾਡੇ ਕੋਲ਼ੇ ਬਥੇਰੀ ਪਈ ਐ ਕਾਮਰੇਡਾ..! ਬੱਸ ਇਕ ਦੋ ਕੰਮ ਦੀਆਂ ਗੱਲਾਂ ਈ ਤੇਰੇ ਨਾਲ਼ ਕਰਨੀਐਂ!'' ਭਾਨ ਸਿੰਘ ਨੇ ਗੱਲ ਦਾ ਸਿਰਾ ਦਿਖਾਇਆ।

-''ਹੁਕਮ ਕਰ ਯਾਰ..! ਜਿੰਨੀ ਕੁ ਜੋਕਰਾ ਹਾਂ, ਜਮਾਂ ਨੀ ਭੱਜਦਾ..!''

-''ਇਹ ਐ ਆਪਣਾ ਭਾਣਜਾ ਲਾਲ ਸਿਉਂ..! ਇਹ ਅੱਜ ਤੋਂ ਤੇਰੇ ਹੱਥ ਦਿੱਤਾ..! ਨਾਲ਼ੇ ਤਾਂ ਕਰ ਵੀਰ ਬਣਕੇ ਇਹਦੀ ਰਹਾਇਸ਼ ਦਾ ਪ੍ਰਬੰਧ ਤੇ ਨਾਲ਼ੇ ਲੁਆ ਕਿਸੇ ਕਿੱਤੇ 'ਤੇ..!'' ਭਾਨ ਸਿੰਘ ਨੇ ਸੌ ਹੱਥ ਰੱਸੇ ਦੇ ਸਿਰੇ ਤੋਂ ਗੰਢ ਖੋਲ੍ਹ ਦਿੱਤੀ। ਵਲ਼ ਫ਼ੇਰ ਭਾਨ ਸਿੰਘ ਨੂੰ ਆਉਂਦਾ ਹੀ ਨਹੀਂ ਸੀ।

-''ਰਹਿਣ ਦਾ ਪ੍ਰਬੰਧ...! ਕਮਰਾ ਤਾਂ ਅਜੇ ਕੋਈ ਖਾਲੀ ਹੈ ਨ੍ਹੀ! ਪਰ ਜਿੰਨਾਂ ਚਿਰ ਇਹਦੇ ਕਮਰੇ ਦਾ ਪ੍ਰਬੰਧ ਨੀ ਹੁੰਦਾ, ਇਹ ਮੇਰੇ ਆਲ਼ੇ ਕਮਰੇ 'ਚ ਈ ਡੰਗ ਲਾਹੀ ਚੱਲੇ, ਤੇ ਕੰਮ ਬਾਰੇ ਕੱਲ੍ਹ ਨੂੰ ਮੈਂ ਆਬਦੇ ਫ਼ੋਰਮੈਨ ਨਾਲ਼ ਗੱਲ ਕਰਲੂੰਗਾ..! ਕੰਮ 'ਤੇ ਤਾਂ ਲੈਣਗੇ ਰੱਖ..! ਪਰ ਕੰਮ ਭਾਰਾ ਤੇ ਗਰਮ ਐਂ ਭਾਨ ਸਿਆਂ..!'' ਕਾਮਰੇਡ ਨੇ ਵੀ ਸਪੱਸ਼ਟ ਗੱਲ ਦੱਸੀ। ਡਿੱਕਡੋਲੇ ਖਾਣ ਵਾਲ਼ਾ ਕਾਮਰੇਡ ਵੀ ਨਹੀਂ ਸੀ।

-''ਯਾਰ ਬੰਦਾ ਖੇਤਾਂ 'ਚ ਕਿਸਾਨੀ ਕਿੱਤਾ ਕਰਦਾ ਮਿੱਟੀ ਨਾਲ਼ ਮਿੱਟੀ ਹੁੰਦਾ ਆਇਐ..! ਪੂਰਾ ਸਾਲ ਸਿੰਘਾਪੁਰ ਸ਼ਿੱਪ ਤੋਂ ਸਮਾਨ ਢੋਂਦਾ ਰਿਹੈ..! ਕੰਮ ਵੱਲੋਂ ਆਪਣਾ ਬੰਦਾ ਮਾਰ ਨੀ ਖਾਂਦਾ..! ਇਸ ਗੱਲੋਂ ਬੇਧੜਕ ਰਹਿ ਕਾਮਰੇਡਾ..! ਜੇਠ ਹਾੜ ਦੇ ਤਪਾੜ 'ਚ ਖੇਤਾਂ 'ਚ ਰੂੜੀ ਦਾ ਰੇਹ ਪਾਉਂਦਾ ਆਇਐ ਤੇ ਪੋਹ ਮਾਘ ਦੀਆਂ ਰਾਤਾਂ 'ਚ ਕੱਸੀ ਦੇ ਲਾਏ ਐ ਪਾਣੀਂ..!''

-''ਇਹਦੇ 'ਚ ਕੋਈ ਸ਼ੱਕ ਨੀ, ਆਪਣੇ ਪੰਜਾਬੀ ਬੰਦੇ ਕੰਮ ਨੂੰ ਤਾਂ 'ਨ੍ਹੇਰੀ ਐ, ਪਰ ਮੇਰਾ ਦੱਸਣਾਂ ਫ਼ਰਜ਼ ਬਣਦੈ!''

-''ਯਾਰ ਕਾਮਰੇਡਾ, ਜੇ ਤੂੰ ਸਕੂਲਾਂ 'ਚ ਪੜ੍ਹਾਉਂਦਾ ਪੜ੍ਹਾਉਂਦਾ ਐਹੋ ਜਿਆ ਭਾਰਾ ਤੇ ਤੱਤਾ ਕੰਮ ਕਰ ਸਕਦੈਂ, ਤਾਂ ਜੱਟ ਦੇ ਪੁੱਤ ਵਾਸਤੇ ਤਾਂ ਇਹ ਗੱਲ ਈ ਕੁਛ ਨੀ..! ਜੱਟ ਤਾਂ ਸੱਪਾਂ ਦੀਆਂ ਸਿਰੀਆਂ ਮਿਧਦਾ ਆਉਂਦੈ...! ਜਾਹ ਤੂੰ ਤਾਂ ਗੱਡੀ 'ਚੋਂ ਸਮਾਨ ਕੱਢ ਲਿਆ...! ਤੂੰ ਕਾਹਨੂੰ ਢੇਰੀ ਜੀ ਢਾਹੀ ਬੈਠੈਂ ਭਾਣਜੇ..? ਭਰਾਵਾਂ ਆਸਰੇ ਤੇਰੇ ਸਾਰੇ ਕੰਮ ਮੈਂ ਸੁਆਰੂੰ..! ਤੂੰ ਚਿੰਤਾ ਨਾ ਕਰ..! ਦੇਖ ਤੇਰਾ ਸੱਬਲ਼ ਅਰਗਾ ਮਾਮਾ ਭਾਨ ਸਿੰਘ ਤੇਰੇ ਸਾਹਮਣੇ ਬੈਠਾ..! ਫ਼ਿਕਰ ਨਾ ਕਰ ਭਾਣਜੇ..! ਆਹ ਫੜ ਚਾਬੀ ਗੱਡੀ ਦੀ ਤੇ ਲਿਆ ਕੱਢਕੇ ਤੇਰ੍ਹਵਾਂ ਰਤਨ..! ਗੱਲ ਕਰਨ ਜੋਕਰੇ ਹੋਈਏ..!''

ਲਾਲ ਸਿੰਘ ਚਾਬੀ ਫੜ ਕੇ ਬਾਹਰ ਨਿਕਲ਼ ਗਿਆ।

-''ਜੇ ਤੂੰ ਨਹੀਂ ਪੀਂਦਾ, ਤਾਂ ਨਾ ਪੀਅ..! ਪਰ ਤੇਰੇ ਘਰੇ ਬਹਿ ਕੇ ਅਸੀਂ ਪੀ ਤਾਂ ਸਕਦੇ ਐਂ..?'' ਭਾਨ ਸਿੰਘ ਨੇ ਪੁੱਛਿਆ।

-''ਚਾਹੇ ਨੰਗੇ ਨੱਚੋ..! ਆਹ ਮੁੰਡੇ ਵੀ ਪੀਂਦੇ ਈ ਰਹਿੰਦੇ ਐ..! ਥੋਡਾ ਆਬਦਾ ਘਰ ਐ ਭਾਨ ਸਿਆਂ, ਕਿਹੜੀ ਗੱਲ ਕਰਤੀ ਤੂੰ...?''

ਲਾਲ ਸਿੰਘ ਬੋਤਲ ਕੱਢ ਲਿਆਇਆ।

-''ਗਿਲਾਸ ਲਿਆਵਾਂ ਬਾਈ ਜੀ..?'' ਮੁੰਡੇ ਨੇ ਭਾਨ ਸਿੰਘ ਨੂੰ ਪੁੱਛਿਆ।

-''ਕੱਢ ਲਿਆ ਸੋਹਣਿਆਂ...! ਹੋਰ ਹੁਣ ਓਕ ਨਾਲ਼ ਤਾਂ ਨੀ ਪੀਣੀਂ..?'' ਭਾਨ ਸਿੰਘ ਲਾਡ ਨਾਲ਼ ਆਖ ਕੇ ਹੱਸ ਪਿਆ।

ਮੁੰਡਾ ਦੋ ਗਿਲਾਸ ਚੁੱਕ ਲਿਆਇਆ।

ਉਹ ਪੀਣ ਲੱਗ ਪਏ ਅਤੇ ਕਾਮਰੇਡ ਭਾਨ ਸਿੰਘ ਦੀਆਂ ਖੁੱਲ੍ਹੀਆਂ ਡੁੱਲ੍ਹੀਆਂ ਗੱਲਾਂ ਦਾ ਲੁਤਫ਼ ਲੈ ਰਿਹਾ ਸੀ।

ਐਤਵਾਰ ਦਾ ਦਿਨ ਹੋਣ ਕਰਕੇ ਸ਼ਾਮ ਤੱਕ ਉਹ ਪੀਂਦੇ ਰਹੇ। ਨਾਲ਼ ਦੇ ਮੁੰਡਿਆਂ ਨੇ ਵੀ ਉਹਨਾਂ ਦਾ ਸਾਥ ਦਿੱਤਾ। ਭਾਨ ਸਿੰਘ ਨੇ ਦੋ ਬੋਤਲਾਂ ਹੋਰ ਮੰਗਵਾ ਲਈਆਂ ਸਨ। ਭਾਨ ਸਿੰਘ 'ਹੱਥ ਘੁੱਟ' ਬੰਦਾ ਨਹੀਂ ਸੀ, ਬੜਾ ਦਿਲਦਾਰ ਬੰਦਾ ਸੀ! ਖਾਣ ਪੀਣ ਨੂੰ ਖੁੱਲ੍ਹਾ ਅਤੇ ਖੁੱਲ੍ਹਾ ਖਰਚ ਕਰਨ ਵਾਲ਼ਾ! ਘਰ ਨੂੰ ਤੁਰਦੇ ਭਾਨ ਸਿੰਘ ਨੇ ਪੰਜਾਹ ਪੌਂਡ ਲਾਲ ਸਿੰਘ ਦੇ ਹੱਥ ਵਿਚ ਦੇ ਕੇ ਹੱਥ ਘੁੱਟ ਦਿੱਤਾ ਸੀ।

## ਕਿਸ਼ਤ 5

ਉਸ ਦਿਨ ਤੋਂ ਲਾਲ ਸਿੰਘ ਕਾਮਰੇਡ ਦੇ ਕਮਰੇ ਵਿਚ ਹੀ ਰਹਿਣ ਲੱਗ ਪਿਆ।

ਕਾਮਰੇਡ ਨੇ ਉਸ ਨੂੰ ਇਕ ਗੱਦਾ ਕਮਰੇ ਵਿਚ ਸੁੱਟ ਦਿੱਤਾ ਅਤੇ ਦਿਨ ਕਟੀ ਹੋਣ ਲੱਗ ਪਈ। ਕਾਮਰੇਡ ਨੇ ਆਪਣੇ ਫ਼ੋਰਮੈਨ ਨਾਲ਼ ਗੱਲ ਕਰ ਲਈ ਸੀ ਅਤੇ ਫ਼ੋਰਮੈਨ ਨੇ ਲਾਲ ਸਿੰਘ ਨੂੰ ਅਗਲੇ ਹਫ਼ਤੇ ਸੋਮਵਾਰ ਨੂੰ ਕੰਮ 'ਤੇ ਲੈ ਆਉਣ ਬਾਰੇ ਹਿੱਕ ਥਾਪੜ ਦਿੱਤੀ ਸੀ। ਕਾਮਰੇਡ ਸਵੇਰੇ ਕੰਮ 'ਤੇ

ਚਲਾ ਜਾਂਦਾ ਅਤੇ ਸ਼ਾਮ ਨੂੰ ਦੇਰ ਨਾਲ਼ ਘਰ ਆਉਂਦਾ। ਉਸ ਦੇ ਆਉਂਦੇ ਨੂੰ ਲਾਲ ਸਿੰਘ ਆਟਾ ਗੁੰਨ੍ਹ ਦਿੰਦਾ ਅਤੇ ਦਾਲ਼ ਸਬਜ਼ੀ ਬਣਾ ਦਿੰਦਾ। ਸਾਰੇ ਰਲ਼ ਮਿਲ਼ ਕੇ ਖਾ ਲੈਂਦੇ। ਕਾਮਰੇਡ ਲਾਲ ਸਿੰਘ ਤੋਂ ਕੋਈ ਕਿਰਾਇਆ ਭਾੜਾ ਨਹੀਂ ਲੈਂਦਾ ਸੀ। ਜਦ ਕਿਰਾਏ ਬਾਰੇ ਭਾਨ ਸਿੰਘ ਨੇ ਪੁੱਛਿਆ ਸੀ ਤਾਂ ਕਾਮਰੇਡ ਨੇ ਇਕ ਹੀ ਉੱਤਰ ਦਿੱਤਾ ਸੀ, "ਜਦੋਂ ਇਹਦੇ ਕੋਲ਼ ਕੋਈ ਬੈੱਡ ਜਾਂ ਕਮਰਾ ਈ ਹੈ ਨੀ, ਕਿਰਾਇਆ ਕਾਹਦਾ ਲੈ ਲਵਾਂ..? ਜਦੋਂ ਕੋਈ ਕਮਰਾ ਜਾਂ ਬੈੱਡ ਮਿਲ਼ ਗਿਆ, ਕਿਰਾਇਆ ਵੀ ਲੈ ਲਵਾਂਗੇ..! ਤੂੰ ਲਾਲ ਸਿਉਂ ਦਾ ਫ਼ਿਕਰ ਮਨ 'ਚੋਂ ਕੱਢ, ਤੇ ਸਿਰ ਹੇਠ ਬਾਂਹ ਰੱਖ ਕੇ ਸੌਂ..!" ਲਾਲ ਸਿੰਘ ਨੂੰ ਕਾਮਰੇਡ ਬੜਾ ਚੰਗਾ ਲੱਗਿਆ ਸੀ। ਉਸ ਨੂੰ ਰੱਬ ਦੀ ਦੁਨੀਆਂ ਦੀ ਕੋਈ ਸਮਝ ਨਹੀਂ ਆ ਰਹੀ ਸੀ। ਕਿਤੇ ਮਾਮੇ ਕਿਸ਼ਨ ਸਿੰਘ, ਭਾਨ ਸਿੰਘ, ਕਾਮਰੇਡ ਅਤੇ ਸਿੰਘਾਪੁਰ ਵਾਲ਼ੀ ਮਾਮੀਂ ਵਰਗੇ ਰੱਬੀ ਬੰਦੇ ਵਸਦੇ ਸਨ...! ਅਤੇ ਕਿਤੇ ਭਾਨ ਸਿੰਘ ਦੀ ਘਰਵਾਲ਼ੀ ਵਰਗੇ ਨਿਰਮੋਹੇ ਦੈਂਤ ਵੀ ਮੌਜੂਦ ਸਨ..! ਜਿਹੜੇ ਕਿਸੇ ਦੀ 'ਸਾਸਰੀਕਾਲ' ਮੰਨਣ ਤੋਂ ਵੀ ਇਨਕਾਰੀ ਸਨ..! ਇਸ ਦੁਨੀਆਂ ਦਾ ਵੀ ਕਿਸੇ ਨੇ ਭੇਦ ਨਹੀਂ ਪਾਇਆ..!

ਸੋਮਵਾਰ ਤੋਂ ਲਾਲ ਸਿੰਘ ਕਾਮਰੇਡ ਨਾਲ਼ ਕੰਮ 'ਤੇ ਜਾਣ ਲੱਗ ਪਿਆ।

ਕੰਮ ਲੋਹੇ ਦੀ ਫ਼ੈਕਟਰੀ ਵਿਚ ਲੋਹੇ ਦੀ ਢਲ਼ਾਈ ਦਾ ਸੀ। ਲੋਹਾ ਪਾਣੀ ਵਾਂਗ ਵਗਦਾ ਸੀ। ਤਪਦੀਆਂ ਭੱਠੀਆਂ ਦੀ ਅਥਾਹ ਗਰਮੀ ਵਿਚ ਬੰਦੇ ਦਾ ਖ਼ੂਨ ਪਸੀਨਾਂ ਬਣ ਕੇ ਵਹਿਣ ਲੱਗ ਜਾਂਦਾ। ਢਲ਼ਦੇ ਲੋਹੇ ਦੇ ਧੂੰਏਂ ਵਿਚ ਮੂੰਹ ਧੁਆਂਖੇ ਜਾਂਦੇ ਅਤੇ ਬੰਦਾ, ਬੰਦਾ ਨਹੀਂ, ਰਿੱਛ ਵਰਗਾ ਲੱਗਦਾ..! ਖੁੱਲ੍ਹੀਆਂ ਨਾਲ਼ੀਆਂ ਵਿਚ ਵਗਦੇ ਲੋਹੇ ਦੀ ਤਿੱਪ ਅਗਰ ਸਰੀਰ 'ਤੇ ਪੈ ਜਾਂਦੀ ਤਾਂ ਕਹਿੰਦੇ ਕਹਾਉਂਦੇ ਬੰਦੇ ਕੁਰਲਾਉਣ ਲੱਗ ਪੈਂਦੇ। ਵੱਡੇ ਵੱਡੇ ਬੂਟਾਂ ਨਾਲ਼ ਪੈਰਾਂ ਵਿਚ ਛਾਲੇ ਹੋ ਜਾਂਦੇ। ਤੁਰਿਆ ਨਾ ਜਾਂਦਾ। ਪਰ ਲਾਲ ਸਿੰਘ ਕਸੀਸ ਵੱਟੀ ਸਿਰੜ 'ਤੇ ਕਾਇਮ ਰਿਹਾ। ਜੇ ਕਦੇ ਭਾਰੇ ਅਤੇ ਤੱਤੇ ਕੰਮ ਤੋਂ ਉਸ ਦਾ ਦਿਲ ਡੋਲਦਾ ਤਾਂ ਉਹ ਗੁਰਬਾਣੀ ਦਾ ਆਸਰਾ ਲੈ ਲੈਂਦਾ, "ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ।। ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ।।" ਇਹ ਪੰਗਤੀਆਂ ਉਸ ਨੇ ਕਿਸੇ ਹਫ਼ਤਾਵਰ ਅਖ਼ਬਾਰ ਵਿਚੋਂ ਪੜ੍ਹੀਆਂ ਸਨ ਅਤੇ ਕੰਠ ਕਰ ਲਈਆਂ ਸਨ। ਆਪਣੇ ਨਾਲ਼ ਰਹਿੰਦੇ ਮੁੰਡੇ ਤੋਂ ਉਸ ਨੇ ਗੁਟਕਾ ਲੈ ਕੇ ਜਪੁਜੀ ਸਾਹਿਬ ਦੀਆਂ ਪੰਜ ਪੌੜੀਆਂ ਵੀ ਯਾਦ ਕਰ ਲਈਆਂ ਸਨ। ਫ਼ੈਕਟਰੀ ਦੇ ਕੰਨ ਪਾੜ ਰੌਲ਼ੇ ਵਿਚ ਉਹ ਉੱਚੀ ਉੱਚੀ ਪੰਜ ਪੌੜੀਆਂ ਦਾ ਪਾਠ ਕਰਦਾ ਰਹਿੰਦਾ। ਉਸ ਦੀ ਆਤਮਾ ਨੂਰੋ ਨੂਰ ਹੋਈ ਰਹਿੰਦੀ ਅਤੇ ਉਸ ਨੂੰ ਅਥਾਹ ਆਨੰਦ ਆਉਂਦਾ। ਭਾਰਾ ਅਤੇ ਗਰਮ ਕੰਮ ਭੁੱਲ ਜਾਂਦਾ ਅਤੇ ਬਿਰਤੀ ਇੱਕ-ਮਿੱਕ ਹੋ, ਅਕਾਲ ਪੁਰਖ਼ ਵੱਲ ਲੱਗ ਜਾਂਦੀ!

ਕਦੇ ਕਦੇ ਉਸ ਨੂੰ ਆਪਣਾ ਪ੍ਰੀਵਾਰ ਯਾਦ ਆਉਂਦਾ ਤਾਂ ਉਹ ਬੋਤਲ ਲੈ ਕੇ ਪੀਣ ਲੱਗ ਜਾਂਦਾ। ਰੁਟੀਨ ਵਾਂਗ ਉਹ ਇਕ ਬੋਤਲ ਨਾਲ਼ ਤਿੰਨ ਦਿਨ ਕੱਢਦਾ। ਹਰ ਹਫ਼ਤੇ ਸ਼ੁਕਰਵਾਰ ਨੂੰ ਉਸ ਨੂੰ ਤਨਖ਼ਾਹ ਮਿਲ਼ ਜਾਂਦੀ। ਫ਼ੋਰਮੈਨ ਦਾ ਮਿੰਨਤ ਤਰਲਾ ਕਰਕੇ ਉਹ ਸ਼ਨਿੱਚਰਵਾਰ ਨੂੰ ਓਵਰ ਟਾਈਮ ਵੀ ਲਾ ਲੈਂਦਾ। ਕਦੇ ਕਦੇ ਉਸ ਨੂੰ ਫ਼ੋਰਮੈਨ ਨੂੰ ਸਕੌਚ ਦੀ ਬੋਤਲ ਵੀ ਦੇਣੀਂ ਪੈਂਦੀ। ਗੋਰਾ ਫ਼ੋਰਮੈਨ 'ਟੌਮ'

ਦੇਸੀ ਬੰਦਿਆਂ ਦੀ ਖਿੱਲਰੀ ਕਬੀਲਦਾਰੀ ਦੀ ਮੁਸ਼ਕਿਲ ਭਲੀ ਭਾਂਤ ਸਮਝਦਾ ਸੀ। ਉਸ ਨੂੰ ਪਤਾ ਸੀ ਕਿ ਪਿੱਛੇ ਇੰਡੀਆ ਵਿਚ ਵਸੇ ਪ੍ਰੀਵਾਰਾਂ ਦੀ ਫ਼ਸੀ 'ਪੂਛ' ਕਰਕੇ ਦੇਸੀ ਬੰਦੇ ਓਵਰ ਟਾਈਮ ਲਈ ਲਿੱਲਕੜੀਆਂ ਕੱਢਦੇ ਹੀ ਰਹਿੰਦੇ ਸਨ। ਉਹ ਫ਼ਸੇ ਫ਼ਸਾਏ ਇੰਡੀਅਨ ਬੰਦਿਆਂ ਤੋਂ ਓਵਰ ਟਾਈਮ ਦੇਣ ਦੇ ਬਦਲੇ ਪੈਸੇ ਲੈਂਦਾ ਅਤੇ ਜਾਂ ਭਾਈਬੰਦ ਆਪਣੇ ਆਪ ਹੀ ਉਸ ਦੀ ਚਾਪਲੂਸੀ ਕਰਦੇ ਹੋਏ ਉਸ ਨੂੰ ਸਕੌਚ ਦੀ ਬੋਤਲ ਲਿਆ ਦਿੰਦੇ। ਟੌਮ ਖ਼ੁਸ਼ ਰਹਿੰਦਾ ਅਤੇ ਦੇਸੀ ਬੰਦਿਆਂ ਨੂੰ ਹੀ ਓਵਰ ਟਾਈਮ ਦਿੰਦਾ। ਗੋਰੇ ਤਾਂ ਸਨ ਵੀ ਇਸ ਫ਼ੈਕਟਰੀ ਵਿਚ ਨਾਂ ਮਾਤਰ! ਤੇ ਜਿਹੜੇ ਆਟੇ ਵਿਚ ਲੂਣ ਦੀ ਤਰ੍ਹਾਂ ਸਨ, ਉਹ ਓਵਰ ਟਾਈਮ ਲਾਉਣਾ ਨਹੀਂ ਚਾਹੁੰਦੇ ਸਨ। ਗੋਰਿਆਂ ਲਈ ਤਾਂ 'ਵੀਕ ਇੰਡ' ਸੀ ਹੀ ਮੌਜ ਮਸਤੀ ਕਰਨ ਵਾਸਤੇ! ਗੋਰੇ ਤਾਂ ਕਹੇ ਤੋਂ ਵੀ ਵਾਧੂ ਸਮਾਂ ਕੰਮ ਨਹੀਂ ਕਰਦੇ ਸਨ। ਪਰ ਦੇਸੀ ਬੰਦਿਆਂ ਨੂੰ ਤਾਂ ਓਵਰ ਟਾਈਮ ਮਸਾਂ ਚੰਗੇ ਭਾਗੀਂ ਮਿਲ਼ਦਾ ਸੀ! ਫ਼ੋਰਮੈਨ ਟੌਮ ਇਹ ਜਾਣਦਾ ਹੋਇਆ ਵੀ ਦੇਸੀਆਂ ਨੂੰ ਆਪਣੇ ਥੱਲੇ ਲਾਈ ਰੱਖਦਾ।

ਅਗਲੇ ਹਫ਼ਤੇ ਦੀ ਤਨਖ਼ਾਹ ਮਿਲਣ 'ਤੇ ਲਾਲ ਸਿੰਘ ਨੇ ਪਿੰਡ ਨੂੰ ਚਿੱਠੀ ਲਿਖੀ ਅਤੇ ਵੀਹ ਹਜ਼ਾਰ ਦਾ ਚੈੱਕ ਬਣਵਾ ਕੇ ਡਾਕ ਵਿਚ ਪਾ ਦਿੱਤਾ। ਉਸ ਦੇ ਮਨ ਤੋਂ ਕਾਫ਼ੀ ਹੱਦ ਤੱਕ ਬੋਝ ਉੱਤਰ ਗਿਆ ਸੀ ਅਤੇ ਉਸ ਦੀ ਆਤਮਾਂ ਸੁਰਖ਼ਰੂ ਜਿਹੀ ਹੋ ਤੁਰੀ ਸੀ। ਚਿੱਠੀ ਵਿਚ ਉਸ ਨੇ ਆਪਣੀ ਘਰਵਾਲ਼ੀ ਨੂੰ ਬੜਾ ਹੌਂਸਲਾ ਦਿੱਤਾ ਸੀ। ਥੋੜ੍ਹਾ ਸਮਾਂ ਹੋਰ ਕੱਟਣ ਲਈ ਇਕ ਤਰ੍ਹਾਂ ਨਾਲ਼ ਬੇਨਤੀ ਜਿਹੀ ਹੀ ਕੀਤੀ ਸੀ। ਉਸ ਨੇ ਲਿਖਿਆ ਸੀ ਕਿ ਭਾਗਵਾਨੇਂ ਮੈਨੂੰ ਪਤਾ ਹੈ ਕਿ ਤੂੰ ਬਥੇਰੇ ਦੁਖੜੇ ਝੱਲੇ ਹਨ। ਬੱਸ ਹੁਣ ਥੋੜ੍ਹਾ ਟਾਈਮ ਹੋਰ ਕੱਢ, ਥੋੜ੍ਹੇ ਜਿਹੇ ਪੈਸੇ ਜੋੜ ਕੇ ਤੈਨੂੰ ਇੱਥੇ ਹੀ ਮੰਗਵਾ ਲਵਾਂਗਾ। ਆਪਾਂ ਤਾਂ ਜਿਹੋ ਜਿਹੀ ਜ਼ਿੰਦਗੀ ਬਿਤਾਈ ਹੈ, ਉਹਦੇ ਬਾਰੇ ਤਾਂ ਤੂੰ ਵੀ ਜਾਣਦੀ ਹੈਂ, ਪਰ ਆਪਣੇ ਬੱਚਿਆਂ ਦੀ ਜ਼ਿੰਦਗੀ ਬਣ ਜਾਵੇਗੀ! ਹੋਰ ਵੀ ਕਈ ਤਰ੍ਹਾਂ ਦੇ ਲਾਰਿਆਂ ਦੇ ਹਲ੍ਹੋਰੇ ਉਸ ਨੇ ਆਪਣੀ ਘਰਵਾਲ਼ੀ ਨੂੰ ਦਿੱਤੇ ਸਨ। ਚਿੱਠੀ ਦਾ ਜਵਾਬ ਪੰਦਰਾਂ ਵੀਹਾਂ ਦਿਨਾਂ ਵਿਚ ਹੀ ਆ ਜਾਂਦਾ ਸੀ। ਇਸ ਨਾਲ਼ ਉਸ ਦਾ ਮਹੀਨਾਂ ਬੜਾ ਸੌਖਾ ਲੰਘ ਜਾਂਦਾ।

ਸ਼ੁਕਰਵਾਰ ਦਾ ਦਿਨ ਸੀ।

ਅੱਜ ਉਸ ਨੂੰ ਓਵਰ ਟਾਈਮ ਦੇ ਪੈਸਿਆਂ ਸਮੇਤ ਤਨਖ਼ਾਹ ਮਿਲ਼ੀ ਸੀ। ਉਹ ਤਨਖ਼ਾਹ ਵਾਲ਼ਾ ਲਿਫ਼ਾਫ਼ਾ ਜੇਬ ਵਿਚ ਪਾ ਇਕੱਲਾ ਹੀ ਦਿਮਾਗ ਵਿਚ ਪੈਸਿਆਂ ਦੀਆਂ ਜ਼ਰਬਾਂ ਤਕਸੀਮਾਂ ਕਰਦਾ ਤੁਰਿਆ ਆ ਰਿਹਾ ਸੀ। ਉਸ ਨੂੰ ਜਿਵੇਂ ਅੱਜ ਥਕੇਂਵਾਂ ਹੀ ਨਹੀਂ ਹੋਇਆ ਸੀ। ਬੱਸ ਦਾ ਕਿਰਾਇਆ ਬਚਾਉਣ ਖ਼ਾਤਰ ਉਹ ਪੌਣੇਂ ਕੁ ਘੰਟੇ ਦਾ ਰਸਤਾ ਤੁਰ ਕੇ ਹੀ ਸਰ ਕਰਦਾ। ਪੌਣਾਂ ਘੰਟਾ ਸਵੇਰੇ ਅਤੇ ਪੌਣਾਂ ਘੰਟਾ ਹੀ ਸ਼ਾਮ ਨੂੰ ਉਹ ਤੁਰ ਕੇ ਹੀ ਫ਼ੈਕਟਰੀ ਆਉਂਦਾ ਅਤੇ ਤੁਰ ਕੇ ਹੀ ਘਰ ਜਾਂਦਾ। ਕਾਮਰੇਡ ਦੀ ਡਿਊਟੀ ਸਵੇਰ ਦੀ ਸੀ ਅਤੇ ਲਾਲ ਸਿਉਂ ਦੀ ਦੁਪਿਹਰ ਦੋ ਵਜੇ ਤੋਂ ਲੈ ਕੇ ਰਾਤ ਦੇ ਦਸ ਵਜੇ ਤੱਕ! ਸਾਢੇ ਦਸ ਹੋ ਗਏ ਸਨ। ਉਸ ਨੇ 'ਔਫ਼ ਲਾਈਸੈਂਸ' ਦੀ ਦੁਕਾਨ ਅੰਦਰ ਵੜ ਕੇ ਵਿਸਕੀ ਦੀ ਬੋਤਲ ਲੈ ਲਈ ਅਤੇ ਬੈਗ ਵਿਚ ਪਾ ਕੇ ਬਾਹਰ ਆ ਗਿਆ।

ਅਜੇ ਉਹ ਸਮਰਵੈੱਲ ਰੋਡ ਤੋਂ ਮੁੜਿਆ ਹੀ ਸੀ ਕਿ ਉਸ ਨੂੰ ਪਿੱਛੋਂ ਪੰਜ ਛੇ ਗੋਰੇ ਮੁੰਡਿਆਂ ਨੇ ਅੱਗੇ ਹੋ ਕੇ ਘੇਰ ਲਿਆ।

ਉਹ ਵੱਢ ਖਾਣੀਆਂ ਨਜ਼ਰਾਂ ਨਾਲ਼ ਲਾਲ ਸਿੰਘ ਵੱਲ ਤੱਕ ਨਹੀਂ, ਝਾਕ ਕੇ ਡਰਾ ਰਹੇ ਸਨ। ਉਸ ਨੇ ਸੜਕ 'ਤੇ ਅੱਗੇ ਅਤੇ ਪਿੱਛੇ ਨਜ਼ਰ ਮਾਰੀ। ਸਾਰੀ ਸੜਕ ਖਾਲੀ ਅਤੇ ਸੁੰਨੀ ਸੀ! ਸਰਦੀ ਹੋਣ ਕਾਰਨ ਸਾਰਾ ਇਲਾਕਾ ਨੀਂਦ ਵਿਚ ਡੁੱਬਿਆ ਹੋਇਆ ਸੀ।

-''ਹੇ ਪੈਕੀ...! ਵੱਅਟ ਇੱਜ਼ ਇਨ ਯੂਅਰ ਬੈਗ..?'' ਇਕ ਕਰੂਪ ਜਿਹੇ ਚਿਹਰੇ ਵਾਲ਼ੇ ਗੋਰੇ ਨੇ ਲਾਲ ਸਿੰਘ ਦਾ ਬੈਗ ਖੋਂਹਦਿਆਂ ਪੁੱਛਿਆ ਅਤੇ ਦੂਜਿਆਂ ਨੇ ਉਸ 'ਤੇ ਠੁੱਡਾਂ ਅਤੇ ਮੁੱਕਿਆਂ ਦਾ ਮੀਂਹ ਵਰ੍ਹਾ ਦਿੱਤਾ। ਲਾਲ ਸਿੰਘ ਚੀਕਦਾ, ਚਿਲਾਉਂਦਾ ਨਿਹੱਥਾ ਅਤੇ ਇਕੱਲਾ ''ਨ੍ਹੋ ਪਲੀਜ਼-ਨ੍ਹੋ ਪਲੀਜ਼'' ਕਰਦਾ ਹੱਥ ਜੋੜਦਾ ਰਿਹਾ। ਪਰ ਉਸ ਦੀ ਬੇਨਤੀ ਕਿਸੇ ਨੇ ਮਨਜ਼ੂਰ ਨਾ ਕੀਤੀ। ਕੁੱਟ ਕੇ ਅੱਧ ਮਰਿਆ ਕਰ ਕੇ ਉਹਨਾਂ ਨੇ ਲਾਲ ਸਿੰਘ ਦੀ ਜਾਮਾ ਤਲਾਸ਼ੀ ਲਈ ਅਤੇ ਉਸ ਦੀ ਤਨਖ਼ਾਹ ਵਾਲ਼ਾ ਲਿਫ਼ਾਫ਼ਾ ਵੀ ਕੱਢ ਲਿਆ। ਤੁਰਦੇ ਖ਼ਰੂਦੀ ਗੋਰੇ ਨੇ ਲਾਲ ਸਿੰਘ ਦੇ ਸਿਰ ਵਿਚ ਬੜੀ ਬੇਕਿਰਕੀ ਨਾਲ਼ ਫ਼ੁੱਟਬਾਲ ਵਾਂਗ 'ਕਿੱਕ' ਮਾਰੀ ਸੀ!

ਸਖ਼ਤ ਫ਼ੱਟੜ ਲਾਲ ਸਿੰਘ ਬੇਹੋਸ਼ ਸੜਕ 'ਤੇ ਪਿਆ ਸੀ।

ਉਸ ਦੇ ਸਿਰ ਅਤੇ ਮੂੰਹ 'ਚੋਂ ਖ਼ੂਨ ਨਿਕਲ਼ ਕੇ ਸੜਕ 'ਤੇ ਵਗੀ ਜਾ ਰਿਹਾ ਸੀ। ਇਕ ਨਿਰਦੋਸ਼ ਅਤੇ ਮਜਬੂਰੀ ਦੇ ਮਾਰੇ ਬੰਦੇ ਦਾ ਖ਼ੂਨ!

ਅੱਧੀ ਰਾਤ ਤੱਕ ਲਾਲ ਸਿੰਘ ਲਾਵਾਰਿਸਾਂ ਵਾਂਗ ਸੜਕ 'ਤੇ ਹੀ ਪਿਆ ਰਿਹਾ।

ਅਗਲੇ ਦਿਨ ਲਾਲ ਸਿੰਘ ਦੀ ਅੱਖ ਕਿੰਗ ਜੌਰਜ ਹਸਪਤਾਲ਼ ਵਿਚ ਖੁੱਲ੍ਹੀ। ਉਹ ਪੱਟੀਆਂ ਨਾਲ਼ ਮੜ੍ਹਿਆ ਪਿਆ ਸੀ। ਸਿਰਹਾਣੇਂ ਇਕ ਪਾਸੇ ਖ਼ੂਨ ਅਤੇ ਇਕ ਪਾਸੇ ਗੁਲੂਕੋਜ਼ ਦੀ ਬੋਤਲ ਲਟਕ ਰਹੀ ਸੀ। ਜਦ ਉਸ ਨੇ ਸਾਹਮਣੇਂ ਕਾਮਰੇਡ ਨੂੰ ਬੈਠਾ ਤੱਕਿਆ ਤਾਂ ਲਾਲ ਸਿੰਘ ਦੀਆਂ ਅੱਖਾਂ ਵਿਚੋਂ ਹੰਝੂ 'ਧਰਲ਼-ਧਰਲ਼' ਵਹਿਣੇਂ ਸ਼ੁਰੂ ਹੋ ਗਏ। ਅਸਲ ਵਿਚ ਜਦ ਲਾਲ ਸਿੰਘ ਰਾਤ ਦੇ ਬਾਰਾਂ ਵਜੇ ਤੱਕ ਘਰ ਨਾ ਪਹੁੰਚਿਆ ਤਾਂ ਕਾਮਰੇਡ ਹੋਰਾਂ ਨੂੰ ਉਸ ਦਾ ਫ਼ਿਕਰ ਪੈ ਗਿਆ। ਉਹ ਤਿੰਨੇ ਉਸ ਦੀ ਭਾਲ਼ ਵਿਚ ਨਿਕਲ਼ ਤੁਰੇ ਅਤੇ ਫ਼ੈਕਟਰੀ ਵਾਲ਼ੇ ਰਸਤੇ ਤੁਰ ਪਏ। ਕੁਝ ਪਲਾਂ ਵਿਚ ਹੀ ਉਹਨਾਂ ਨੇ ਬੇਹੋਸ਼ ਲਾਲ ਸਿੰਘ ਨੂੰ ਆ ਲੱਭਿਆ ਅਤੇ ਟੈਲੀਫ਼ੋਨ ਬੂਥ ਤੋਂ ਫ਼ੋਨ ਕਰ ਕੇ ਐਂਬੂਲੈਂਸ ਬੁਲਾਈ! ਉਸ ਦੇ ਸਿਰ ਹੇਠ ਖ਼ੂਨ ਦਾ ਛੱਪੜ ਲੱਗਿਆ ਹੋਇਆ ਸੀ!

ਅੱਤ ਮੰਦੀ ਹਾਲਤ ਵਿਚ ਲਾਲ ਸਿੰਘ ਨੂੰ ਹਸਪਤਾਲ਼ ਪਹੁੰਚਾਇਆ। ਡਾਕਟਰਾਂ ਨੇ ਉਸ ਨੂੰ ਸਾਂਭ ਲਿਆ। ਪਰ ਕਾਮਰੇਡ ਹੈਰਾਨ ਸੀ ਕਿ ਬੇਹੋਸ਼ ਪਏ ਲਾਲ ਸਿੰਘ ਦੇ ਕੋਲ਼ ਦੀ ਕਾਰਾਂ ਗੁਜ਼ਰਦੀਆਂ ਰਹੀਆਂ ਸਨ। ਪਰ ਕਿਸੇ ਨੇ ਵੀ ਖੜ੍ਹ ਕੇ ਉਸ ਦੀ ਮੱਦਦ ਨਹੀਂ ਕੀਤੀ। ਸਿਰਫ਼ ਇਸ ਕਰ ਕੇ ਕਿ

ਉਹ ਇਕ ਇੰਡੀਅਨ 'ਪਾਕੀ' ਸੀ..? ਕੀ ਇੰਡੀਅਨ ਇਨਸਾਨ ਨਹੀਂ ਹਨ...? ਕੀ ਇੰਡੀਅਨ ਰੱਬ ਦੇ ਬੰਦੇ ਨਹੀਂ ਸਨ..? ਕੀ ਇੰਡੀਅਨ ਇਸ ਲਈ ਮਾੜੇ ਸਨ ਕਿ ਉਹਨਾਂ ਦੇ ਬਜ਼ੁਰਗਾਂ ਨੇ ਇੰਗਲੈਂਡ ਵਾਲ਼ਿਆਂ ਤੋਂ ਅਜ਼ਾਦੀ ਲੈਣ ਲਈ ਜੱਦੋਜਹਿਦ ਕੀਤੀ ਸੀ ਅਤੇ ਆਪਣਾ ਦੇਸ਼ ਅਜ਼ਾਦ ਕਰਵਾਇਆ ਸੀ...? ਇੰਡੀਅਨ ਲੋਕ ਇਸ ਲਈ ਬੁਰੇ ਸਨ ਕਿ ਜੋ ਭਾਰੇ, ਗਰਮ ਅਤੇ ਗੰਦੇ ਕੰਮ ਆਕੜਖੋਰ ਗੋਰੇ ਨਹੀਂ ਕਰਨਾ ਚਾਹੁੰਦੇ ਸਨ, ਉਹ ਇੰਡੀਅਨ ਲੋਕਾਂ ਨੇ ਸੰਭਾਲ਼ੇ ਹੋਏ ਸਨ...? ਇੰਡੀਅਨ ਲੋਕ ਇਸ ਲਈ ਮਾੜੇ ਲੱਗਦੇ ਸਨ ਕਿ ਉਹ ਇਤਨੀ ਮੁਸ਼ੱਕਤ ਕਰਕੇ ਵੀ ਟੈਕਸ ਤਾਰ ਕੇ ਦੇਸ਼ ਦੀ ਖ਼ੁਸ਼ਹਾਲੀ ਵਿਚ ਹਿੱਸਾ ਪਾ ਰਹੇ ਸਨ...? ਇੰਡੀਅਨ ਇਸ ਲਈ ਹੀ ਬੁਰੇ ਸਨ ਕਿ ਉਹ ਦਿਨ ਰਾਤ ਕੰਮ ਕਰਕੇ ਬਰਤਾਨੀਆਂ ਦੀ ਤਰੱਕੀ ਵਿਚ ਆਪਣਾ ਬਣਦਾ ਤਣਦਾ ਯੋਗਦਾਨ ਪਾ ਰਹੇ ਸਨ...? ਸੋਚਾਂ ਦੇ ਵਦਾਣ ਕਾਮਰੇਡ ਨੂੰ ਅੰਦਰੋ ਅੰਦਰੀ ਲਹੂ ਲੁਹਾਣ ਕਰੀ ਜਾ ਰਹੇ ਸਨ।

-"ਰੋਣਾਂ ਨਹੀਂ ਬਾਈ ਲਾਲ ਸਿਆਂ..! ਜੱਟ ਬੰਦੈਂ, ਕਾਹਨੂੰ ਦਿਲ ਛੋਟਾ ਕਰਦੈਂ...?" ਅੰਦਰੋਂ ਡੋਲੇ ਕਾਮਰੇਡ ਨੇ ਲਾਲ ਸਿੰਘ ਦੇ ਹੌਂਸਲੇ ਦੀ ਬੱਤੀ ਉਗੀਸੀ।

-"..........।" ਲਾਲ ਸਿੰਘ ਦੇ ਹੰਝੂ ਚੁੱਪ ਚਾਪ ਵਗੀ ਜਾ ਰਹੇ ਸਨ। ਉਹ ਅੰਦਰੋਂ ਬੁਰੀ ਤਰ੍ਹਾਂ ਥਿੜਕਿਆ ਹੋਇਆ ਸੀ। ਉਹ ਸੋਚ ਰਿਹਾ ਸੀ ਕਿ ਜੇ ਮੈਨੂੰ ਰਾਤ ਕੁਛ ਹੋ ਜਾਂਦਾ ਤਾਂ ਮੇਰੇ ਬੱਚਿਆਂ ਦਾ ਕੀ ਬਣਦਾ..? ਭਰਾ ਤਾਂ ਅੱਗੇ ਹੀ ਵੈਰੀ ਬਣੇਂ ਹੋਏ ਹਨ..!

ਨਰਸ ਅੰਦਰ ਆਈ।

-"ਐਕਸਕਿਊਜ਼ ਮੀ ਨਰਸ...!" ਕਾਮਰੇਡ ਬੋਲਿਆ।

-"ਯੈੱਸ...?" ਉਸ ਦੇ ਲਚਕਦਾਰ ਸਰੀਰ ਨੇ ਸੱਪ ਵਾਂਗ ਵਲ਼ ਖਾਧਾ।

-"ਡਿੱਡ ਯੂ ਕਾਲ ਦਾ ਪੋਲੀਸ..?"

-"ਓਵੀਅਸਲੀ..! ਵੂਈ ਡਿੱਡ ਲਾਸਟ ਨਾਈਟ...!"

-"ਲਾਸਟ ਨਾਈਟ...? ਬੱਟ ਨੋਬੌਡੀ ਹੈਜ਼ ਕਮ ਯੈੱਟ...?"

-"ਆਈ ਡੋਂਟ ਨੋ ਸਰ...! ਵੂਈ ਡਿੱਡ ਅਵਰ ਡਿਊਟੀ, ਬੱਟ ਆਈ ਕਾਨਟ ਟੈੱਲ ਯੂ, ਵਾਏ ਦੇ ਡਿੱਡ ਨਾਟ ਟਰਨ ਅੱਪ...!" ਨਰਸ ਨਾਗ ਵਾਂਗ ਮੇਹਲਦੀ ਅਤੇ ਫ਼ੁੱਲ ਵਾਂਗ ਮੁਸਕੁਰਾਹਟ ਬਖ਼ੇਰਦੀ ਤੁਰ ਗਈ। ਉਸ ਦੀਆਂ ਭਰਵੀਆਂ ਛਾਤੀਆਂ ਗਿੱਧਾ ਪਾ ਰਹੀਆਂ ਸਨ ਅਤੇ ਮਿਰਗ ਨੈਣ ਮਿਰਚਾਂ ਭੋਰ ਰਹੇ ਸਨ!

ਕਾਮਰੇਡ ਉਦਾਸ ਹੋ ਗਿਆ ਕਿ ਲੁਟੇਰੇ ਗੁੰਡਿਆਂ ਵੱਲੋਂ ਬੁਰੀ ਤਰ੍ਹਾਂ ਫ਼ੱਟੜ ਕੀਤੇ ਇਕ ਇੰਡੀਅਨ ਬੰਦੇ ਦਾ ਹਾਲ ਚਾਲ ਪੁੱਛਣਾ ਤਾਂ ਬਰਤਾਨੀਆਂ ਦੀ ਪੁਲੀਸ ਵੀ ਤਕਲੀਫ਼ ਮੰਨਦੀ ਸੀ..? ਜੇ ਪੁਲੀਸ

ਇਸ ਤਰ੍ਹਾਂ ਹੀ ਕੰਨ ਮੁੱਢ ਮਾਰਦੀ, ''ਹੋਊ ਪਰ੍ਹੇ'' ਕਰਦੀ ਰਹੀ, ਤਾਂ ਇਕ ਨਾ ਇਕ ਦਿਨ ਲੰਡਨ ਦੀਆਂ ਸੜਕਾਂ 'ਤੇ ਤਾਂ ਪਰਲੋਂ ਆ ਜਾਵੇਗੀ ਅਤੇ ਲੰਡਨ ਵਿਤਕਰੇ ਦੀ ਅੱਗ ਵਿਚ ਝੁਲ਼ਸ ਜਾਵੇਗਾ..! ਲੰਡਨ ਦੀ ਗੁੰਡਾ ਮੁੰਡੀਹਰ ਭਾਰਤੀਆਂ ਅਤੇ ਪਾਕਿਸਤਾਨੀਆਂ ਨੂੰ 'ਪਾਕੀ' ਜਾਂ ''ਬਲੈਕ ਬਾਸਟਰਡ'' ਗਰਦਾਨ ਕੇ ਧੜਾ ਧੜ ਫ਼ੱਟੜ ਕਰੀ ਅਤੇ ਲੁੱਟੀ ਜਾ ਰਹੇ ਹਨ, ਅਤੇ ਦੁਨੀਆਂ ਵਿਚ 'ਬਰਾਬਰਤਾ' ਦਾ ਢੰਡੋਰਾ ਪਿੱਟਣ ਵਾਲ਼ੀ ਬਰਤਾਨੀਆਂ ਦੀ ਗੌਰਮਿੰਟ ਦਾ ਕਾਨੂੰਨ ਕਿਸੇ ਅੱਧਮਰੇ ਆਦਮੀ ਦੇ ਬਿਆਨ ਲੈਣੇ ਵੀ ਤਕਲੀਫ਼ ਮੰਨਦਾ ਸੀ...? ਕਾਨੂੰਨ ਦੀ ਨਜ਼ਰ ਵਿਚ ਤਾਂ ਸਾਰੇ ਇੱਕੋ ਜਿਹੇ ਹੋਣੇਂ ਚਾਹੀਦੇ ਨੇ...?

ਹਸਪਤਾਲ਼ ਦੇ ਡਾਕਟਰ ਦੇ ਫ਼ਿਰ ਫ਼ੋਨ ਕਰਨ 'ਤੇ ਕਿਤੇ ਸ਼ਾਮ ਨੂੰ ਜਾ ਕੇ ਇਕ ਗੋਰਾ ਕਾਂਸਟੇਬਲ ਹਸਪਤਾਲ਼ ਆਇਆ। ਉਹ ਸਰਕਾਰੀ ਵਰਦੀ ਵਿਚ ਕਸਿਆ ਸਾਹਣ ਵਾਂਗ ਔਖੇ ਔਖੇ ਸਾਹ ਲੈ ਰਿਹਾ ਸੀ। ਉਸ ਦਾ ਭਰਿੰਡਾਂ ਦੀ ਖੱਖਰ ਵਰਗਾ ਮੂੰਹ ਘੁੱਟਿਆ ਹੋਇਆ ਸੀ ਅਤੇ ਬੇਈਮਾਨ ਜਿਹੀਆਂ ਅੱਖਾਂ ਤਖ਼ਤੇ ਦੀ ਚੂਲ਼ ਵਾਂਗ ਘੁਕੀ ਜਾ ਰਹੀਆਂ ਸਨ। ਜਦ ਉਸ ਨੇ ਟੋਪੀ ਲਾਹੀ ਤਾਂ ਉਸ ਦਾ ਗੰਜ ਥਾਲ਼ੀ ਵਾਂਗ ਲਿਸ਼ਕਿਆ।

ਜਦੋਂ ਕਾਮਰੇਡ ਨੇ ਪਿਛਲੀ ਰਾਤ ਫ਼ੋਨ ਕਰਨ ਦਾ ਵੇਰਵਾ ਪਾਇਆ ਤਾਂ ਉਸ ਬਿੱਲੇ ਕਾਂਸਟੇਬਲ ਦੇ ਇੱਕੋ ਉੱਤਰ ਨੇ ਹੀ ਕਾਮਰੇਡ ਨੂੰ ਸੀਤ ਕਰ ਕੇ ਬਿਠਾ ਦਿੱਤਾ, ''ਯੂ ਆਰ ਨਾਟ ਦਾ ਓਨਲੀ ਵਨ ਮਿਸਟਰ..! ਵੂਈ ਹੈਵ ਅਵਰ ਓਨ ਇਛੂਜ਼ ਟੂ ਸੋਲਵ ਐਜ਼ ਵੈੱਲ, ਅੰਡਰਸੈਂਡ...!'' ਕਾਂਸਟੇਬਲ ਦੀ ਰੁੱਖੀ ਅਤੇ ਬੇਲਿਹਾਜਾ ਗੱਲ ਸੁਣ ਕੇ ਕਾਮਰੇਡ ਖ਼ੂਨ ਦੀ ਘੁੱਟ ਭਰ ਕੇ ਬੈਠ ਗਿਆ। ਗੋਰੇ ਕਾਂਸਟੇਬਲ ਦੀ ਜਾਹਲ ਅਤੇ ਵਹਿਸ਼ੀ ਨਜ਼ਰ ਨੇ ਕਾਮਰੇਡ ਦਾ ਲਹੂ ਪੀ ਲਿਆ ਸੀ! ਗੋਰਾ ਕਾਂਸਟੇਬਲ ਲਾਲ ਸਿੰਘ ਦੀ ਝੁਲ਼ਸੀ ਹਾਲਤ 'ਤੇ ਸਰਸਰੀ ਨਜ਼ਰ ਫ਼ੇਰ ਕੇ ਬੈੱਡ ਦੀ ਬਾਹੀ 'ਤੇ ਹੱਥ ਮਾਰ ਤੁਰ ਗਿਆ। ਜਿਵੇਂ ਲਾਲ ਸਿੰਘ ਦੀ ਖ਼ਸਤਾ ਹਾਲਤ ਦੇਖ ਕੇ ਉਸ ਨੂੰ ਲੱਜਤ ਆ ਗਈ ਸੀ। ਨਾ ਤਾਂ ਉਸ ਨੇ ਹਮਲਾਵਰਾਂ ਦਾ ਹੁਲੀਆ ਪੁੱਛਿਆ ਅਤੇ ਨਾ ਹੀ ਗਿਣਤੀ! ਅਤੇ ਨਾ ਹੀ ਉਸ ਨੇ ਵਾਰਦਾਤ ਬਾਰੇ ਕੋਈ ਸੁਆਲ ਪੁੱਛਿਆ। ਹੁਣ ਕਾਮਰੇਡ ਨੂੰ ਵੀ ਯਕੀਨ ਆ ਗਿਆ ਸੀ ਕਿ ਸਾਰੀ ਪੁਲੀਸ ਨਾ ਸਹੀ, ਪਰ ਕੁਝ ਪੁਲੀਸ ਅਫ਼ਸਰ ਵਿਤਕਰੇ ਦੀ ਮਨਹੂਸ ਅਤੇ ਬਦਬੂ ਮਾਰਦੀ ਮੁਤਰਾਲ਼ ਨਾਲ਼ ਜ਼ਰੂਰ ਲਿੱਬੜੇ ਹੋਏ ਸਨ। ਇਸ ਗੱਲ ਨੇ ਕਾਮਰੇਡ ਦੀ ਸੋਚ ਨੂੰ ਅੱਤ ਦਾ ਧੱਕਾ ਮਾਰ, ਪਿੱਛੇ ਸੁੱਟ ਦਿੱਤਾ। ਉਸ ਦੀ ਅੰਦਰਲੀ ਕਾਮਰੇਡੀ ਕੁਰਲਾਈ ਜਾ ਰਹੀ ਸੀ।

ਕਾਮਰੇਡ ਵਾਹੋ ਦਾਹੀ ਬਾਹਰ ਨਿਕਲ਼ ਗਿਆ ਅਤੇ ਉਸ ਨੇ ਸ਼ਿਕਾਰੀ ਕੁੱਤੇ ਵਾਂਗ ਕਾਂਸਟੇਬਲ ਨੂੰ ਜਾ ਘੇਰਿਆ।

-''ਵੱਅਟ ਡੂ ਯੂ ਵਾਂਟ ਨਾਓ...?'' ਉਹ ਕੱਛਾਂ ਵਿਚ ਹੱਥ ਦੇ ਕੇ ਕੋਹੜ ਕਿਰਲ਼ੇ ਵਾਂਗ ਆਕੜ ਕੇ ਖੜ੍ਹ ਗਿਆ।

-''ਸਰ ਆਈ ਵਾਂਟ ਟੂ ਨੋਅ, ਵਾਏ ਯੂ ਡਿੱਡ ਨਾਟ ਈਵਨ ਆਸਕ ਵਨ ਕੁਐਸਚਨ ਅਬਾਊਟ ਦਾ ਇੰਸੀਡੈਂਟ ਐਂਰ ਅਬਾਊਟ ਅਟੈੱਕਰਜ਼...?'' ਕਾਮਰੇਡ ਦੇ ਅੰਦਰ ਭੂਚਾਲ਼ ਮੱਚਿਆ ਪਿਆ ਸੀ।

-''ਹੇ ਮਿਸਟਰ...! ਆਈ ਨੋਅ ਵੈਰੀ ਵੈੱਲ ਵੱਟ ਆਈ ਹੈਵ ਟੂ ਆਸਕ ਐਂਰ ਡੂ..! ਡੋਂਟ ਇੰਟਰਫ਼ੀਅਰ ਇੰਨ ਅਵਰ ਕੇਸ...! ਅਦਰਵਾਈਜ਼ ਯੂ ਵੈੱਲ ਗਿੱਟ ਇੰਨਟੂ ਟਰੱਬਲ, ਅੰਡਰਸਟੈਂਡ...!''

-''ਆਈ ਵੈੱਲ ਗੋ ਟੂ ਦਾ ਪਰੈੱਸ ਕਾਂਸਟੇਬਲ...!'' ਕਾਮਰੇਡ ਨੇ ਆਖਰੀ ਹਥਿਆਰ ਵਰਤਿਆ ਤਾਂ ਕਾਂਸਟੇਬਲ ਤੁਰਦਾ ਤੁਰਦਾ ਰੁਕ ਗਿਆ ਅਤੇ ਉਸ ਨੇ ਬੜੇ ਗਹੁ ਨਾਲ਼ ਕਾਮਰੇਡ ਵੱਲ ਤੱਕਿਆ।

-''ਆਰ ਯੂ ਥਰੈਟਨਿੰਗ ਮੀ...? ਡੂ, ਵੱਟ ਐਵਰ ਯੂ ਵਾਂਟ ਟੂ ਡੂ ਐਂਡ ਪਿੱਸ ਔਫ਼...!'' ਤੇ ਕਾਂਸਟੇਬਲ ਨਾਸਾਂ 'ਚੋਂ ਠੂੰਹੇਂ ਸੁੱਟਦਾ ਤੁਰ ਗਿਆ।

ਕਾਮਰੇਡ ਬਰਫ਼ ਵਿਚ ਲੱਗਿਆਂ ਵਾਂਗ ਸੁੰਨ ਹੋਇਆ ਖੜ੍ਹਾ ਸੀ।

ਫ਼ਿਰ ਉਸ ਨੂੰ ਪਤਾ ਨਹੀਂ ਕੀ ਸੁੱਝਿਆ..? ਡਰੇ ਬੋਤੇ ਵਾਂਗ ਹਸਪਤਾਲ਼ ਦੇ ਅੰਦਰ ਨੂੰ ਦੌੜ ਪਿਆ।

ਲਾਲ ਸਿੰਘ ਚੁੱਪ ਚਾਪ ਪਿਆ ਸੀ। ਅਣਗਿਣਤ ਸੁਆਲਾਂ ਅਤੇ ਮਜਬੂਰੀਆਂ ਦਾ ਉਸ ਅੰਦਰ ਜਹਾਦ ਛਿੜਿਆ ਹੋਇਆ ਸੀ। ਕਾਮਰੇਡ ਦਿਮਾਗੀ ਉਲਝਣਾਂ ਵਿਚ ਫ਼ਸਿਆ ਹੋਇਆ ਵੀ ਲਾਲ ਸਿੰਘ ਨੂੰ ਕੁਝ ਵੀ ਜ਼ਾਹਿਰ ਕਰਨਾ ਨਹੀਂ ਚਾਹੁੰਦਾ ਸੀ। ਉਸ ਦੀ ਸੋਚ ਅਨੁਸਾਰ ਲਾਲ ਸਿੰਘ ਤਾਂ ਅੱਗੇ ਹੀ ਬੜਾ ਦੁਖੀ ਸੀ। ਕੋਈ ਹੋਰ ਦਿਲ ਢਾਹੂ ਗੱਲ ਦੱਸ ਕੇ ਉਸ ਨੂੰ ਇਸ ਤੋਂ ਜ਼ਿਆਦਾ ਨਾ ਦੁਖੀ ਕੀਤਾ ਜਾਵੇ!

ਸ਼ਾਮ ਨੂੰ ਡਾਕਟਰਾਂ ਦੀ ਟੀਮ 'ਜਨਰਲ ਰਾਊਂਡ' 'ਤੇ ਆਈ।

ਲਾਲ ਸਿੰਘ ਦੀ ਜਾਂਚ ਅਤੇ ਮੁਆਇਨਾਂ ਕਰਨ ਤੋਂ ਬਾਅਦ ਜਾਂਦੇ ਡਾਕਟਰ ਨੂੰ ਕਾਮਰੇਡ ਨੇ ਰੋਕ ਲਿਆ। ਗੁਜਰਾਤੀ ਡਾਕਟਰ ਬੜਾ ਚੰਗਾ ਮਾਨੁੱਖ ਸੀ ਅਤੇ ਚੰਗੀ ਹਿੰਦੀ ਬੋਲਦਾ ਸੀ। ਲਾਲ ਸਿੰਘ ਦਾ ਮੁਆਇਨਾਂ ਉਸ ਨੇ ਹਿੰਦੀ ਵਿਚ ਬੋਲ ਕੇ ਹੀ ਕੀਤਾ ਸੀ।

-''ਬੋਲੋ...?'' ਡਾਕਟਰ ਨੇ ਲੰਬਾ ਸਾਹ ਲੈ ਕੇ ਪੁੱਛਿਆ।

-''ਇਸ ਕੀ ਕਿਆ ਹਾਲਤ ਹੈ ਔਰ ਛੁੱਟੀ ਕਬ ਮਿਲੇਗੀ ਡਾਕਟਰ?''

-''ਹਾਲਤ ਠੀਕ ਹੈ ਜਨਾਬ..! ਔਰ ਛੁੱਟੀ ਕੱਲ੍ਹ ਮਿਲ ਜਾਏਗੀ..! ਹਮ ਦੁਆਈ ਦੇ ਦੇਂਗੇ, ਯੇਹ ਇਨਕੋ ਤੀਨ ਹਫ਼ਤੇ ਲੇਨੀ ਪੜੇਗੀ, ਘਬਰਾਨੇ ਕੀ ਕੋਈ ਬਾਤ ਨਹੀਂ, ਕੁਛ ਅੰਦਰੂਨੀ ਚੋਟੇਂ ਹੈਂ, ਮੈਡੀਸਿਨ ਲੇਨੇ ਸੇ ਬਿਲਕੁਲ ਠੀਕ ਹੋ ਜਾਏਂਗੇ, ਆਪ ਫ਼ਿਕਰ ਮਤ ਕਰੇਂ, ਸਭ ਅੱਛਾ ਹੈ...!'' ਆਖ ਡਾਕਟਰ ਆਪਣੀ ਟੀਮ ਨਾਲ਼ ਚਲਾ ਗਿਆ।

-''ਸਭ ਅੱਛਾ ਹੈ...!'' ਸੋਚ ਕੇ ਕਾਮਰੇਡ ਉਦਾਸ ਹੋ ਗਿਆ। ਸੁਰਤ ਸੰਭਲਣ ਤੋਂ ਲੈ ਕੇ ਕਾਮਰੇਡ 'ਬਰਾਬਰਤਾ' ਲਈ ਲੜਦਾ ਆ ਰਿਹਾ ਸੀ। ਇਸ 'ਕਮਿਊਨਿਜ਼ਮ' ਲਈ ਉਸ ਨੇ ਆਪਣਾ ਸਭ ਕੁਝ ਗੁਆ ਲਿਆ ਸੀ। ਪਰ ਅੱਜ ਗੋਰਿਆਂ ਦੇ ਦੇਸ਼ ਵਿਚ ਹੁੰਦਾ ਸ਼ਰੇਆਮ ਵਿਤਕਰਾ ਦੇਖ ਉਸ ਦੀ ਜ਼ਮੀਰ ਬਿਲਕਣ ਲੱਗ ਪਈ ਸੀ।....

## ਕਿਸ਼ਤ 6

....ਅਸਲ ਵਿਚ ਕਾਮਰੇਡ ਦਾ ਨਾਂ ਕੁਲਦੀਪ ਸਿੰਘ ਸੀ। ਪਰ ਕਾਮਰੇਡਾਂ ਵਿਚ ਉਸ ਨੂੰ 'ਸਾਥੀ' ਜਾਂ 'ਮਾਣਕ' ਆਖ ਕੇ ਬੁਲਾਇਆ ਜਾਂਦਾ। ਕਾਲਜ ਟਾਈਮ ਤੋਂ ਲੈ ਕੇ ਸਕੂਲ ਅਧਿਆਪਕ ਦੇ ਸਫ਼ਰ ਤੱਕ ਕਮਿਊਨਿਸਟ ਪਾਰਟੀ ਦਾ ਚੰਗਾ ਸਰਗਰਮ ਵਰਕਰ ਰਿਹਾ ਸੀ। ਕਾਲਜ ਪੜ੍ਹਦੇ ਸਮੇਂ ਉਸ ਦਾ ਕੰਮ ਲਿਟਰੇਚਰ ਵੰਡਣਾਂ, ਕੰਧਾਂ 'ਤੇ ਪਾਰਟੀ ਦੇ ਸਿਧਾਂਤ ਦੇ ਨਾਅਰੇ ਲਿਖਣੇ ਅਤੇ ਪਾਰਟੀ ਨਾਲ਼ ਪਿੰਡਾਂ 'ਚੋਂ ਚੜ੍ਹਦੀ ਉਮਰ ਦੇ ਨੌਜਵਾਨ ਪ੍ਰੇਰ ਕੇ ਲਹਿਰ ਨਾਲ਼ ਜੋੜਨੇ, ਰਿਹਾ ਸੀ। ਇਕ ਰਾਤ ਮੀਟਿੰਗ ਵਿਚ ਇਕ ਮਤਾ ਪਾਸ ਹੋਇਆ ਕਿ ਕਾਲਜ ਪੜ੍ਹਦੇ ਸਾਰੇ ਵਿਦਿਆਰਥੀ ਹਥਿਆਰਬੰਦ ਹੋਣ! ਪਾਰਟੀ ਵੱਲੋਂ ਉਹਨਾਂ ਨੂੰ ਸੌ-ਸੌ ਰੁਪਏ ਮੁਹੱਈਆ ਹੋਏ ਅਤੇ ਨਾਲ਼ ਦੀ ਨਾਲ਼ ਹਦਾਇਤ ਵੀ ਹੋਈ ਕਿ ਇਹਨਾਂ ਸੌ ਰੁਪਈਆਂ ਦਾ ਹਥਿਆਰ ਹੀ ਖਰੀਦਣਾ ਹੈ।

ਉਸ ਸਮੇਂ ਕਿਸੇ ਪਿੰਡ ਵਿਚ ਇਕ ਬਜ਼ੁਰਗ ਮਿਸਤਰੀ ਆਰਜੀ ਜਿਹੇ ਪਿਸਤੌਲ ਆਪਣੇ ਘਰ ਹੀ ਬਣਾਉਂਦਾ ਸੀ। ਉਹ ਅਸਿੱਧੇ ਤੌਰ 'ਤੇ ਕਮਿਊਨਿਸਟ ਪਾਰਟੀ ਨਾਲ਼ ਹਮਦਰਦੀ ਰੱਖਦਾ ਸੀ, ਕਿਉਂਕਿ ਉਸ ਬਜ਼ੁਰਗ ਮਿਸਤਰੀ ਦੇ ਬਜ਼ੁਰਗ ਪਹਿਲਾਂ ਦੇਸ਼ ਦੀ ਅਜ਼ਾਦੀ ਦੀ ਜੰਗ ਵਿਚ ਲੋੜੀਂਦਾ ਹਿੱਸਾ ਪਾ ਗਏ ਸਨ ਅਤੇ ਉਹਨਾਂ ਦਾ ਅਗਲਾ ਖ਼ੂਨ ਵੀ ਕਿਸੇ ਨਾ ਕਿਸੇ ਤਰ੍ਹਾਂ ਆਪਣੇ ਲੋਕਾਂ ਨੂੰ ਸਮਰਪਤ ਹੋ

ਤੁਰਿਆ ਸੀ। ਇਸ ਲਈ ਹੋਰ ਤਾਂ ਉਹ ਬਜ਼ੁਰਗ ਮਿਸਤਰੀ ਕੁਝ ਕਰ ਨਹੀਂ ਸਕਦਾ ਸੀ। ਪਰ ਉਹ ਨੌਜਵਾਨਾਂ ਨੂੰ ਹਥਿਆਰ ਬਣਾ ਕੇ ਦੇਣ ਲਈ ਰਾਜ਼ੀ ਹੋ ਗਿਆ ਸੀ। ਦਿਨੇਂ ਉਹ ਆਮ ਲੁਹਾਰਾ-ਤਰਖਾਣਾਂ ਕਿੱਤਾ ਕਰਦਾ ਅਤੇ ਰਾਤ ਨੂੰ ਖਰਾਦ 'ਤੇ ਦੇਸੀ ਪਿਸਤੌਲ ਬਣਾਉਂਦਾ।

ਸੌ-ਸੌ ਰੁਪਏ ਦੇ ਨਾਲ਼ ਕਾਮਰੇਡ ਹੋਰਾਂ ਨੂੰ ਪੰਜ-ਪੰਜ ਪੈਸੇ ਦੇ ਸਿੱਕੇ ਦਿੱਤੇ ਗਏ। ਦੇਖ ਕੇ ਸਾਰੇ ਹੱਸ ਪਏ।

-"ਇਹ ਬੀੜੀਆਂ ਵਾਸਤੇ ਐ ਕਿ ਜਰਦੇ ਵਾਸਤੇ ਸਾਥੀ...?" ਕਾਮਰੇਡ ਮਾਣਕ ਨੇ ਪੰਜੀ ਦੇਖ ਕੇ ਜਿਲ੍ਹਾ ਪ੍ਰਧਾਨ ਦਾ ਮਜ਼ਾਕ ਉਡਾਇਆ।

-"ਪਾਰਟੀ ਦਾ ਐਡਾ ਕਾਰਕੁੰਨ ਹੋ ਕੇ ਅਜੇ ਵੀ ਨਹੀਂ ਸਮਝ ਆਈ...?" ਪ੍ਰਧਾਨ ਨੇ ਕਾਮਰੇਡ 'ਤੇ ਬੁੱਲ੍ਹ ਟੇਰੇ।

-"ਜਮਾਂ ਈ ਨੀ...!"

-"ਜਿਹੜੇ ਮਿਸਤਰੀ ਕੋਲ਼ੇ ਤੁਸੀਂ ਜਾਣੈਂ, ਉਹਦੇ ਹੱਥ 'ਚ ਇਹ ਪੰਜੀ ਦੇ ਦੇਣੀਂ..! ਫੇਰ ਤੁਹਾਨੂੰ ਉਸ ਮਿਸਤਰੀ ਨੂੰ ਕੋਈ ਸਪੱਸ਼ਟੀਕਰਣ ਦੇਣ ਦੀ ਲੋੜ ਹੀ ਨਹੀਂ..! ਇਹ ਆਪਣਾ 'ਕੋਡ' ਹੈ..! ਜਦੋਂ ਤੁਸੀਂ ਜਾ ਕੇ ਪੰਜੀ ਉਸ ਦੇ ਹੱਥ 'ਤੇ ਰੱਖੀ ਤਾਂ ਉਸ ਨੂੰ 'ਸੰਤ ਜੀ' ਕਹਿ ਕੇ ਪੁਕਾਰਨੈਂ..! ਇਸ ਨਾਲ਼ ਉਸ ਨੂੰ ਆਪਣੇ ਆਪ ਹੀ ਪਤਾ ਚੱਲ ਜਾਣੈਂ ਕਿ ਤੁਸੀਂ ਕਮਿਊਨਿਸਟ ਪਾਰਟੀ ਦੇ ਇਮਾਨਦਾਰ ਵਰਕਰ ਹੋ..! ਨਹੀਂ ਉਸ ਨੇ ਗਾਲ਼ ਤੋਂ ਬਿਨਾ ਥੋਡੇ ਨਾਲ਼ ਕੋਈ ਗੱਲ ਈ ਨੀ ਕਰਨੀ, ਬਹੁਤ ਅੜਬ ਸੁਭਾਅ ਦਾ ਬੰਦਾ ਹੈ...!" ਕਾਮਰੇਡ ਪ੍ਰਧਾਨ ਦੀ ਦੂਰ ਅੰਦੇਸ਼ੀ 'ਤੇ ਦੰਗ ਰਹਿ ਗਿਆ।

ਅਗਲੇ ਦਿਨ ਸ਼ਾਮ ਨੂੰ ਉਹ ਬੱਸ ਫੜ ਕੇ ਉਸ ਬਜ਼ੁਰਗ ਮਿਸਤਰੀ ਦੇ ਟਿਕਾਣੇਂ 'ਤੇ ਪੁੱਜ ਗਏ। ਮਿਸਤਰੀ ਭੁੰਜੇ ਹੀ ਬੋਰੀ ਵਿਛਾਈ ਪੈਰਾਂ ਭਾਰ ਬੈਠਾ ਸੀ। ਕੋਲ਼ ਲੈਂਪ ਜਗ ਰਿਹਾ ਸੀ ਅਤੇ ਉਸ ਦੇ ਅੱਗੇ ਸੰਤਰਾ ਦਾ ਅਧੀਆ ਰੱਖਿਆ ਹੋਇਆ ਸੀ, ਜੋ ਤਕਰੀਬਨ ਅੱਧਾ ਖਾਲੀ ਹੋ ਚੁੱਕਾ ਸੀ। ਕਾਮਰੇਡ ਦੇ ਨਾਲ਼ ਉਸ ਦਾ ਇਕ ਹੋਰ ਸਾਥੀ ਸੀ।

-"ਆਓ ਬਈ ਜੁਆਨੋਂ...?" ਮਿਸਤਰੀ ਨੇ ਘੋਖ਼ ਭਰੀਆਂ ਨਜ਼ਰਾਂ ਨਾਲ਼ ਉਹਨਾਂ ਦੀ ਤਲਾਸ਼ੀ ਲਈ।

-"ਆਏ ਬਜ਼ੁਰਗੋ..! ਹੋਰ ਸੁਣਾਓ ਕੀ ਹਾਲ ਐ..?" ਕਾਮਰੇਡ ਨੇ ਨਜ਼ਰ ਮਾਰੀ ਕਿ ਅੱਧ ਕੱਚੇ ਘਰ ਵਿਚ ਇਕੱਲਾ ਮਿਸਤਰੀ ਹੀ ਸੀ। ਹੋਰ ਕੋਈ ਨਹੀਂ ਰਹਿੰਦਾ ਸੀ। ਘਰ ਵੀ ਕਾਹਦਾ ਸੀ...? ਇਕ ਪੱਕੀਆਂ ਇੱਟਾਂ ਦਾ ਕਮਰਾ ਅਤੇ ਨਿੱਕਾ ਜਿਹਾ ਵਿਹੜਾ..!

-"ਹਾਲ ਚਾਲ ਠੀਕ ਐ..! ਤੁਸੀਂ ਮੇਰਾ ਸੁਆਦ ਨਾ ਖਰਾਬ ਕਰੋ, ਆਹ ਵੇਲ਼ਾ ਮੇਰਾ ਮਸਤੀ ਮਾਰਨ ਦਾ ਹੁੰਦੈ...!" ਉਸ ਨੇ ਗੱਲ ਇਕ ਟੱਕ ਨਾਲ਼ ਹੀ ਨਬੇੜ ਦਿੱਤੀ।

ਕਾਮਰੇਡ ਸਮਝ ਗਿਆ ਕਿ ਮਿਸਤਰੀ ਬੁੜ੍ਹਾਪੇ ਵਿਚ ਵੀ ਗੁੱਲੀ ਵਾਂਗ ਪੂਰਾ 'ਦਣ' ਰੱਖਦਾ ਸੀ।

-"ਜੇ ਤਾਂ ਕਰਨੀਂ ਐਂ ਕੋਈ ਕੰਮ ਦੀ ਗੱਲ, ਤਾਂ-ਤਾਂ ਕਰੋ..! ਤੇ ਨਹੀਂ ਆਹ ਤੇਸਾ ਦੇਖ ਲਓ, ਇਕ ਵਾਰ ਨਾਲ਼ ਈ ਫ਼ਾਕੜਾਂ ਕਰੂ...!" ਉਸ ਨੇ ਗਿਲਾਸ ਰੱਖ ਕੇ ਤੇਸਾ ਫ਼ੜ ਲਿਆ।

-"ਇਹਦੀ ਲੋੜ ਈ ਨੀ ਪੈਣੀਂ ਸੰਤ ਜੀ...! ਆਹ ਲਓ ਆਪਣੀਂ ਭੇਟਾ..!" ਕਾਮਰੇਡ ਨੇ ਪੰਜ ਪੈਸੇ ਦਾ ਸਿੱਕਾ ਉਸ ਦੇ ਹੱਥ 'ਤੇ ਧਰਦਿਆਂ ਕਿਹਾ।

ਮਿਸਤਰੀ ਦਾ ਚੜ੍ਹਿਆ ਪਾਰਾ ਥਾਂ ਸਿਰ ਆ ਗਿਆ।

-"ਤੁਸੀਂ ਐਵੇਂ ਈ ਮੇਰਾ ਬਲੱਡ ਪ੍ਰੈਸ਼ਰ ਚਾਹੜਤੀ ਗਏ..? ਉਦੋਂ ਈ ਦੱਸ ਦਿੰਦੇ ਬਈ ਤੁਸੀਂ ਯੋਧੇ ਐਂ...!" ਉਸ ਨੇ ਤੇਸਾ ਰੱਖ ਕੇ ਪੈੱਗ ਪਾ ਲਿਆ।

ਕਾਮਰੇਡ ਦੇ ਨਾਲ਼ ਉਸ ਦਾ ਸਾਥੀ ਵੀ ਹੱਸ ਪਿਆ।

-"ਹਾਂ ਯੋਧਿਓ..! ਹੁਣ ਬੋਲੋ...!" ਉਸ ਨੇ ਪੈੱਗ ਅੰਦਰ ਸੁੱਟ ਕੇ ਘੋੜ੍ਹੇ ਵਾਂਗ ਫ਼ਰਾਟਾ ਜਿਹਾ ਮਾਰਦਿਆਂ ਕਿਹਾ।

-" ਸੰਤ ਜੀ, ਦੋ ਹਥਿਆਰਾਂ ਦੀ ਲੋੜ ਐ...!"

-"ਹਥਿਆਰ..? ਹਥਿਆਰ ਤਾਂ ਬਹੁਤ ਤਰ੍ਹਾਂ ਦੇ ਹੁੰਦੇ ਐ ਯੋਧਿਓ...! ਬੋਲੋ ਕੀ ਚਾਹੀਦੈ..? ਫ਼ਾਈਟਰ ਜੈੱਟ, ਟੈਂਕ, ਤੋਪ, ਮਸ਼ੀਨਗੰਨ, ਗਰਨੇਡ, ਰਾਕਟ ਲਾਂਚਰ, ਬਰੇਨ, ਸਟੇਨ, ਬੰਦੂਕ, ਰਿਵਾਲਵਰ ਜਾਂ ਪਿਸਤੌਲ...?" ਪੀਤੀ ਵਿਚ ਉਸ ਨੇ ਮੁੰਡਿਆਂ 'ਤੇ ਵਿਅੰਗ ਦਾ ਵਾਰ ਕੀਤਾ।

-"ਕਾਹਨੂੰ ਸੰਤ ਜੀ..! ਸਾਨੂੰ ਤਾਂ ਦੋ ਪਿਸਤੌਲ ਈ ਚਾਹੀਦੇ ਐ...!"

-"ਤੇ ਮੈਂ ਕਿਹੜਾ ਥੋਨੂੰ ਹਵਾਈ ਜਹਾਜ ਦੀ ਚਾਬੀ ਫੜਾਈ ਜਾਨੈਂ..?" ਉਹ ਸੰਜੀਦਾ ਜਿਹਾ ਹੋਇਆ ਹੱਸ ਪਿਆ। ਗੁੱਝੀ ਗੱਲ ਕਰਕੇ ਅਗਲੇ ਨੂੰ ਖੂੰਜੇ ਲਾਉਣਾ ਮਿਸਤਰੀ ਦੀ ਆਦਤ ਸੀ।

ਕਾਮਰੇਡ ਨੇ ਦੋ ਸੌ ਰੁਪਈਆ ਮਿਸਤਰੀ ਨੂੰ ਫੜਾ ਦਿੱਤਾ।

ਉਂਗਲਾਂ ਦਾ ਚਿਮਟਾ ਬਣਾ ਕੇ ਮਿਸਤਰੀ ਨੇ ਨੋਟ ਫੜ ਕੇ ਅੰਦਰਲੀ ਜੇਬ ਵਿਚ ਪਾ ਲਏ।

-"ਅੱਛਾ..! ਥੋਨੂੰ ਦੋ ਬਟੇਰੇ ਚਾਹੀਦੇ ਐ...! ਕੋਈ ਨਾ..! ਬਣ ਜਾਣਗੇ..! ਤੁਸੀਂ ਅਗਲੇ ਐਤਵਾਰ ਆ ਕੇ ਦੋ ਬਟੇਰੇ ਤੇ ਦੋ-ਦੋ ਗੁੱਲੀਆਂ ਲੈ ਜਾਇਓ, ਸਮਾਨ ਤਿਆਰ ਹੋਊ...! ਨੋ ਚਿੰਤਾ...! ਨੋ ਫ਼ਿਕਰ...! ਗੁੱਲੀਆਂ ਐਂਡ ਬਟੇਰੇ ਅਗਲੇ ਹਫ਼ਤੇ ਰੈਡੀ...! ਨੋ ਚਿੰਤਾ ਯੋਧਿਓ..!" ਕਰਦੇ ਕਰਦੇ ਮਿਸਤਰੀ ਨੇ ਅਧੀਏ ਵਿਚੋਂ ਆਖਰੀ ਪੈੱਗ ਗਿਲਾਸ ਵਿਚ ਉਲੱਦ ਲਿਆ।

-''ਚਲੋ ਬਟੇਰੇ ਤਾਂ ਮੰਨ ਲਿਆ ਸੰਤ ਜੀ, ਪਰ ਆਹ ਗੁੱਲੀਆਂ ਕੀ ਹੁੰਦੀਐਂ..?'' ਜਦੋਂ ਕਾਮਰੇਡ ਨੇ ਮਿਸਤਰੀ ਨੂੰ ਪੁੱਛਿਆ ਤਾਂ ਮਿਸਤਰੀ ਕਾਣੇਂ ਬੋਕ ਵਾਂਗ ਭੂਸਰਿਆ ਉਹਨਾਂ ਵੱਲ ਝਾਕਿਆ। ਉਸ ਦੀਆਂ ਨਿੱਕੀਆਂ ਅੱਖਾਂ ਵਿਚ ਨਸ਼ਾ ਦੀਵੇ ਦੀ ਲਾਟ ਵਾਂਗ ਡੋਲ ਰਿਹਾ ਸੀ।

-''ਤੁਸੀਂ ਇਨਕਲਾਬ ਲਿਆਓਂਗੇ...? ਥੋਨੂੰ ਗੁੱਲੀਆਂ ਦਾ ਨੀ ਪਤਾ..? ਜੇ ਨਹੀਂ ਪਤਾ ਤਾਂ ਡਮਾਕ ਕਿਉਂ ਨੀ ਲੜਾਉਂਦੇ..? ਉਏ ਕਮਲ਼ਿਓ..! ਗੁੱਲੀਆਂ ਮੈਂ ਪਿਸਤੌਲ ਦੇ ਰੌਂਦਾਂ ਨੂੰ ਕਹਿੰਨੈਂ...! ਮਾਰੋਂਗੇ ਤੁਸੀਂ ਵੀ ਮਾਰਾਂ..! ਬੇਬੇ ਨੂੰ ਘਰੇ ਬੜ੍ਹਕ ਮਾਰ ਕੇ ਆਏ ਹੋਣਗੇ, ਬੇਬੇ ਅਸੀਂ ਇਨਕਲਾਬ ਲਿਆਉਣ ਚੱਲੇ ਐਂ...! ਤੁਸੀਂ ਤਾਂ ਗੱਲਾਂ ਗੱਲਾਂ 'ਚ ਈ ਪੀਤੀ ਲੱਸੀ ਦਾ ਮੁੱਲ ਮੋੜਨ ਆਲ਼ੇ ਐਂ...!''

ਅਨਪੜ੍ਹ ਮਿਸਤਰੀ ਨੇ ਉਹਨਾਂ 'ਪੜ੍ਹਿਆਂ ਲਿਖਿਆਂ' ਨੂੰ ਡੱਕੇ ਦਾ ਨਹੀਂ ਛੱਡਿਆ ਸੀ।

-''ਪਰਸੋਂ ਆ ਜਾਇਓ...! ਸਮਾਨ ਤਿਆਰ ਹੋਊ..! ਬਾਬੇ ਦਾ ਕਲਾ ਮਰੋੜਿਆ ਦੇਖਿਓ..!''

-''ਕਿੰਨੁ ਕੁ ਵਜੇ ਆਈਏ ਸੰਤ ਜੀ...?''

-''ਮੈਂ ਸੰਤ ਸਿਰਫ਼ ਇਕ ਆਰੀ ਕਹਾਉਨਾਂ ਹੁੰਨੈਂ..! ਉਹ ਵੀ ਸਿਰਫ਼ ਜਾਣ ਪਛਾਣ ਵਾਸਤੇ-!''

-''ਮਾਫ਼ ਕਰਨਾ ਮਿਸਤਰੀ ਜੀ..! ਫੇਰ ਵੀ ਕਿੰਨੇ ਕੁ ਵਜੇ ਆਈਏ..?''

-''ਹੁਣ ਮੈਂ ਅਛਟਾਮ 'ਤੇ ਲਿਖ ਕੇ ਦੇਵਾਂ..? ਮੇਰਾ ਐਥੇ ਦਫਤਰ ਖੋਲ੍ਹਿਐ ਜਾਂ ਮੇਰੀ ਫ਼ੈਕਟਰੀ ਲਾਈ ਐ..? ਆਥਣੇ ਪੰਜ ਵਜੇ ਤੋਂ ਬਾਅਦ ਜਦੋਂ ਮਰਜੀ ਆ ਜਿਓ..! ਢਿੰਬਰੀਆਂ ਟੈਟ ਹੋਣਗੀਆਂ...! ਗੁੱਡਮੈਨ ਦੀ ਲਾਲਟਣ ਬਣਿਆਂ ਪਿਆ ਹੋਊ..!'' ਤੇ ਉਸ ਨੇ ਆਖਰੀ ਗਿਲਾਸ ਸ਼ਰਬਤ ਦੇ ਪਾਣੀ ਵਾਂਗ ਖਾਲੀ ਕਰ ਦਿੱਤਾ।

ਕਾਮਰੇਡ ਹੋਰੀਂ ਚੁੱਪ ਚਾਪ ਬਾਹਰ ਆ ਗਏ। ਉਹ ਮਿਸਤਰੀ ਦੇ ਸਲੂਕ ਤੋਂ ਹੈਰਾਨ ਸਨ। ਕਦੇ ਮਿਸਤਰੀ ਕਿੰਨਾਂ ਪਿਆਰ ਜਤਾਉਂਦਾ ਸੀ ਅਤੇ ਕਦੇ ਉਂ ਈਂ ਵੱਢਣ ਆਉਂਦਾ ਸੀ।

-''ਬੜਾ ਮੂੜ੍ਹੀ ਬੰਦੈ...!'' ਕਾਮਰੇਡ ਦੇ ਨਾਲ਼ ਆਏ ਸਾਥੀ ਨੇ ਪਹਿਲੀ ਵਾਰ ਚੁੱਪ ਤੋੜੀ ਸੀ।

-''ਮੈਨੂੰ ਮੈਦ ਐ ਦਾਰੂ ਚੜ੍ਹਗੀ ਮਿਸਤਰੀ ਨੂੰ..!''

-''ਕੱਲਾ ਕਹਿਰਾ ਬੰਦੈ, ਗੁੱਸਾ ਵੀ ਕੀਹਦੇ 'ਤੇ ਕੱਢੇ..? ਕਿਸੇ 'ਤੇ ਤਾਂ ਬੰਦੇ ਨੇ ਹੱਥ ਹੌਲ਼ਾ ਕਰਨਾ ਈ ਹੋਇਆ..!'' ਆਖ ਕੇ ਕਾਮਰੇਡ ਹੱਸ ਪਿਆ।

ਤੀਜੇ ਦਿਨ ਸ਼ਾਮ ਨੂੰ ਉਹ ਮਿਸਤਰੀ ਕੋਲ਼ ਪਹੁੰਚ ਗਏ।

ਅੱਜ ਉਹ ਚੁੱਪ ਚੁੱਪ ਜਿਹਾ ਸੀ। ਬੋਲ ਨਹੀਂ ਸੀ ਰਿਹਾ। ਉਸ ਨੇ ਕਾਮਰੇਡ ਹੋਰਾਂ ਨੂੰ ਦੋ ਪਿਸਤੌਲ ਦੇ ਕੇ ਦੋ-ਦੋ ਐੱਲ. ਜੀ. ਦੇ ਰੌਂਦ ਹੱਥ ਫੜਾ ਦਿੱਤੇ ਅਤੇ ਸਿਰਫ਼, ''ਇਹਨਾਂ ਨੂੰ ਕਿਤੇ ਰਾਤ ਬਰਾਤੇ ਬਾਹਰ ਜਾ ਕੇ ਟੈਸਟ ਕਰ ਲਿਓ..!'' ਹੀ ਆਖਿਆ।

ਉਹ ਸਮਾਨ ਲੈ ਕੇ ਬਾਹਰ ਆ ਗਏ।

ਤਕਰੀਬਨ ਅੱਧੀ ਰਾਤ ਉਹ ਪਿੰਡ ਪਹੁੰਚੇ। ਘਰੋਂ ਘਰਦਿਆਂ ਦੇ ਛਿਤਰੌਲ਼ ਤੋਂ ਡਰਦੇ ਉਹ ਪਿੰਡ ਦੇ ਬਾਹਰ ਬਾਹਰ ਸਕੂਲ ਵਿਚ ਹੀ ਪ੍ਰਾਰਥਨਾ ਕਰਨ ਵਾਲ਼ੇ ਥੜ੍ਹੇ ਜਿਹੇ ਦੇ ਉੱਪਰ ਹੀ ਲਿਟ ਗਏ ਅਤੇ ਸਵੇਰੇ ਪਾਠੀ ਬੋਲਦੇ ਨਾਲ਼ ਹੀ ਉਠ ਕੇ ਤੁਰ ਗਏ। ਕਾਮਰੇਡ ਨੂੰ ਪਤਾ ਸੀ ਕਿ ਬਾਪੂ ਪਾਠੀ ਬੋਲਦੇ ਨਾਲ਼ ਹੀ ਖੇਤ ਹਲ਼ ਜੋੜ ਕੇ ਤੁਰ ਜਾਂਦਾ ਸੀ। ਘਰ ਆ ਕੇ ਉਹਨਾਂ ਨੇ ਹਥਿਆਰ ਇਕ ਪੋਣੇਂ ਜਿਹੇ ਦੇ ਵਿਚ ਲਪੇਟੇ ਅਤੇ ਪਰਦੇ ਨਾਲ਼ ਮਾਂ ਵਾਲ਼ੇ ਸੰਦੂਕ ਵਿਚ ਰੱਖ ਦਿੱਤੇ। ਕਈ ਦਿਨ ਉਹਨਾਂ ਨੂੰ ਹਥਿਆਰ 'ਟੈਸਟ' ਕਰਨ ਦਾ ਟਾਈਮ ਹੀ ਨਾ ਮਿਲ਼ਿਆ।

ਇਕ ਦਿਨ ਕਾਮਰੇਡ ਬੇਬੇ ਦੇ ਸੰਦੂਕ ਕੋਲ਼ ਮੰਜਾ ਡਾਹੀ ਪਿਆ ਸੀ।

ਰਾਤ ਜ਼ਿਆਦਾ ਦੇਰ ਨਾਲ਼ ਆਉਣ ਕਰਕੇ ਸੂਰਜ ਚੜ੍ਹੇ ਤੱਕ ਉਸ ਦੀ ਜਾਗ ਨਾ ਖੁੱਲ੍ਹੀ।

ਸਵੇਰੇ ਅੱਠ ਕੁ ਵਜੇ ਬੇਬੇ ਦੀ ਬੱਕੜਵਾਹ ਨਾਲ਼ ਉਸ ਦੀ ਨੀਂਦ ਟੁੱਟੀ। ਬੇਬੇ ਉਹਨਾਂ ਦੇ ਕੱਪੜੇ ਵਿਚ ਬੰਨ੍ਹੇਂ ਹਥਿਆਰਾਂ ਨੂੰ ਟੋਹ-ਟੋਹ ਕੇ ਆਖ ਰਹੀ ਸੀ, ''ਨੀ ਆਹ ਆਪਣੇ ਸੇਵੀਆਂ ਵੱਟਣ ਆਲ਼ੀ ਮਸ਼ੀਨ ਜੀ ਕੀਹਦੀ ਰੜਕੀ ਜਾਂਦੀ ਐ...?'' ਬੇਬੇ ਨੂੰ ਹਥਿਆਰ ਦੀ ਨਾਲ਼ੀ ਤੋਂ ਸੇਵੀਆਂ ਵੱਟਣ ਵਾਲ਼ੀ ਮਸ਼ੀਨ ਹੀ ਲੱਗ ਰਹੀ ਸੀ। ਗੱਲ ਕਾਮਰੇਡ ਨੂੰ ਵੀ ਖੁੜਕ ਗਈ ਕਿ ਹਥਿਆਰ ਬੇਬੇ ਦੇ ਹੱਥ ਲੱਗ ਚੁੱਕੇ ਹਨ। ਉਸ ਨੇ ਖਿਝ ਕੇ ਬੇਬੇ ਨੂੰ ਆਖਿਆ, ''ਇਹ ਮਸ਼ੀਨ ਬੇਬੇ ਚਕਰ ਆਲ਼ੇ ਮੀਤੇ ਦੀ ਐ..! ਉਹਨੇ ਆਬਦੀ ਭੈਣ ਨੂੰ ਫੜਾ ਕੇ ਆਉਣੀ ਸੀ, ਪਰ ਉਹਦਾ ਟਾਈਮ ਈ ਨੀ ਲੱਗਿਆ, ਅੱਜ ਫੜਾ ਕੇ ਆਉਨੈਂ, ਲਿਆ ਫੜਾ ਮੈਨੂੰ...!''

-''ਥੋਨੂੰ ਭਾਈ ਭੈਣਾਂ ਦਾ ਕਾਹਨੂੰ ਕੋਈ ਫ਼ਿਕਰ ਐ ਭਾਈ..? ਤੁਸੀਂ ਤਾਂ ਬਣੇਂ ਫ਼ਿਰਦੇ ਓਂ ਵੱਡੇ ਦੇਸ਼ ਭਗਤ...! ਤੇਰਾ ਪਿਉ ਨਿੱਤ ਪਿੱਟਦੈ ਬਈ ਤੇਰੇ ਕੌਮਨਸ਼ਟ ਜਿੱਦਣ ਪੁਲ਼ਸ ਦੇ ਹੱਥ ਆ ਗਏ, ਬੱਖੀਆਂ ਚਿੱਬ ਪਾ ਕੇ ਹਟਣਗੇ...!'' ਬੇਬੇ ਨੇ ਹਥਿਆਰਾਂ ਵਾਲ਼ੀ ਪੋਟਲ਼ੀ ਜਿਹੀ ਕਾਮਰੇਡ ਦੇ ਮੰਜੇ 'ਤੇ ਸੁੱਟਦਿਆਂ ਕਿਹਾ। ਕਾਮਰੇਡ ਨੇ ਹਥਿਆਰ ਉਪਰ ਲਏ ਖ਼ੇਸ ਹੇਠ ਦੇ ਲਏ। ਜਦੋਂ ਬੇਬੇ ਬਾਹਰ ਨਿਕਲ਼ੀ ਤਾਂ ਕਾਮਰੇਡ ਨੇ ਪੋਟਲ਼ੀ ਡੱਬ ਵਿਚ ਤੁੰਨ ਕੇ ਕੁੱਤੇ ਵਾਂਗ ਬਾਹਰ ਨੂੰ ਤੀੜ ਦੇ ਲਈ। ਉਹ ਸਿੱਧਾ ਹੀ ਪਿੰਡ ਦੇ ਸਾਥੀ ਕੰਤੇ ਕੋਲ਼ ਪਹੁੰਚਿਆ ਅਤੇ ਸਾਰੀ ਗੱਲ ਦੱਸੀ। ਸਾਥੀ ਦੀ ਸਕੀਮ 'ਤੇ ਉਹਨਾਂ ਨੇ ਹਥਿਆਰ 'ਡਾਲਡੇ' ਵਾਲ਼ੇ ਡੱਬੇ ਵਿਚ ਬੰਦ ਕਰ ਸਾਥੀ ਦੇ ਖੇਤ ਜਾ ਨੱਪੇ!

-''ਇਹਨਾਂ ਨੂੰ ਟੈਸਟ ਵੀ ਕਰ ਕੇ ਦੇਖ ਲਈਏ...?'' ਕੰਤੇ ਨੇ ਕਿਹਾ।

-''ਅੱਜ ਰਾਤ ਨੂੰ ਕਰਾਂਗੇ...!''

-''ਕਿੱਥੇ..?''

-''ਐਥੇ ਖੇਤ ਈ ਕਰਾਂਗੇ...!''

ਸਕੀਮ ਪਾਸ ਹੋ ਗਈ। ਰਾਤ ਨੂੰ ਰੋਟੀ ਖਾ ਕੇ ਉਹ 'ਬਾਹਰ' ਜਾਣ ਦੇ ਬਹਾਨੇ ਖੇਤ ਆ ਗਏ ਅਤੇ ਦੱਬੇ ਹਥਿਆਰ ਕੱਢ ਲਏ।

ਬੈਟਰੀ ਦੇ ਚਾਨਣ ਵਿਚ ਉਹਨਾਂ ਨੇ ਹਥਿਆਰ ਨਿਰਖੇ। ਉਹਨਾਂ ਦੀ ਖ਼ੁਸ਼ੀ ਦੀ ਕੋਈ ਹਾਥ ਨਹੀਂ ਸੀ।

-''ਬੋਲ ਹੁਣ ਲਾਲ ਸਲਾਮ..! ਕਾਹਨੂੰ ਮੁਆਇਨਾਂ ਜਿਹਾ ਕਰੀ ਜਾਨੈਂ ਕਾਮਰੇਡ..!''

ਜਦ ਕਾਮਰੇਡ ਨੇ ਐੱਲ. ਜੀ. ਦਾ ਰੌਂਦ ਚਾਹੜ ਕੇ ਪਿਸਤੌਲ ਦਾ ਮੂੰਹ ਉਪਰ ਨੂੰ ਕਰ ਕੇ 'ਘੋੜ੍ਹਾ' ਦੱਬਿਆ ਤਾਂ 'ਠੁੱਸ' ਦੀ ਅਵਾਜ਼ ਜਿਹੀ ਆਈ। ਭੜ੍ਹਾਕਾ ਨਹੀਂ ਪਿਆ ਸੀ। ਦੋਨੋਂ ਹੈਰਾਨ ਜਿਹੇ ਹੋਏ ਖੜ੍ਹੇ ਸਨ ਕਿ ਫ਼ਾਇਰ ਦਾ ਖੜਕਾ ਕਿਉਂ ਨਹੀਂ ਹੋਇਆ..? ਜਦ ਕੰਤੇ ਨੇ ਬੈਟਰੀ ਜਗਾ ਕੇ ਕਾਮਰੇਡ ਦੇ ਹੱਥ ਵੱਲ ਕੀਤੀ ਤਾਂ ਉਹਨਾਂ ਦੇ ਹੋਸ਼ ਉਡ ਗਏ। ਕਾਮਰੇਡ ਦੇ ਹੱਥ ਵਿਚ ਸਿਰਫ਼ ਪਿਸਤੌਲ ਦਾ 'ਮੁੱਠਾ' ਜਿਹਾ ਹੀ ਰਹਿ ਗਿਆ ਸੀ। ਰੌਂਦ ਤਾਂ ਨਾਲ਼ੀ ਲੈ ਕੇ ਉੱਡ ਗਿਆ ਸੀ..! ਉਹਨਾਂ ਦੇ ਹੋਰ ਭਾਅ ਦੀ ਬਣ ਗਈ। ਹੁਣ ਇਹਦੀ ਨਾਲ਼ੀ ਕਿਵੇਂ ਭਾਲ਼ੀ ਜਾਵੇ..? ਜੇ ਕਿਸੇ ਦੇ ਹੱਥ ਲੱਗ ਗਈ, ਪੁਲੀਸ ਨੂੰ ਖ਼ਬਰ ਕਰੇਗਾ ਅਤੇ ਪੁਲੀਸ ਦੀ ਸ਼ੱਕ ਦੀ ਸੂਈ ਫ਼ਿਰ ਕਾਮਰੇਡਾਂ ਵੱਲ ਹੀ ਤਿਲ੍ਹਕਣੀਂ ਸੀ..! ਉਹਨਾਂ ਨੇ ਮਤਾ ਪਕਾਇਆ ਕਿ ਐਥੇ ਨਿਸ਼ਾਨੀ ਰੱਖ ਲਈ ਜਾਵੇ ਅਤੇ ਸਵੇਰੇ ਚਾਨਣ ਹੁੰਦਿਆਂ ਹੀ ਨਾਲ਼ੀ ਭਾਲ਼ ਕੇ ਮਿਸਤਰੀ ਕੋਲ਼ ਚੱਲਿਆ ਜਾਵੇ!

ਸਾਰੀ ਰਾਤ ਦੋਨਾਂ ਨੂੰ ਅੱਚਵੀ ਜਿਹੀ ਲੱਗੀ ਰਹੀ।

ਪੂਰੀ ਨੀਂਦ ਨਾ ਪਈ।

ਪੁਲੀਸ ਨਾਲ਼ੋਂ ਜ਼ਿਆਦਾ ਡਰ ਕਾਮਰੇਡ ਨੂੰ ਬਾਪੂ ਦਾ ਸੀ!

ਸਵੇਰੇ ਪਹੁ ਫ਼ਟਦੀ ਨਾਲ਼ ਹੀ ਉਹ ਵਾਹੋਦਾਹੀ ਖੇਤ ਨੂੰ ਨਿਕਲ਼ ਤੁਰੇ। ਨਿਸ਼ਾਨੀ ਵਾਲ਼ੀ ਜਗਾਹ ਤੋਂ ਉਹਨਾਂ ਨੇ ਜੰਗੀ ਪੱਧਰ 'ਤੇ ਨਾਲ਼ੀ ਦੀ ਭਾਲ਼ ਸ਼ੁਰੂ ਕਰ ਦਿੱਤੀ। ਤਕਰੀਬਨ ਅੱਧਾ ਕੁ ਕਿੱਲਾ ਬੜੀ ਬਾਰੀਕੀ ਨਾਲ਼ ਗਾਹੁੰਣ ਤੋਂ ਮਗਰੋਂ ਉਹਨਾਂ ਨੂੰ ਕਪਾਹ ਦੇ ਖੇਤ ਵਿਚ ਲਿੱਬੜੀ ਪਈ ਪਿਸਤੌਲ ਦੀ ਨਾਲ਼ੀ ਮਿਲ਼ ਗਈ। ਉਹਨਾਂ ਦੇ ਸਾਹ ਵਿਚ ਸਾਹ ਆਇਆ ਅਤੇ ਉਹ ਦੁਪਿਹਰ ਤੋਂ ਬਾਅਦ ਮਿਸਤਰੀ ਵੱਲ ਨੂੰ ਬੱਸ ਚੜ੍ਹ ਗਏ।

ਮਿਸਤਰੀ ਅੱਜ ਫ਼ਿਰ ਰੰਗਾਂ ਵਿਚ ਹੋਇਆ ਬੈਠਾ ਸੀ।

-''ਆਓ ਬਈ ਯੋਧਿਓ...! ਸਲੂਟ ਮਾਰਦੇ ਐਂ ਥੋਨੂੰ..!''

-''ਕਾਹਦੀ ਗੱਲ ਐ ਮਿਸਤਰੀ ਜੀ..! ਅਸੀਂ ਹਥਿਆਰ ਟੈਸਟ ਕਰਨ ਲੱਗੇ ਸੀ, ਤੇ ਇਹ ਤਾਂ ਖਸਮਾਂ ਨੂੰ ਖਾਣਾਂ ਨਾਲ਼ੀ ਲੈ ਕੇ ਈ ਉਡ ਗਿਆ..! ਸਾਡਾ ਤਾਂ ਇਕ ਰੌਂਦ ਵੀ ਖਰਾਬ ਹੋ ਗਿਆ..!'' ਕਾਮਰੇਡ ਨੇ ਗਿਲਾ ਕੀਤਾ ਤਾਂ ਮਿਸਤਰੀ ਨੇ ਗੁੱਸੇ ਵਿਚ ਤੇਸਾ ਚੁੱਕ ਲਿਆ। ਉਸ ਦੀਆਂ ਅੱਖਾਂ ਵਿਚ ਹੁਣ ਨਸ਼ਾ ਨਹੀਂ ਤਬਾਹੀ ਮੱਚਦੀ ਸੀ।

-''ਆਹ ਫੜ ਯੋਧਿਆ ਤੇਸਾ...!'' ਉਸ ਨੇ ਤੇਸਾ ਕਾਮਰੇਡ ਦੇ ਹੱਥ ਥੰਮ੍ਹਾ ਦਿੱਤਾ।

-''ਇਹ ਕੀ ਮਿਸਤਰੀ ਜੀ..?''

-''ਮੇਰਾ ਆਹ ਸੱਜਾ ਹੱਥ ਵੱਢ..!'' ਉਸ ਨੇ ਆਪਣਾ ਗੁੱਟ ਲੱਕੜ ਦੇ ਮੁੱਛ 'ਤੇ ਰੱਖ ਲਿਆ, ''ਵੱਢ-ਵੱਢ..!''

ਕਾਮਰੇਡ ਡੌਰ ਭੌਰ ਹੋ ਗਏ।

-''ਉਏ ਉਹ ਕੁਲੱਛਣੇਂ ਹੱਥਾਂ ਦਾ ਕੀ ਰੱਖਣਾ, ਜਿਹਨਾਂ ਨੇ ਇਕ ਦਗਾ ਦੇਣ ਵਾਲ਼ਾ ਹਥਿਆਰ ਬਣਾਇਆ..? ਜੇ ਯੋਧਿਓ ਥੋਡੀ ਕਿਸੇ ਨਾਲ਼ ਟੱਕਰ ਹੋ ਜਾਂਦੀ, ਤਾਂ ਥੋਡੀ ਤਾਂ ਹੋਗੀ ਸੀ ਨਾ ਜਾਹ ਜਾਂਦੀ..?''

-''ਚਲੋ, ਕੋਈ ਗੱਲ ਨੀ ਮਿਸਤਰੀ ਜੀ..! ਸ਼ੁਕਰ ਐ ਨੁਕਸਾਨ ਤੋਂ ਬਚ ਗਏ..! ਅਸੀਂ ਵੀ ਟੈਸਟ ਕਰਨ ਤੋਂ ਬਿਨਾਂ ਹਥਿਆਰ ਕਿਤੇ ਵਰਤਣ ਨੀ ਸੀ ਲੱਗੇ! ਤੁਸੀਂ ਚਿੰਤਾ ਨਾ ਕਰੋ, ਸਾਨੂੰ ਹੋਰ ਹਥਿਆਰ ਬਣਾ ਦਿਓ!''

-''ਨਹੀਂ ਯਾਰ..! ਤੂੰ ਮੇਰਾ ਹੱਥ ਵੱਢ..! ਇਹ ਚੰਦਰਾ ਹੱਥ ਰਹਿਣਾਂ ਈ ਨੀ ਚਾਹੀਦਾ..!'' ਮਿਸਤਰੀ ਬੁਰੀ 'ਤੇ ਆਇਆ ਹੋਇਆ ਸੀ, ''ਹੱਥ ਵੱਢ ਦੇ ਮੇਰਾ..!''

-''ਮਿਸਤਰੀ ਜੀ..! ਥੋਡਾ ਹੱਥ ਵੱਢ ਕੇ ਅਸੀਂ ਆਪਣਾ ਹੀ ਨੁਕਸਾਨ ਕਰਾਂਗੇ..! ਆਹ ਲਓ ਇਕ ਪੈੱਗ ਪੀਓ..!'' ਕਾਮਰੇਡ ਨੇ ਤੇਸਾ ਪਰ੍ਹਾਂ ਸੁੱਟ ਕੇ ਕਾਮਰੇਡ ਨੂੰ ਸਾਹਮਣੇਂ ਪਿਆ ਅਧੀਆ ਫੜਾ ਦਿੱਤਾ, ''ਮਿਸਤਰੀ ਜੀ..! ਵੱਡੇ ਵੱਡੇ ਜਹਾਜ ਡਿੱਗ ਪੈਂਦੇ ਐ, ਨਾਲ਼ੇ ਵੱਡੀਆਂ ਵੱਡੀਆਂ ਕੰਪਣੀਆਂ 'ਚੋਂ ਬਣੇਂ ਹੁੰਦੇ ਐ, ਇਹ ਤਾਂ ਫੇਰ ਇਕ ਨਿੱਕਾ ਜਿਹਾ ਹਥਿਆਰ ਸੀ..? ਤੁਸੀਂ ਬਹੁਤੀ ਗੱਲ ਦਿਲ 'ਤੇ ਨਾ ਲਾਓ..! ਜਦੋਂ ਅਸੀਂ ਨੀ ਥੋਡੇ ਨਾਲ਼ ਕੋਈ ਗੁੱਸਾ ਕੀਤਾ, ਤਾਂ ਤੁਸੀਂ ਕਾਹਤੋਂ ਮਰਨ ਮਾਰਨ 'ਤੇ ਹੋਏ ਪਏ ਓਂ...? ਤੁਸੀਂ ਗੁੱਸਾ ਥੁੱਕੋ ਤੇ ਇਕ ਪੈੱਗ ਲਾਉਣ ਦੀ ਕਿਰਪਾਲਤਾ ਕਰੋ..! ਮਿਸਤਰੀ ਜੀ ਬੰਦੇ ਦਗਾ ਦੇ ਜਾਂਦੇ ਐ, ਇਹ ਤਾਂ ਫੇਰ ਹਥਿਆਰ ਸੀ..!''

ਮਿਸਤਰੀ ਵੀ ਥੋੜ੍ਹਾ ਢਿੱਲਾ ਪੈ ਗਿਆ।

ਉਸ ਨੇ ਤਕੜਾ ਪੈੱਗ ਪਾ ਕੇ ਗਲ਼ ਵਿਚ ਖਾਲੀ ਕਰ ਦਿੱਤਾ ਅਤੇ ਅੰਦਰ ਚਲਾ ਗਿਆ।

ਜਦੋਂ ਉਹ ਬਾਹਰ ਆਇਆ ਤਾਂ ਉਸ ਦੇ ਹੱਥ ਵਿਚ ਇਕ ਹੋਰ ਵਧੀਆ ਪਿਸਤੌਲ ਸੀ। ਉਸ ਨੇ ਪਿਸਤੌਲ ਉਹਨਾਂ ਦੇ ਹੱਥ ਫੜਾ ਦਿੱਤਾ ਅਤੇ ਕੋਲ਼ ਪਈ ਸੁਰਾਹੀ ਵਿਚੋਂ ਚਾਰ ਐੱਲ. ਜੀ. ਦੇ ਰੌਂਦ ਕੱਢ ਕੇ ਲਿਆ ਰੱਖੇ।

–"ਲਓ ਯੋਧਿਓ...! ਆਹ ਜਮਾਂ ਦਗਾ ਨੀ ਦਿਊਗਾ..! ਥੋਡਾ ਇਕ ਰੌਂਦ ਅਜਾਈਂ ਗਿਐ, ਉਸ ਦੇ ਬਦਲੇ ਮੈਂ ਥੋਨੂੰ ਤਿੰਨ ਰੌਂਦ ਹੋਰ ਦਿੰਨੈਂ, ਪਰ ਇਕ ਗੱਲ ਐ..! ਮੈਨੂੰ ਬੜਾ ਮਾਣ ਸੀ ਆਪਣੀ ਕਿਰਤ 'ਤੇ, ਅੱਜ ਮੇਰਾ ਮਾਣ ਟੁੱਟ ਗਿਆ..! ਬੰਦੇ ਨੂੰ ਆਪਣੀ ਕਲਾਕਾਰੀ 'ਤੇ ਬਹੁਤਾ ਆਕੜਨਾ ਵੀ ਨਹੀਂ ਚਾਹੀਦਾ..! ਜਾਓ, ਤੇ ਕਰੋ ਟੈਸਟ..! ਜੇ ਇਹ ਦਗਾ ਦੇ ਜਾਵੇ, ਮੈਨੂੰ ਆ ਕੇ ਬੁਲਾਇਓ ਨਾ, ਬੱਸ ਆਉਣ ਸਾਰ ਗੋਲ਼ੀ ਮੇਰੀ ਵੱਖੀ 'ਚ ਦਾਗਿਓ...!"

–"ਥੋਨੂੰ ਮਾਰ ਕੇ ਮਿਸਤਰੀ ਜੀ ਅਸੀਂ ਕਿੱਥੇ ਭਰਾਂਗੇ..?" ਕਾਮਰੇਡ ਨੇ ਹੱਸਦਿਆਂ ਕਿਹਾ।

–"ਗੱਲ ਸੁਣ ਉਏ ਭਮੱਕੜਾ...! ਤੂੰ ਕਾਮਰੇਡ ਹੋ ਕੇ ਕਰਨ ਭਰਨ ਆਲ਼ੀਆਂ ਗੱਲਾਂ ਕਿੱਧਰੋਂ ਕਰਨ ਲੱਗ ਪਿਆ?"

–"ਮਾਫ਼ ਕਰੋ ਮਿਸਤਰੀ ਜੀ-!"

–"ਜਾਓ...! ਜਾਓ ਹੁਣ ਤੇ ਕਰੋ ਟੈਸਟ...!"

ਉਹ ਉਠ ਕੇ ਤੁਰ ਆਏ।

ਕਾਮਰੇਡ ਦੇ ਪਿੰਡ ਵਿਚ ਦੋ ਧੜ੍ਹਿਆਂ ਦੀ ਦੁਸ਼ਮਣੀਂ ਚੱਲਦੀ ਸੀ। ਜਿਸ ਕਰਕੇ ਉਹ ਪਿੰਡ ਹਥਿਆਰ ਟੈਸਟ ਕਰਨੋਂ ਡਰਦੇ ਸਨ। ਪਰ ਦਿਲ ਜਿਹਾ ਕਰੜਾ ਕਰਕੇ ਅਗਲੀ ਰਾਤ ਉਹ ਰੋਟੀ ਖਾ ਕੇ ਹਥਿਆਰ ਡੱਬ ਵਿਚ ਲਕੋ ਪਿੰਡ ਦੇ ਸਕੂਲ ਵਿਚ ਪਹੁੰਚ ਗਏ। ਸਕੂਲ ਦੀ ਗਰਾਊਂਡ ਵਾਲ਼ੀ ਕੰਧ ਕੋਲ਼ ਖੜ੍ਹਕੇ ਉਹਨਾਂ ਨੇ ਕੰਨ ਬੜਿੱਕੇ ਜਿਹੇ ਭੰਨੇ। ਉਹਨਾਂ ਨੇ ਮਹਿਸੂਸ ਕੀਤਾ ਕਿ ਤਕਰੀਬਨ ਸਾਰਾ ਪਿੰਡ ਹੀ ਨੀਂਦ ਦੀ ਬੁੱਕਲ਼ ਵਿਚ ਸੌਂ ਚੁੱਕਾ ਸੀ। ਚੁੱਪ ਚਾਂਦ ਸੀ। ਕੋਈ ਰੌਲ਼ਾ ਗੌਲ਼ਾ ਨਹੀਂ ਸੀ।

–"ਕਿਉਂ..? ਕੀ ਰਾਇ ਐ..?" ਕਾਮਰੇਡ ਨੇ ਸਾਥੀ ਦੀ ਸਲਾਹ ਪੁੱਛੀ!

–"ਦੱਬ ਕਿੱਲੀ...!" ਕੰਤੇ ਨੇ ਕਿਹਾ।

ਕਾਮਰੇਡ ਨੇ ਇਕ ਪਿਸਤੌਲ ਵਿਚ ਰੌਂਦ ਚਾੜ੍ਹ ਕੇ ਅਸਮਾਨ ਵੱਲ ਨੂੰ ਕਰ, ਘੋੜ੍ਹਾ ਦੱਬ ਦਿੱਤਾ..! 'ਟੀਂਅ' ਕਰਦੀ ਗੋਲ਼ੀ ਸਿੱਧੀ ਅਸਮਾਨ ਨੂੰ ਚੜ੍ਹੀ ਅਤੇ ਪਿਸਤੌਲ ਦੇ ਮੂੰਹ 'ਚੋਂ ਹੱਥ ਲੰਮੀ ਲਾਟ ਨਿਕਲ਼ੀ ਸੀ..! ਚੱਲੀ ਗੋਲ਼ੀ ਨੇ ਜਿਵੇਂ ਅਸਮਾਨ ਪਾੜ ਦਿੱਤਾ ਸੀ। ਦਰੱਖ਼ਤਾਂ ਉਪਰ ਟਿਕੇ ਬੈਠੇ ਪੰਛੀ

ਡਾਰਾਂ ਬੰਨ੍ਹ ਚਿਲਾਉਂਦੇ ਉੱਡ ਗਏ ਸਨ। ਦੂਰ ਰੋਹੀ ਵਿਚੋਂ ਡਰਿਆ ਕੋਈ ਮੋਰ ਬੋਲਿਆ! ਪਿੰਡ ਵਿਚ ਦੋ ਧੜ੍ਹਿਆਂ ਦੀ ਦੁਸ਼ਮਣੀ ਹੋਣ ਕਾਰਨ ਉਹਨਾਂ ਨੇ ਸੋਚਿਆ ਕਿ ਵਿਰੋਧੀ ਧਿਰ ਨੇ ਉਹਨਾਂ ਦੀ ਧਿਰ ਨੂੰ ਡਰਾਉਣ ਲਈ ਫ਼ਾਇਰ ਕੀਤਾ ਸੀ। ਉਹਨਾਂ ਨੇ ਵੀ ਕੋਠਿਆਂ ਉਪਰ ਚੜ੍ਹ ਕੇ ਗੋਲ਼ੀਆਂ ਦਾਗਣੀਆਂ ਸ਼ੁਰੂ ਕਰ ਦਿੱਤੀਆਂ। ਜਵਾਬ ਵਿਚ ਦੂਜੀ ਪਾਰਟੀ ਨੇ ਵੀ ਗਲਤ ਫ਼ਹਿਮੀ ਵਿਚ ਫ਼ਾਇਰ ਖੋਲ੍ਹ ਦਿੱਤਾ। ਲਲਕਾਰੇ ਵੱਜਣ ਲੱਗ ਪਏ। ਦੋਨਾਂ ਧਿਰਾਂ ਵੱਲੋਂ ਇਕ ਦੂਜੇ ਨੂੰ ਗਾਲ਼ੀ ਗਲ਼ੋਚ ਸ਼ੁਰੂ ਹੋ ਗਿਆ।

-''ਕੰਤਿਆ..! ਆਪਾਂ ਬਹੁਤ ਵੱਡੀ ਗਲਤੀ ਕਰ ਬੈਠੇ...! ਆਪਾਂ ਨੂੰ ਹਥਿਆਰ ਆਪਣੇ ਪਿੰਡ ਨਹੀਂ ਟੈਸਟ ਕਰਨਾ ਚਾਹੀਦਾ ਸੀ..! ਦੋਨੋਂ ਪਾਰਟੀਆਂ ਗਲਤ ਫ਼ਹਿਮੀ ਦਾ ਸ਼ਿਕਾਰ ਹੋ ਗਈਐਂ, ਤੇ ਹੋ ਸਕਦੈ ਕਰੋਧ ਵਿਚ ਕੋਈ ਜਾਨੀ ਨੁਕਸਾਨ ਵੀ ਹੋ ਜਾਵੇ, ਤੇ ਇਹਦੇ ਕਸੂਰਵਾਰ ਆਪਾਂ ਹੋਵਾਂਗੇ...!'' ਕਾਮਰੇਡ ਨੇ ਦਿਲੋਂ ਘੋਰ ਪਛਤਾਵਾ ਕੀਤਾ। ਇਸ ਵਾਪਰਨ ਵਾਲ਼ੇ ਕਾਂਡ ਲਈ ਤਾਂ ਉਹਨਾਂ ਨੇ ਸੋਚਿਆ ਹੀ ਨਹੀਂ ਸੀ। ਉਹ ਸਹਿਮੇਂ ਹੋਏ ਸਕੂਲ ਦੇ ਬਗੀਚੇ ਵਿਚ ਹੀ ਦੜ ਕੇ ਬੈਠੇ ਰਹੇ।

ਸਵੇਰ ਦੇ ਚਾਰ ਵਜੇ ਤੱਕ ਗਾਲ਼ੀ ਗਲ਼ੋਚ ਹੁੰਦਾ ਰਿਹਾ।

ਗੋਲ਼ੀਆਂ ਚੱਲਦੀਆਂ ਰਹੀਆਂ।

ਲਲਕਾਰੇ ਵੱਜਦੇ ਰਹੇ ਅਤੇ ਪਾਰਟੀਆਂ ਇਕ ਦੂਜੀ ਨੂੰ ਵੰਗਾਰਦੀਆਂ ਰਹੀਆਂ।

ਸਵੇਰੇ ਚਾਰ ਵਜੇ ਉਹ ਦੱਬੇ ਪੈਰੀਂ ਘਰ ਵੜੇ।

ਜਦ ਸੂਰਜ ਚੜ੍ਹਿਆ ਤਾਂ ਪਿੰਡ ਵਿਚ ਪੁਲ਼ਸ ਉੱਤਰੀ ਹੋਈ ਸੀ।

-''ਸਰਦਾਰ ਕੀ ਖੁਨਾਮੀਂ ਹੋ ਗਈ, ਜਿਸ ਕਰਕੇ ਦਰਸ਼ਣ ਦਿੱਤੇ..?'' ਹੱਥ ਜੋੜੀ ਚੌਂਕੀਦਾਰ ਠਾਣੇਦਾਰ ਨੂੰ ਪੁੱਛ ਰਿਹਾ ਸੀ।

-''ਤੇਰੇ ਪਿੰਡ ਦੇ ਗੁੰਡਿਆਂ ਨੇ ਸਾਰੀ ਰਾਤ ਪਿੰਡ 'ਚ ਪਰਲੋਂ ਲਿਆਈ ਰੱਖੀ ਐ, ਤੇ ਤੈਨੂੰ ਪਤਾ ਈ ਕੁਛ ਨੀ...? ਬੰਦਾ ਬਣਜਾ ਬੰਦਾ ਚੌਂਕੀਦਾਰਾ..!'' ਠਾਣੇਦਾਰ ਚੌਂਕੀਦਾਰ ਦੀ ਚਤਰਾਈ 'ਤੇ ਬੁਰੀ ਤਰ੍ਹਾਂ ਖਿਝ ਗਿਆ ਸੀ।

-''ਕੀ ਹੋ ਗਿਆ ਠਾਣੇਦਾਰ ਸਾਹਬ...!'' ਚੌਂਕੀਦਾਰ ਦੇ ਚੰਗੇ ਭਾਗਾਂ ਨੂੰ ਕੁਦਰਤੀਂ ਸਰਪੰਚ ਆ ਗਿਆ ਸੀ।

-''ਸਾਰਾ ਪਿੰਡ ਈ ਲੁੱਚੈ..? ਜਿਹੜਾ ਹਰ ਰੋਜ਼ ਸਾਨੂੰ ਵੰਝ 'ਤੇ ਚੜ੍ਹਾਈ ਰੱਖਦੈ..!'' ਠਾਣੇਦਾਰ ਪੂਰਾ ਹਰਖ਼ਿਆ ਹੋਇਆ ਸੀ। ਗਲ਼ੀਆਂ ਵਿਚ ਖਾਲੀ ਰੌਂਦਾਂ ਦੇ ਖੋਲ ਇੰਜ ਪਏ ਸਨ, ਜਿਵੇਂ ਦਿਵਾਲ਼ੀ ਤੋਂ ਬਾਅਦ ਵੀਹੀਆਂ ਵਿਚ ਪਟਾਕਿਆਂ ਦੇ ਪਏ ਹੁੰਦੇ ਹਨ।

-''ਸਾਰੀ ਰਾਤ ਤੇਰੇ ਪਿੰਡ 'ਚ ਗੋਲ਼ੀ ਚੱਲਦੀ ਰਹੇ, ਤੇ ਤੂੰ ਠਾਣੇਂ ਵੀ ਨਾ ਪਹੁੰਚੇਂ ਸਰਪੈਂਚਾ..? ਤੈਨੂੰ ਤੇਰੀ ਜ਼ਿੰਮੇਵਾਰੀ ਦਾ ਕੋਈ ਅਹਿਸਾਸ ਹੈ ਕਿ ਨਹੀਂ..?'' ਠਾਣੇਦਾਰ ਸਰਪੰਚ ਦੇ ਗਲ਼ 'ਤੇ ਚੜ੍ਹ ਗਿਆ।

-''ਸਰਕਾਰ ਮੈਂ ਦੋਨਾਂ ਧਿਰਾਂ ਦੇ ਘਰੀਂ ਜਾ ਆਇਐਂ..! ਦੋਨੇਂ ਧਿਰਾਂ ਮੁੱਕਰੀ ਜਾਂਦੀਐਂ, ਬਈ ਕਿਸੇ ਨੇ ਪਹਿਲਾਂ ਗੋਲ਼ੀ ਚਲਾਈ ਐ..! ਹਰ ਕੋਈ ਇਕ ਦੂਜੇ 'ਤੇ ਦੋਸ਼ ਮੜ੍ਹੀ ਜਾਂਦੈ..! ਮੈਨੂੰ ਸ਼ੱਕ ਐ ਬਈ ਗੋਲ਼ੀ ਕਿਸੇ ਹੋਰ ਧਿਰ ਦੇ ਸ਼ਰਾਰਤੀ ਨੇ ਚਲਾਈ ਐ, ਬਈ ਇਕ ਦਾਗ ਦਿਓ, ਆਪੇ ਡਹਿ ਡਹਿ ਮਰੀ ਜਾਣਗੇ...!''

-''ਦੋਨਾਂ ਧਿਰਾਂ ਨੂੰ ਕਹੋ ਬਈ ਪੇਸ਼ ਹੋਣ..! ਅਸੀਂ ਕਿਸੇ ਦੇ ਕੁੱਤੇ ਨੀ ਰੱਖੇ ਬਈ ਭੌਂਕ ਕੇ ਮੁੜਜਾਂਗੇ...!'' ਠਾਣੇਦਾਰ ਨੇ ਮੇਜ਼ 'ਤੇ ਡੰਡਾ ਖੜਕਾਇਆ।

ਚੌਂਕੀਦਾਰ ਰੇਵੀਏ ਪੈ ਗਿਆ।

ਪਰ ਖੋਟੇ ਪੈਸੇ ਵਾਂਗੂੰ ਪੁੱਠੇ ਪੈਰੀਂ ਵਾਪਸ ਆ ਗਿਆ।

ਦੋਨੇਂ ਧਿਰਾਂ ਗਾਇਬ ਸਨ!

ਠਾਣੇਦਾਰ ਹੋਰ ਭੂਸਰ ਗਿਆ।

-''ਕੰਨ ਖੋਲ੍ਹ ਕੇ ਗੱਲ ਸੁਣ ਲੈ ਸਰਪੈਂਚਾ, ਇੱਕ...! ਅਸੀਂ ਕਿਸੇ ਭੈਣ ਚੋਦ ਦੇ ਨੌਕਰ ਨੀ ਲੱਗੇ..! ਅੱਜ ਆਥਣ ਤੱਕ ਦੋਨੇਂ ਧਿਰਾਂ ਠਾਣੇਂ ਪੇਸ਼ ਕਰੋ, ਨਹੀਂ ਅਸੀਂ ਸਾਰੇ ਪਿੰਡ ਨੂੰ ਮੂਧਾ ਪਾ ਲੈਣੈਂ..! ਕਿਸੇ ਨੇ ਤਾਂ ਇਹ ਵਾਰਦਾਤ ਕੀਤੀ ਈ ਐ..? ਕੋਈ ਬਾਹਰੋਂ ਆ ਕੇ ਤਾਂ ਕਰ ਨ੍ਹੀ ਗਿਆ..!'' ਠਾਣੇਦਾਰ ਮੱਚਦਿਆਂ ਵਾਂਗ ਕੁਰਸੀ ਤੋਂ ਉਠਿਆ।

-''ਸਰਦਾਰ ਜੀ ਦੁੱਧ ਤਾਂ ਛਕਦੇ ਜਾਓ...! ਮੈਂ ਤਾਂ ਬਾਲਟੀ ਭਰੀ ਫ਼ਿਰਦੈਂ..!'' ਨੰਬਰਦਾਰ ਦੁੱਧ ਦੀ ਬਾਲਟੀ ਭਰੀ ਖੜ੍ਹਾ ਸੀ।

-''ਆਬਦੀ ਬਾਲਟੀ ਨੂੰ ਸਾਡੀ ..... 'ਚ ਦੇ-ਦੇ!'' ਠਾਣੇਦਾਰ ਨੇ ਅਜੀਬ ਭਾਖਿਆ ਦਿੱਤੀ ਅਤੇ ਜੀਪ ਵਿਚ ਜਾ ਬੈਠਾ। ਨੰਬਰਦਾਰ ਠਰ ਗਿਆ। ਉਹ ਤਾਂ ਬੜੇ ਮਾਣ ਨਾਲ਼ ਦੁੱਧ ਦੀ ਪੂਰੀ ਬਾਲਟੀ ਗਰਮ ਕਰਵਾ ਕੇ ਲਿਆਇਆ ਸੀ। ਠਾਣੇਦਾਰ ਨੇ ਤਾਂ ਕੋਈ ਗੁਣ ਹੀ ਨਹੀਂ ਪਾਇਆ ਸੀ..! ਉਸ ਦੀ ਤਾਂ ਸ਼ਰੇਆਮ ਵੱਢੀ ਗਈ ਸੀ..!

-''ਜੇ ਅੱਜ ਆਥਣ ਤੱਕ ਨਾ ਪੇਸ਼ ਹੋਏ, ਸਾਰੇ ਪਿੰਡ ਦੀ ਉਹ ਦੁਰਗਤੀ ਕਰੂੰਗਾ, ਸਾਰਾ ਪਿੰਡ ਡਰ ਡਰ ਉਠਿਆ ਕਰੂ..!''

ਪੁਲੀਸ ਤੁਰ ਗਈ।

ਸਾਰਾ ਪਿੰਡ ਸਹਿਮਿਆਂ ਖੜ੍ਹਾ ਸੀ।

ਦੁਪਿਹਰ ਤੱਕ ਸਾਰੇ ਪਿੰਡ ਨੇ ਬੜੀ ਜੱਦੋਜਹਿਦ ਨਾਲ਼ ਦੋਵੇਂ ਧਿਰਾਂ ਲੱਭੀਆਂ। ਪੰਚਾਇਤ ਸਾਹਮਣੇਂ ਦੋਨੋਂ ਧਿਰਾਂ ਹੀ ਦੁਹਾਈ ਦੇ ਰਹੀਆਂ ਸਨ ਕਿ ਪਹਿਲਾਂ ਫ਼ਾਇਰ ਅਸੀਂ ਨਹੀਂ ਕੀਤਾ। ਅਸੀਂ ਤਾਂ ਆਪਣੀ ਹਿਫ਼ਾਜ਼ਤ ਸਮਝ ਕੇ ਜਵਾਬੀ ਗੋਲ਼ੀ ਚਲਾਈ ਸੀ! ਗੱਲ ਕਿਸੇ ਸਿਰੇ ਨਹੀਂ ਲੱਗ ਰਹੀ ਸੀ। ਸਾਰਾ ਪਿੰਡ ਹੀ ਭੰਬਲ਼ਭੂਸੇ ਵਿਚ ਪਿਆ ਹੋਇਆ ਸੀ ਕਿ ਜੇ ਇਹਨਾਂ ਨੇ ਫ਼ਾਇਰ ਨਹੀਂ ਕੀਤਾ, ਤਾਂ ਫੇਰ ਫ਼ਾਇਰ ਕੌਣ ਕਰ ਗਿਆ..?

-''ਸਰਪੈਂਚ ਸਾਹਬ, ਮੈਂ ਇਕ ਰੈਅ ਦੇਵਾਂ..?'' ਕਿਸੇ ਪੈਂਚ ਨੇ ਆਪਣਾ ਪੱਖ ਰੱਖਣਾ ਚਾਹਿਆ।

-''ਬੋਲ..! ਅਸੀਂ ਤਾਂ ਪਿੱਟੀ ਜਾਨੇ ਐਂ ਬਈ ਕੋਈ ਕੁਛ ਦੱਸੇ..!'' ਸਰਪੈਂਚ ਨੇ ਸੱਚ ਹੀ ਪਿੱਟਣ ਵਾਲ਼ਿਆਂ ਵਾਂਗ ਕਿਹਾ।

-''ਤੁਸੀਂ ਸਿੱਖ ਬਾਬੇ ਨੂੰ ਸੱਦ ਕੇ ਕੋਈ ਰੈਅ ਪੁੱਛੋ..! ਉਹ ਆਪਾਂ ਨੂੰ ਕੋਈ ਰਾਹ ਪਾਉਣ ਆਲ਼ੀ ਰੈਅ ਈ ਦਿੰਦਾ ਹੁੰਦੈ..!''

ਪੰਚ ਦੀ ਗੱਲ ਮੰਨ ਕੇ ਚੌਂਕੀਦਾਰ ਸਿੱਖ ਬਾਬੇ ਵੱਲ ਨੂੰ ਤੋਰ ਦਿੱਤਾ।

ਸਿੱਖ ਬਾਬਾ ਚੌਂਕੀਦਾਰ ਦੇ ਨਾਲ਼ ਹੀ ਆ ਗਿਆ। ਉਸ ਦਾ ਚਿੱਟਾ ਬੀਬਾ ਦਾਹੜਾ ਹਵਾ ਵਿਚ ਲਹਿਰਾ ਰਿਹਾ ਸੀ। ਉਹ ਲਗਾਤਾਰ ਮਾਲ਼ਾ ਫ਼ੇਰਦਾ 'ਧੰਨ ਕਰਤਾਰ-ਧੰਨ ਕਰਤਾਰ' ਜਪਦਾ ਆ ਰਿਹਾ ਸੀ।

-''ਸਾਸਰੀਕਾਲ ਬਾਬਾ ਜੀ...!'' ਸਾਰਾ ਪਿੰਡ ਬਾਬੇ ਦੇ ਸਤਿਕਾਰ ਵਿਚ ਉਠ ਕੇ ਖੜ੍ਹਾ ਹੋ ਗਿਆ ਸੀ।

-''ਧੰਨ ਕਰਤਾਰ..! ਧੰਨ ਕਰਤਾਰ ਪੁਕਾਰੋ ਗੁਰਮੁਖੋ...!''

ਗੁਆਂਢੀ ਬਾਬੇ ਵਾਸਤੇ ਘਰੋਂ ਕੁਰਸੀ ਚੁੱਕ ਲਿਆਇਆ। ਬਾਬਾ 'ਧੰਨ ਗੁਰੂ ਨਾਨਕ' ਆਖ ਕੁਰਸੀ 'ਤੇ ਬਿਰਾਜਮਾਨ ਹੋ ਗਿਆ।

-''ਸੰਗਤੇ ਦਾਸ ਨੂੰ ਯਾਦ ਕੀਤਾ, ਕੋਈ ਜ਼ਰੂਰੀ ਕੰਮ ਸੀ..?'' ਬਾਬੇ ਦੇ ਮੂੰਹੋਂ ਸ਼ਬਦਾਂ ਦੇ ਨੂਰੀ ਫ਼ੁੱਲ ਕਿਰੇ।

ਸਰਪੰਚ ਨੇ ਸਾਰੀ ਗੱਲ ਬਾਬਾ ਜੀ ਨੂੰ ਸੁਣਾਈ।

-"ਇਹ ਤਾਂ ਭਾਈ ਮੈਨੂੰ ਪਤਾ ਹੀ ਹੈ ਕਿ ਗੋਲ਼ੀ ਚੱਲਦੀ ਰਹੀ ਐ..! ਬਾਬੇ ਦੀਬਾਣੀਂ ਫ਼ੁਰਮਾਉਂਦੀ ਐ: ਹਮ ਮੰਦੇ ਮੰਦੇ ਮਨ ਮਾਹੀ।। ਸਾਝ ਪਾਤਿ ਕਾਹੂ ਸਿਉ ਨਾਹੀ।। ਬਾਬੇ ਫ਼ਰੀਦ ਨੇ ਵੀ ਫ਼ੁਰਮਾਇਐ: ਫਰੀਦਾ ਜਿਨੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ।। ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰ।।"

-"ਬਾਬਾ ਜੀ, ਇਹਦਾ ਕੋਈ ਹੱਲ..?" ਸਰਪੰਚ ਦੇ ਨਾਲ਼ ਸਾਰਾ ਪਿੰਡ ਬਾਬਾ ਜੀ ਦੇ ਸਤਿਕਾਰ ਵਿਚ ਹੱਥ ਜੋੜੀ ਖੜ੍ਹਾ ਸੀ।

-"ਤੁਸੀਂ ਦੋਨੋਂ ਧਿਰਾਂ ਨੂੰ ਗੁਰਦੁਆਰੇ ਚਾੜ੍ਹ ਕੇ ਪੁੱਛੋ ਬਈ ਪਹਿਲਾਂ ਫ਼ੈਰ ਕੀਹਨੇ ਕੀਤੈ..! ਗੁਰੂ ਘਰ ਤੋਂ ਅੱਗੇ ਕੋਈ ਸਥਾਨ ਨੀ ਗੁਰੂ ਪਿਆਰਿਓ..!" ਬਾਬੇ ਨੇ ਆਖਰੀ ਗੱਲ ਸੁਣਾਈ।

-"ਕਿਉਂ ਬਈ..? ਮਨਜ਼ੂਰ ਐ..?" ਸਰਪੈਂਚ ਨੇ ਬਾਬਾ ਜੀ ਦੀ ਗੱਲ ਮੰਨਦੇ ਹੋਏ ਨੇ ਦੋਨਾਂ ਧਿਰਾਂ ਵੱਲ ਬੇਥੁਵਾ ਸੁਆਲ ਸੁੱਟਿਆ।

-"ਸਾਨੂੰ ਮਨਜੂਰ ਐ ਸਰਪੈਂਚਾ..!"

-"ਅਸੀਂ ਵੀ ਗੁਰਦੁਆਰੇ ਚੜ੍ਹਨ ਨੂੰ ਤਿਆਰ ਐਂ..!"

ਸਾਰੇ ਵਾਹੋਦਾਹੀ ਬਾਬਾ ਜੀ ਦੀ ਅਗਵਾਈ ਵਿਚ ਪਿੰਡ ਦੇ ਗੁਰਦੁਆਰੇ ਨੂੰ ਤੁਰ ਪਏ।

ਦੋਨੇਂ ਧਿਰਾਂ ਨੇ ਗੁਰਦੁਆਰੇ ਜਾ ਮੱਥਾ ਟੇਕਿਆ ਅਤੇ ਪਹਿਲ ਨਾ ਕਰਨ ਦੀ ਸ਼ਾਹਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੱਗੇ ਭਰ ਦਿੱਤੀ। ਸ਼ੰਕਾਂਵਾਂ ਨਵਿਰਤ ਹੋ ਗਈਆਂ। ਬਾਬਾ ਜੀ ਦੇ ਆਖੇ ਲੱਗ ਕੇ ਦੋਨਾਂ ਧਿਰਾਂ ਨੇ ਰਾਜ਼ੀਨਾਵਾਂ ਕਰ ਲਿਆ।

-"ਗੁਰਮਖੋ ਇਕ ਬਚਨ ਕਰ ਲਵਾਂ..?" ਗੁਰੂ ਤਾਬਿਆ ਵਿਚ ਹੀ ਬਾਬੇ ਨੇ ਸਾਰੇ ਪਿੰਡ ਦੇ ਸਾਹਮਣੇ ਦੁਸ਼ਮਣ ਧਿਰਾਂ ਨੂੰ ਲਲਕਾਰ ਕੇ ਆਖਿਆ।

-"ਅੱਜ ਗੁਰੂ ਬਾਬੇ ਨੇ ਤੁਹਾਨੂੰ ਸੁਮੱਤ ਬਖ਼ਸ਼ੀ ਐ, ਬੜੀ ਖ਼ੁਸ਼ੀ ਦੀ ਗੱਲ ਐ..! ਸੋਚੋ, ਜੇ ਥੋਡੀ ਦੁਸ਼ਮਣੀ ਨਾ ਹੁੰਦੀ, ਕੋਈ ਗ਼ੈਰ ਆ ਕੇ ਫ਼ੈਰ ਕਰੀ ਵੀ ਜਾਂਦਾ, ਕਿਸੇ ਦੇ ਕੰਨ 'ਤੇ ਜੂੰਅ ਨੀ ਸੀ ਸਰਕਣੀ..! ਜੇ ਥੋਡੀ ਦੁਸ਼ਮਣੀ ਸੀ, ਤਾਂ ਹੀ ਤੁਸੀਂ ਮਰਨ ਮਾਰਨ ਮੰਡ ਕੇ ਬੰਦੇ ਖਾਣੀਆਂ ਵਿਚ ਦੀ ਅੱਗ ਉਗਲ਼ੀ...? ਨਿਰਦੋਸ਼ ਧੀਆਂ ਭੈਣਾਂ ਵਾਧੂ ਦੀਆਂ ਪੁਣੀਆਂ, ਕੀ ਜ਼ਿੰਦਗੀ ਵਿਚ ਥੋਡਾ ਇਹੀ ਫ਼ਰਜ਼ ਰਹਿ ਗਿਆ..?"

-"..........।" ਸਾਰਾ ਪਿੰਡ ਚੁੱਪ ਸੀ।

-"ਅੱਜ ਮੇਰੀ ਇਕ ਗੱਲ ਮੰਨ ਕੇ ਜੇ ਤੁਸੀਂ ਅੱਜ ਇਹ ਬੰਦੇ ਖਾਣੀਆਂ ਗੁਰੂ ਤਾਬਿਆ ਵਿਚ ਰੱਖ ਕੇ ਦ੍ਰਿੜਤਾ ਕਰ ਲਵੋਂ ਕਿ ਅੱਜ ਤੋਂ ਸਾਡੀ ਦੁਸ਼ਮਣੀ ਖਤਮ, ਥੋਡੇ ਨਾਲ਼ ਸਾਰਾ ਪਿੰਡ ਵੀ ਸੁਖੀ ਵਸੇ...! ਬੰਦੇ ਖਾਣੀਆਂ ਨੇ ਕਿਸੇ ਨਾਲ਼ ਵਫ਼ਾ ਨੀ ਕੀਤੀ ਗੁਰ ਸਿੱਖੋ..! ਇਹਨਾਂ ਨੇ ਤਾਂ ਨਾ ਜੁਆਕ ਦੇਖਣੈਂ ਤੇ ਨਾ ਬਿਰਧ, ਬੱਸ ਮੂਧਾ ਮਾਰ ਦੇਣੈਂ..! ਇਕ ਮਰੂ, ਦੂਜਾ ਫ਼ਾਹੇ ਲੱਗੂ..! ਪਿਛਲਾ ਟੱਬਰ ਉੱਜੜੂ, ਜਮੀਨਾਂ ਗਹਿਣੇਂ ਬੈਅ ਹੋਣਗੀਆਂ, ਵਕੀਲਾਂ ਦੀਆਂ ਫ਼ੀਸਾਂ ਵੱਖ ਕੁਰਕ ਕਰਨਗੀਆਂ, ਘਰਦੇ ਊਂ ਦੁਖੀ..! ਵਾਅਦਾ ਕਰੋ ਅੱਜ ਗੁਰਮਖੋ..! ਬਈ ਅੱਜ ਤੋਂ ਸਾਡੀ ਦੁਸ਼ਮਣੀ ਖ਼ਤਮ...! ਦੱਸੋ ਕਿਹੜਾ ਸੂਰਮਾਂ ਉਠ ਕੇ ਪਹਿਲ ਕਰਦੈ, ਤੇ ਗੁਰੂ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਦੈ...?" ਬਾਬੇ ਨੇ ਸਾਰੀਆਂ ਗੱਲਾਂ ਬੜੇ ਗੜ੍ਹਕੇ ਨਾਲ਼ ਲਲਕਾਰ ਕੇ ਕੀਤੀਆਂ ਸਨ। ਬਗੈਰ ਕਿਸੇ ਪੱਖਪਾਤ ਤੋਂ..!

-"ਲਓ ਬਾਬਾ ਜੀ..! ਆਹ ਪਈ ਐ ਮੇਰੀ ਬੰਦੂਕ, ਤੇ ਆਹ ਪਿਆ ਰੌਂਦਾਂ ਆਲ਼ਾ ਝੋਲ਼ਾ...! ਮੈਂ ਗੁਰੂ ਗ੍ਰੰਥ ਸਾਹਬ ਅੱਗੇ ਪ੍ਰਣ ਕਰਦੈਂ, ਮੇਰੇ ਵੱਲੋਂ ਅੱਜ ਤੋਂ ਦੁਸ਼ਮਣੀ ਖ਼ਤਮ...!" ਇਕ ਧਿਰ ਦੇ ਮੁਖੀ ਨੇ ਉਠ ਕੇ ਆਪਣੀ ਬੰਦੂਕ ਬਾਬਾ ਜੀ ਦੇ ਪੈਰਾਂ ਵਿਚ ਰੱਖ ਦਿੱਤੀ।

-"ਬਾਬਾ ਜੀ, ਮੇਰਾ ਪਿਸਤੌਲ ਵੀ ਆਹ ਪਿਐ...!" ਦੂਜੀ ਧਿਰ ਦੇ ਮੁਖੀ ਨੇ ਵੀ ਪਿਸਤੌਲ ਬਾਬੇ ਦੇ ਸਾਹਮਣੇ ਲਿਜਾ ਰੱਖਿਆ।

ਹੌਲ਼ੀ ਹੌਲ਼ੀ ਸਾਰਾ ਅਸਲਾ ਬਾਬੇ ਦੇ ਪੈਰਾਂ ਵਿਚ ਆ ਟਿਕਿਆ ਅਤੇ ਦੋਨੋਂ ਧਿਰਾਂ ਅਜ਼ੀਜ਼ ਬਣੀਆਂ ਬਾਬੇ ਅੱਗੇ ਹੱਥ ਜੋੜੀ ਖੜ੍ਹੀਆਂ ਸਨ।

-"ਮੇਰੇ ਦੁਸ਼ਟ ਪੈਰਾਂ 'ਚ ਨਹੀਂ ਗੁਰਮਖੋ...! ਔਹ ਵੱਡੇ ਬਾਪੂ ਦੇ ਪਵਿੱਤਰ ਚਰਨ ਕਮਲਾਂ 'ਚ ਰੱਖੋ..! ਤੇ ਗੁਰੂ ਅੱਗੇ ਥਬਾਕ ਦੀ ਅਰਦਾਸ ਕਰੋ..!" ਬਾਬੇ ਨੇ ਗੁਰੂ ਗ੍ਰੰਥ ਸਾਹਿਬ ਵੱਲ ਇਸ਼ਾਰਾ ਕੀਤਾ।

ਸਾਰਿਆਂ ਨੇ ਆਪਣੇ ਆਪਣੇ ਹਥਿਆਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਨਮੁੱਖ ਜਾ ਰੱਖੇ।

-"ਬੋਲੇ ਸੋ ਨਿਹਾਲ...!" ਬਾਬਾ ਜੀ ਨੇ ਜੈਕਾਰਾ ਛੱਡਿਆ।

-"ਸਤਿ ਸ੍ਰੀ ਅਕਾਲ......!" ਜੈਕਾਰੇ ਨਾਲ਼ ਗੁਰੂ ਘਰ ਦੀ ਇਮਾਰਤ ਗੂੰਜ ਉਠੀ।

ਬਾਬਾ ਜੀ ਨੇ ਅਰਦਾਸ ਕੀਤੀ ਅਤੇ ਸਾਰਾ ਪਿੰਡ ਹੱਸਦਾ ਖੇਡਦਾ ਘਰਾਂ ਨੂੰ ਤੁਰ ਪਿਆ।

ਘਰ ਘਰ ਵਿਚ ਬਾਬਾ ਜੀ ਦੀ ਸ਼ੋਭਾ ਹੋ ਰਹੀ ਸੀ।

ਦੋ ਪੀੜ੍ਹੀਆਂ ਤੋਂ ਚੱਲੀ ਆ ਰਹੀ ਖ਼ੂਨੀ ਦੁਸ਼ਮਣੀਂ ਬਾਬਾ ਜੀ ਦੀ ਸੁੱਘੜ ਸਿਆਣਪ ਸਦਕਾ ਸਦਾ ਲਈ ਖ਼ਤਮ ਹੋ ਗਈ ਸੀ।

ਕਿਸ਼ਤ 7

ਠਾਣੇਦਾਰ ਨੇ ਜਦ ਰਾਜ਼ੀਨਾਵੇਂ ਬਾਰੇ ਸੁਣਿਆਂ ਤਾਂ ਉਸ ਦੇ ਤਨ ਮਨ ਨੂੰ ਅੱਗ ਲੱਗ ਉਠੀ।

ਉਸ ਦੀ 'ਅਸਾਮੀਂ' ਤਾਂ ਹੱਥੋਂ ਖੁੱਸ ਗਈ ਸੀ।

ਸ਼ਾਮ ਦੇ ਪੰਜ ਕੁ ਵਜੇ ਪਿੰਡ ਵਿਚ ਪੁਲੀਸ ਪਹੁੰਚ ਗਈ। ਸਾਰਾ ਪਿੰਡ ਬੜੀ ਹੈਰਾਨਗੀ ਨਾਲ਼ ਠਾਣੇਦਾਰ ਦੇ ਸਾਹਮਣੇਂ ਪੇਸ਼ ਹੋਇਆ। ਸਾਰਾ ਪਿੰਡ ਹੀ ਸੋਚ ਰਿਹਾ ਸੀ ਕਿ ਜਦੋਂ ਰਾਜ਼ੀਨਾਵਾਂ ਹੋ ਗਿਆ ਸੀ, ਜਦੋਂ ਦੋਨਾਂ ਧਿਰਾਂ ਨੇ ਦੁਸ਼ਮਣੀਂ ਵੀ ਖ਼ਤਮ ਕਰ ਦਿੱਤੀ ਸੀ ਤਾਂ ਹੁਣ ਪੁਲ਼ਸ ਕਿਉਂ ਸਤਾਈ ਜਾ ਰਹੀ ਸੀ..? ਜਦ ਇਹੀ ਗੱਲ ਸਰਪੰਚ ਨੇ ਠਾਣੇਦਾਰ ਨੂੰ ਪੁੱਛੀ ਤਾਂ ਉਹ ਕਮਲ਼ਿਆਂ ਵਾਂਗ ਬੋਲ ਉਠਿਆ।

-''ਚੱਲ ਇਹਨਾਂ 'ਚੋਂ ਤਾਂ ਕਿਸੇ ਨੇ ਗੋਲ਼ੀ ਨਹੀਂ ਚਲਾਈ..! ਪਰ ਫੇਰ ਗੋਲ਼ੀ ਚਲਾਈ ਕੀਹਨੇ..? ਵੱਡੀ ਗੱਲ ਤਾਂ ਇਹ ਐ ਸਰਪੈਂਚਾ..! ਮੈਂ ਸਹੇ ਨੂੰ ਨੀ, ਪਹੇ ਨੂੰ ਰੋਨੈਂ...?'' ਠਾਣੇਦਾਰ ਮੇਜ 'ਤੇ ਡੰਡਾ ਠੋਕਰਿਆ।

-''ਮੈਂ ਦੋ ਜਾਣੇਂ ਆਪਣੇ ਪਿੰਡ ਆਲ਼ੇ ਸਕੂਲ 'ਚ ਫ਼ੈਰ ਕਰਦੇ ਦੇਖੇ ਐ ਜੀ...!'' ਕਿਸੇ ਨੇ ਅਜੀਬ ਹੀ ਅਕਾਸ਼ਬਾਣੀ ਕੀਤੀ ਤਾਂ ਸਾਰੇ ਪਿੰਡ ਵਿਚ ਸੰਨਾਟਾ ਛਾ ਗਿਆ।

-''ਤੇ ਤੂੰ ਓਦਣ ਦਾ ਕਿੱਥੇ ਗਿਆ ਸੀ..? ਪਹਿਲਾਂ ਕਿਉਂ ਨਾ ਬੋਲਿਆ..? ਘੁੱਗੂ ਬਣ ਕੇ ਤਮਾਸ਼ਾ ਦੇਖਦਾ ਰਿਹੈਂ..? ਤੈਨੂੰ ਪਤਾ ਨੀ ਪਿੰਡ 'ਚ ਕਤਲ ਹੋ ਜਾਣੇ ਸੀ..!'' ਸਰਪੰਚ ਟੁੱਟ ਕੇ ਉਸ ਦੇ ਗਲ਼ ਪੈ ਗਿਆ।

ਉਸ ਨੇ ਸਿਰ ਸੁੱਟ ਲਿਆ।

-''ਸੀ ਕੌਣ ਉਹੋ...?'' ਠਾਣੇਦਾਰ ਉਠ ਕੇ ਉਸ ਦੇ ਕੋਲ਼ ਆ ਗਿਆ।

-''ਪਤਾ ਨੀ ਜੀ...!'' ਉਹ ਬੱਗਾ ਪੂਣੀਂ ਹੋਇਆ ਠਾਣੇਦਾਰ ਦੇ ਸਾਹਮਣੇਂ ਖੜ੍ਹਾ ਸੀ।

-''ਕਿੰਨੀ ਕੁ ਦੂਰੋਂ ਤੂੰ ਉਹਨਾਂ ਨੂੰ ਦੇਖਿਐ- ?''

-''ਸਕੂਲ ਦੇ ਗੇਟ ਕੋਲੋਂ ਜੀ...!''

ਠਾਣੇਦਾਰ ਨੇ ਪੂਰੇ ਜੋਰ ਨਾਲ਼ ਤਿੰਨ ਡੰਡੇ ਉਸ ਦੇ ਮੌਰਾਂ ਵਿਚ ਧਰ ਦਿੱਤੇ।

-''ਤੇਰੀ ਮੈਂ ਭੈਣ ਦੀ .... ਹਰਾਮਦਿਆ! ਤੂੰ ਗਧਿਆਂ ਨੂੰ ਯੈਹਣ ਸਿਖਾਉਨੈਂ..? ਤੂੰ ਸਕੂਲ ਦੇ ਗੇਟ 'ਚੋਂ ਦੇਖੇਂ, ਤੇ ਬੰਦੇ ਤੈਨੂੰ ਪਛਾਣ ਨਾ ਆਏ ਹੋਣ..? ਚੱਲੋ ਇਹਨੂੰ ਭੈਣ ਦਾ ਸਾਕ ਦੇਣੇਂ ਨੂੰ ਠਾਣੇਂ ਲੈ ਕੇ ਚੱਲੋ-!'' ਉਸ ਨੇ ਅਬਦਾਲੀ ਹੁਕਮ ਕੀਤਾ ਤਾਂ ਉਹ ਬਿਲਕ ਉਠਿਆ।

-''ਸਰਪੈਂਚਾ ਮੇਰਾ ਤਾਂ ਕੋਈ ਕਸੂਰ ਈ ਨੀ, ਮੈਨੂੰ ਠਾਣੇਂ ਕਾਹਤੋਂ...?'' ਉਸ ਦਾ ਰੋਣ ਨਿਕਲ਼ ਗਿਆ।

-''ਜਦੋਂ ਹੁਣ ਤੂੰ ਆਪੇ ਈ ਘੁਲ੍ਹਾੜੇ 'ਚ ਬਾਂਹ ਦਿੱਤੀ ਐ, ਭੁਗਤ ਆਪ ਈ..! ਸਾਲ਼ਿਆ ਤੈਥੋਂ ਚੁੱਪ ਨੀ ਸੀ ਰਿਹਾ ਜਾਂਦਾ...?'' ਇਕੱਠ ਵਿਚੋਂ ਕਿਸੇ ਅੱਕੇ ਹੋਏ ਨੇ ਦੂਰੋਂ ਆਖਿਆ।

ਠਾਣੇਦਾਰ ਦੇ ਇਸ਼ਾਰੇ 'ਤੇ ਸਿਪਾਹੀਆਂ ਨੇ ਉਸ ਨੂੰ ਕੱਟੇ ਵਾਂਗ ਜੀਪ ਵੱਲ ਨੂੰ ਧੂਹ ਲਿਆ ਤਾਂ ਉਹ ਫ਼ਿਰ ਕੁਰਲਾਇਆ।

-''ਸਰਪੈਂਚਾ ਬਚਾ ਮੈਨੂੰ..! ਇਹ ਖਸਮਾਂ ਨੂੰ ਖਾਣੇਂ ਤਾਂ ਬਿਨਾਂ ਗੱਲੋਂ ਮੇਰਾ ਪਰਾਗਾ ਪਾਉਣਗੇ..!''

-''ਬੰਦਿਆਂ ਦਾ ਨਾਂ ਦੱਸਦੇ, ਬਚਜੇਂਗਾ ਭੈਣ ਦਿਆ ਯਾਰਾ..! ਨਹੀਂ ਛਿੱਤਰ ਖਾ ਕੇ ਠਾਣੇਂ 'ਚ ਵੀ ਮਿਆਂਕੇਂਗਾ ਈ..?'' ਹੌਲਦਾਰ ਨੇ ਉਸ ਦੇ ਕੰਨ ਵਿਚ ਕਿਹਾ।

-''ਸਰਪੈਂਚਾ ਦੱਸ ਦਿਆਂ...?'' ਉਹ ਬੱਕਰੇ ਵਾਂਗ ਮਿਆਂਕਿਆ।

-''ਜਦੋਂ ਹੁਣ ਬਕ ਈ ਪਿਐਂ ਤਾਂ ਦੱਸਣਾਂ ਤਾਂ ਪਊ ਈ..! ਸਾਲ਼ਿਆ ਕੁੱਤਿਆਂ ਦਿਆ ਮੂੰਹ ਬੰਦ ਨੀ ਸੀ ਰੱਖਿਆ ਜਾਂਦਾ...?'' ਸਰਪੰਚ ਵੀ ਅੰਦਰੋਂ ਦੁਖੀ ਸੀ ਕਿ ਗੱਲ 'ਤੇ ਤਕਰੀਬਨ ਮਿੱਟੀ ਪੈ ਚੱਲੀ

ਸੀ..। ਪਰ ਇਸ ਦੀ ਬਰੜ ਜ਼ੁਬਾਨ ਨੇ ਹੋਰ ਰੱਪੜ ਖੜ੍ਹਾ ਕਰ ਦਿੱਤਾ..। ਹੁਣ ਪਤਾ ਨਹੀਂ ਕਿਸ ਦੀ ਸ਼ਾਮਤ ਆਵੇਗੀ...? ਸਰਪੰਚ ਨੂੰ ਅਗਲੀ ਗੱਲ ਦਾ ਫ਼ਿਕਰ ਪੈ ਗਿਆ!

ਪੁਲ਼ਸ ਨੇ ਉਸ ਨੂੰ ਇੱਟ ਵਾਂਗ ਜੀਪ ਵਿਚ ਸੁੱਟਿਆ।

-''ਸਰਪੈਂਚਾ..! ਉਹ ਫ਼ੈਰ ਕਰਨ ਆਲ਼ੇ ਆਪਣੇ ਪਿੰਡ ਦੇ ਕਾਮਰੇਡ ਈ ਸੀ, ਮਾਣਕ ਤੇ ਕੰਤਾ...!'' ਆਖ ਕੇ ਉਸ ਨੇ ਸਾਰੇ ਪਿੰਡ ਦੇ ਮੂੰਹ 'ਤੇ ਤਾਲੇ ਲਾ ਦਿੱਤੇ। ਇਕ ਸੰਨਾਟਾ ਛਾ ਗਿਆ। ਇਕ ਆਚੰਭਾ ਫ਼ੈਲ ਗਿਆ ਸੀ। ਵੱਖੋ ਵੱਖ ਚਿਹਰੇ ਮੁਰਦਿਆਂ ਵਾਂਗ ਇਕ ਦੂਜੇ ਵੱਲ ਝਾਕ ਰਹੇ ਸਨ। ਚਿਹਰਿਆਂ 'ਤੇ ਪਿਲੱਤਣ ਫ਼ਿਰ ਗਈ ਸੀ। ਸਾਰੇ ਪਿੰਡ ਨੂੰ ਪਤਾ ਸੀ ਕਿ ਉਹ ਕਾਮਰੇਡ ਸਨ ਅਤੇ ਕਮਿਊਨਿਸਟ ਪਾਰਟੀ ਨਾਲ਼ ਸਬੰਧ ਰੱਖਦੇ ਸਨ। ਪਰ ਉਹ ਹਥਿਆਰ ਲੈ ਕੇ ਪਿੰਡ ਦੇ ਸਕੂਲ 'ਚ ਫ਼ਾਇਰ ਕਰਨ ਵਰਗੀ ਵਾਰਦਾਤ ਕਰਨਗੇ, ਕਿਸੇ ਨੇ ਨਹੀਂ ਸੋਚਿਆ ਸੀ!

-''ਇਹ ਮਾਣਕ ਤੇ ਕੰਤਾ ਹੈ ਕੌਣ...?'' ਕਾਮਰੇਡ ਸੁਣ ਕੇ ਠਾਣੇਦਾਰ ਅੰਦਰ ਕੁਤਕੁਤੀ ਉਠੀ।

-''ਐਵੇਂ ਕੁੱਤੇ ਭਕਾਈ ਮਾਰਦੈ ਜਨਾਬ..! ਕਾਲਜ 'ਚ ਪੜ੍ਹਦੇ ਐ, ਤੇ ਕਦੇ ਜਲਸੇ ਜੁਲਸੇ 'ਚ ਵੀ ਲੱਕ ਲੁੱਕ ਹਿਲਾ ਛੱਡਦੇ ਐ..! ਉਹ ਮੈਨੂੰ ਫ਼ੈਰ ਕਰਨ ਆਲ਼ੇ ਲੱਗਦੇ ਨੀ, ਇਹ ਮੋਕ ਮਾਰਦਾ ਬਾਧੂ ਕਿਸੇ ਹੋਰ ਨੂੰ ਫ਼ਸਾਊ...!'' ਸਰਪੰਚ ਨੇ ਗੱਲ ਘੱਟੇ ਪਾਉਣੀ ਚਾਹੀ। ਪਰ ਠਾਣੇਦਾਰ ਨੂੰ ਤਾਂ ਕਾਮਰੇਡ ਮਸਾਂ ਮਿਲ਼ਦੇ ਸਨ।

-''ਤੂੰ ਵੀ ਜਾਗਦਿਆਂ ਨੂੰ ਪੈਂਦੀਂ ਨਾ ਪਾਅ ਸਰਪੈਂਚਾ..! ਊਠ ਦੇ ਢਿੱਡ 'ਚ ਸਾਰੀਆਂ ਈ ਦਾਤਣਾਂ ਹੁੰਦੀਐਂ..! ਜਾਓ ਓਏ ਉਹਨਾਂ ਦੇ ਘਰਾਂ ਦੀ ਤਲਾਸ਼ੀ ਲਓ...!'' ਠਾਣੇਦਾਰ ਦੇ ਹੁਕਮ 'ਤੇ ਹੌਲਦਾਰ ਅਤੇ ਸਿਪਾਹੀ ਦੁੜਕੀ ਹੋ ਗਏ।

-''ਮੇਰੇ ਸਹੁਰੇ ਤੋਂ ਚੁੱਪ ਨੀ ਰਿਹਾ ਗਿਆ, ਕਾਮਰੇਡ ਵੀ ਮਰਵਾ ਧਰੇ...! ਉਹ ਸੋਚਣਗੇ ਬਈ ਜਾਣ ਕੇ ਫੜਾ ਦਿੱਤੇ...! ਉਹ ਤਾਂ ਮੁਕਲਾਵਾ ਦੇਣੇਂ ਹੈ ਵੀ ਭੂਤਾਂ ਅਰਗੇ, ਜਮਦੂਤਾਂ ਮਾਂਗੂੰ ਆ ਪੈਂਦੇ ਐ...!'' ਸਰਪੰਚ ਨੇ ਘੋਰ ਨਿਰਾਸ਼ਾ ਵਿਚ ਸਿਰ ਫ਼ੇਰਿਆ।

ਕੰਤਾ ਅਤੇ ਕਾਮਰੇਡ ਮਾਣਕ ਘਰੋਂ ਗਾਇਬ ਸਨ। ਪਰ ਉਹਨਾਂ ਦੇ ਪਿਉ ਫੜ ਕੇ ਠਾਣੇਦਾਰ ਨੇ ਠਾਣੇ ਦੀ ਹਵਾਲਾਤ ਵਿਚ ਲਿਆ ਸੁੱਟੇ!

-''ਜਿੰਨਾਂ ਚਿਰ ਥੋਡੇ ਮੁੰਡੇ ਪੇਸ਼ ਨੀ ਹੁੰਦੇ, ਐਥੇ ਈ ਰੱਖੂੰ..! ਨਾਲ਼ੇ ਫ਼ਿਰਿਆ ਕਰੂ ਨਿੱਤ ਡੰਡਾ..!'' ਠਾਣੇਦਾਰ ਨੇ ਕਿਹਾ ਸੀ।

ਦੋਨੋਂ ਬਜ਼ੁਰਗ ਘੋਰ ਦੁਖੀ ਸਨ।

-''ਮੇਰੇ ਆਲ਼ਾ ਤਾਂ ਜਿੱਥੇ ਮਿਲ਼ੇ, ਚਾਹੇ ਥਾਂ 'ਤੇ ਈ ਗੋਲ਼ੀ ਮਾਰ ਦਿਓ ਸਰਕਾਰ..! ਮੈਂ ਤਾਂ ਆਪ ਉਹਦੇ ਵੱਲੋਂ ਦੁਖੀ ਐਂ..! ਮੈਂ ਬਥੇਰਾ ਵਰਜਿਆ, ਪਰ ਛੋਕਰੀ ਯਹਾਵੇ ਨੂੰ ਪਤਾ ਨੀ ਕੀ ਪੋਸਤ ਚੜ੍ਹ ਗਿਆ, ਗੱਲ ਈ ਨੀ ਗੌਲ਼ਦਾ..!''

-''ਤੂੰ ਦੇਖ ਤਾਂ ਸਹੀ..! ਤੱਕਲ਼ੇ ਮਾਂਗੂੰ ਸਿੱਧੇ ਕਰਦੂੰ, ਜਿੱਦੇਂ ਮਿਲ਼ਗੇ!''

ਪੁਲ਼ਸ ਦੇ ਛਾਪੇ ਆਥਣ ਸਵੇਰ ਕਾਮਰੇਡ ਦੇ ਪਿੰਡ ਵੱਜਣ ਲੱਗ ਪਏ।

ਪਰ ਕੰਤਾ ਅਤੇ ਮਾਣਕ ਪੁਲ਼ਸ ਦੇ ਹੱਥ ਨਾ ਆਏ।

ਠਾਣੇਦਾਰ ਨੇ ਆਪਣੇ ਜਸੂਸ ਉਹਨਾਂ ਦੇ ਮਗਰ ਲਾ ਦਿੱਤੇ। ਪੁਲ਼ਸ ਨੇ ਆਪਣੇ ਬੜੇ 'ਦੱਲੇ' ਪਾਲ਼ ਰੱਖੇ ਸਨ। ਜੋ ਲੋੜ ਪੈਣ 'ਤੇ 'ਮਾਣਸ-ਬੂ - ਮਾਣਸ-ਬੂ' ਕਰਦੇ ਉਹਨਾਂ ਦੀ ਖੋਜ ਕਰਦੇ ਸਨ। ਨੈਕਸਲਾਈਟ ਲਹਿਰ ਪੂਰੇ ਜ਼ੋਰਾਂ 'ਤੇ ਸੀ। ਗ੍ਰਿਫ਼ਤਾਰੀਆਂ ਅਤੇ ਮੁਕਾਬਲੇ ਧੜਾ-ਧੜ ਹੋ ਰਹੇ ਸਨ। ਗਰਮ ਖਿਆਲੀ ਨੌਜਵਾਨਾਂ 'ਤੇ ਪੁਲੀਸ ਵੱਲੋਂ ਕਰੜੀ ਨਜ਼ਰ ਰੱਖੀ ਜਾ ਰਹੀ ਸੀ। ਪੁੱਛ-ਗਿੱਛ ਵੀ ਕੀਤੀ ਜਾਂਦੀ ਸੀ। ਇਹਨਾਂ ਦਿਨਾਂ ਵਿਚ ਇਕ 'ਰਗੜਾ' ਤਾਂ ਤਕਰੀਬਨ ਹਰ ਗਰਮ ਖ਼ਿਆਲੀ ਕਾਲਜੀਏਟ 'ਤੇ ਲੱਗ ਚੁੱਕਾ ਸੀ। 'ਘੋਟਣੇ' ਦੀ ਤਕਨੀਕ ਪੁਲੀਸ ਵੱਲੋਂ ਉਦੋਂ ਹੀ ਸ਼ੁਰੂ ਕੀਤੀ ਗਈ ਸੀ।

ਅਜੇ ਸੁਬਾਹ ਦੇ ਚਾਰ ਹੀ ਵੱਜੇ ਸਨ। ਗਰੰਥੀ ਅਜੇ ਬੋਲਿਆ ਨਹੀਂ ਸੀ। ਸ਼ਾਇਦ ਜਾਗ ਨਹੀਂ ਖੁੱਲ੍ਹੀ ਸੀ। ਮਾਣਕ ਰਾਤ ਦੇਰ ਨਾਲ਼ ਛੁਪਦਾ ਛੁਪਾਉਂਦਾ ਘਰ ਆਇਆ ਸੀ। ਅੱਧਸੁੱਤਾ ਜਿਹਾ ਮੰਜੇ ਵਿਚ ਪਿਆ ਉਹ ਪਲਸੇਟੇ ਮਾਰ ਰਿਹਾ ਸੀ। ਉਸ ਨੂੰ ਖ਼ੁਦ ਨੂੰ ਨਹੀਂ ਪਤਾ ਸੀ ਕਿ ਉਸ ਦੀ ਨੀਂਦ ਐਨੇ ਸਾਝਰੇ ਕਿਉਂ ਖੁੱਲ੍ਹ ਗਈ ਸੀ..? ਖ਼ੈਰ..! ਫਿਰ ਪਤਾ ਨਹੀਂ ਉਹ ਕਦੋਂ ਸੌਂ ਗਿਆ..?

ਤਕਰੀਬਨ ਸੱਤ ਕੁ ਵਜੇ ਮਾਣਕ ਦੀ ਅੱਖ ਖੁੱਲ੍ਹੀ।

ਸ਼ਾਇਦ ਜੀਪ ਦੇ ਖੜਕੇ ਨਾਲ ਖੁੱਲ੍ਹੀ ਸੀ! ਜੋ ਉਹਨਾਂ ਦੇ ਦਰਵਾਜੇ ਅੱਗੇ ਆ ਕੇ ਰੁਕੀ ਸੀ।

ਜੀਪ ਪੁਲਸ ਦੀ ਭਰੀ ਹੋਈ ਸੀ।

ਅਚਾਨਕ ਦਰਵਾਜਾ ਖੜਕਿਆ।

-''ਵੇ ਕੌਣ ਐਂ...?'' ਮਧਾਣੀਂ ਰੋਕ ਕੇ ਮਾਣਕ ਦੀ ਮਾਂ ਨੇ ਪੁੱਛਿਆ।

-''ਬਾਰ ਤਾਂ ਖੋਲ੍ਹੋ..! ਹੁਣੇਂ ਪਤਾ ਲੱਗ ਜਾਂਦੈ...!'' ਕਿਸੇ ਸਿਪਾਹੀ ਦੀ ਘਰੋੜਵੀਂ ਅਵਾਜ਼ ਸੀ। ਅਵਾਜ਼ ਵਿਚ ਸਰਕਾਰੀ ਰੋਅਬ ਸੀ। ਪੀਤੇ ਹੋਏ 'ਡੋਡਿਆਂ' ਦਾ ਤਹਿਤ ਸੀ।

ਮਾਂ ਨੇ ਦਰਵਾਜਾ ਖੋਲ੍ਹਿਆ। ਚਾਰ ਸਿਪਾਹੀ ਅਤੇ ਹੌਲਦਾਰ ਡਾਂਗਾਂ ਖੜਕਾਉਂਦੇ ਅੰਦਰ ਆ ਗਏ। ਮੌਕਾ ਬੋਚ ਕੇ ਮਾਣਕ ਮੰਜੇ ਤੋਂ ਉਠ ਸਿਰਤੋੜ ਬਾਹਰ ਨੂੰ ਦੌੜਿਆ ਤਾਂ ਦੋ ਸਿਪਾਹੀਆਂ ਨੇ ਉਸ ਨੂੰ ਮੁਰਗੀ ਵਾਂਗ ਨੱਪ ਲਿਆ ਅਤੇ ਹੱਥ ਪਰਨੇਂ ਨਾਲ਼ ਬੰਨ੍ਹ ਲਏ।

-''ਵੇ ਭਾਈ...! ਮੇਰੇ ਪੁੱਤ ਨੇ ਕੀਤਾ ਕੀ ਐ..?'' ਮਾਂ ਬੱਗੀ ਪੂਣੀਂ ਵਰਗੀ ਹੋਈ ਖੜ੍ਹੀ, ਕੰਬੀ ਜਾ ਰਹੀ ਸੀ।

-''ਬਥੇਰਾ ਕੁਛ ਕੀਤੈ ਬੇਬੇ...!'' ਹੌਲਦਾਰ ਬੋਲਿਆ।

-''ਇਹ ਚਰਮਖ਼ ਜੀ ਜਿੰਨਾਂ ਉੱਪਰ ਐ, ਉਨਾਂ ਈ ਧਰਤੀ 'ਚ ਐ..!'' ਇਕ ਸਿਪਾਹੀ ਨੇ ਘੁੱਟੇ ਮੱਥੇ ਨੂੰ ਹੋਰ ਕਸ ਲਿਆ। ਇਕ ਮੁੱਛ ਨੂੰ ਵੱਟ ਚਾੜ੍ਹ-ਚਾੜ੍ਹ ਕੇ ਉਸ ਨੇ ਲੜਾਕੇ ਜਹਾਜ਼ ਦੀ 'ਤੂਈ' ਵਾਂਗ ਬਣਾਇਆ ਹੋਇਆ ਸੀ।

-''ਇਕ ਤਾਂ ਮਾਈ ਇਹ ਭੜ੍ਹਾਕੇ ਚਲਾ ਕੇ ਲੋਕਾਂ ਨੂੰ ਡਰਾਉਂਦੈ ਤੇ ਦੂਜਾ ਇਹਨੂੰ ਪੁਲਸ ਆਲਿਆਂ ਵਿਰੁੱਧ ਲਿਖਣ ਤੇ ਬੋਲਣ ਦਾ ਹਲ਼ਕ ਉਠਦੈ!'' ਤੀਜਾ ਅਸਲੀਅਤ ਦੱਸਣੋਂ ਨਾ ਰਹਿ ਸਕਿਆ। ਮਾਣਕ ਕਦੇ-ਕਦੇ ਪੁਲਸ ਦੀਆਂ ਕਰਤੂਤਾਂ ਅਖ਼ਬਾਰਾਂ ਵਿਚ ਵੀ ਝਰੀਟ ਦਿੰਦਾ ਸੀ ਅਤੇ ਸਟੇਜ਼ 'ਤੇ ਵੀ 'ਭੜ੍ਹਾਸ' ਕੱਢ ਲੈਂਦਾ ਸੀ।

-''ਇਹ ਲਿਖਾਰੀ ਜੇ ਤਾਂ ਪੁਲਸ ਨੂੰ ਲੇਡੀ ਸੈਕਲ ਈ ਸਮਝਦੇ ਐ, ਬਈ ਜਿੱਧਰ ਨੂੰ ਦਿਲ ਕੀਤਾ, ਲੱਤ ਦੇ ਲਈ..!'' ਤੇ ਸਿਪਾਹੀ ਨੇ ਮਾਣਕ ਨੂੰ ਹੱਥਕੜੀ ਲਾ ਕੇ ਜੀਪ ਵਿਚ ਬਿਠਾ ਲਿਆ।

ਮਾਣਕ ਨੂੰ ਗ੍ਰਿਫ਼ਤਾਰ ਕਰ ਪੁਲੀਸ ਤੁਰ ਗਈ।

ਬੇਬੇ ਖੜ੍ਹੀ ਕੰਬ ਰਹੀ ਸੀ।

ਹੱਡਾਂਰੋੜੀ ਵਾਲਾ ਮੋੜ ਮੁੜ ਕੇ ਜੀਪ ਸੜਕ ਪੈ ਗਈ। ਸੜਕ 'ਤੇ ਤੁਰੇ ਆ ਰਹੇ ਇਕ ਅਮਲੀ ਨੇ ਪੁਲਸ ਦੀ ਜੀਪ ਤੱਕ ਕੇ ਟਲਣ ਦੀ ਕੋਸ਼ਿਸ਼ ਕੀਤੀ ਅਤੇ ਉਹ ਸੜਕੋਂ ਉੱਤਰ ਕੇ ਖੇਤਾਂ ਵਿਚ ਨੂੰ ਸਿੱਧਾ ਹੋ ਗਿਆ।

-''ਉਰ੍ਹੇ ਆ ਉਏ ਧੀ ਦੇਣਿਆਂ...!'' ਜੀਪ ਰੁਕਵਾ ਕੇ ਹੌਲਦਾਰ ਨੇ ਕੋਰੜਾ ਛੰਦ ਪੜ੍ਹਿਆ। ਅਮਲੀ ਕੂੰਗੜ ਕੇ ਪਾਈਏ ਕੁ ਦਾ ਹੀ ਰਹਿ ਗਿਆ ਸੀ। ਬੁੱਲ੍ਹ ਸੁੱਕ ਗਏ ਸਨ ਅਤੇ ਧੌਣ ਕੱਛੂਕੁੰਮੇਂ ਵਾਂਗ ਕੰਬਲ਼ ਵਿਚ ਨੂੰ ਵੜ ਗਈ ਸੀ।

-''ਸਾਨੂੰ ਦੇਖ ਕੇ ਕਿੱਧਰ ਨੂੰ ਰੇਬੀਏ ਪੈ ਚੱਲਿਆ ਸੀ ਉਏ ਮਾਂ ਦਿਆ ਯਾਰਾ..?'' ਜੀਪ 'ਚੋਂ ਉਤਰ ਕੇ ਸਿਪਾਹੀ ਨੇ ਅਮਲੀ ਦੇ ਥੱਪੜ ਮਾਰਿਆ।

-''ਜੀ ਜੰਗਲ ਪਾਣੀਂ ਜਾਣ ਦਾ ਇਰਾਦਾ ਬਣਿਆਂ ਸੀ..!'' ਅਮਲੀ ਦਾ ਚਿਹਰਾ ਪੀਲਾ ਪੈ ਗਿਆ। ਉਸ ਨੇ ਹੱਥ ਜੋੜ ਲਏ।

-''ਤੇ ਆਇਆ ਕਿੱਥੋਂ ਐਂ..?''

-''ਮਾਈ ਬਾਪ..! ਛੋਟੀ ਭਰਜਾਈ ਕੋਲੇ ਕਾਕੈ, ਤੇ ਉਹਨੂੰ ਪੰਜੀਰੀ ਦੇ ਕੇ ਆਇਐਂ..!''

-''ਬੱਲੇ...!'' ਇਕ ਸਿਪਾਹੀ ਦੇ 'ਭਰਜਾਈ' ਦੇ ਨਾਂ ਨੂੰ ਕੁਤਕੁਤੀਆਂ ਨਿਕਲੀਆਂ ਸਨ।

-''ਭੱਠੀ 'ਚ ਝੋਕਾ ਲਾਉਣ ਦਾ ਸ਼ੌਕੀਨ ਇਹ ਵੀ ਲੱਗਦੈ ਜੀ..!'' ਇਕ ਸਿਪਾਹੀ ਹੌਲਦਾਰ ਦੀਆਂ ਅੱਖਾਂ ਵਿਚ ਹੱਸਿਆ।

-''ਕਿਉਂ..? ਹੈ ਭਰਜਾਈ ਨਾਲ ਕੋਈ ਅੱਟੀ ਸੱਟੀ...?''

-''ਮਾਈ ਬਾਪ ਆਹ ਗੱਲ ਨਾ ਆਖੋ..! ਇੱਕੋ ਇੱਕ ਮੇਰਾ ਭਾਈ ਸੀ, ਬਿਚਾਰਾ ਗੁਜਰ ਗਿਆ, ਆਹ ਮਸਾਂ ਪ੍ਰਮਾਤਮਾ ਨੇ ਉਹਦੇ ਮਰਨ ਮਗਰੋਂ ਖ਼ੁਸ਼ੀ ਦਿੱਤੀ ਐ, ਮਹੀਨੇ ਬਾਅਦ..! ਨਾਲੇ ਮਾਪਿਓ ਉਹ ਤਾਂ ਬਿਚਾਰੀ ਮੇਰੀ ਧੀਆਂ ਅਰਗੀ ਐ।'' ਅਮਲੀ ਵਿਛੜੇ ਭਰਾ ਦੇ ਦੁੱਖ ਵਿਚ ਡੁਸਕ ਪਿਆ।

-''ਦੇਖ ਸਾਲਾ ਖੇਖਣ ਕਿਵੇਂ ਕਰਦੈ..? ਪੰਜੀਰੀਆਂ ਦੇ-ਦੇ ਆਉਂਦੈ, ਦੁੱਧ ਧੋਤਾ ਇਹ ਵੀ ਨ੍ਹੀ!''

-''ਇਹਨੂੰ ਜੀਪ 'ਚ ਲੱਦੋ..! ਇਹਨੂੰ ਠਾਣੇਂ 'ਚ ਈ ਕਰਾਂਗੇ ਭਤੀਜੇ ਦੀ ਪਾਰਟੀ।'' ਅਮਲੀ ਨੂੰ, ਕਿਸਾਈਆਂ ਨੂੰ ਵੇਚੀ ਜਾ ਚੁੱਕੀ ਮੱਝ ਵਾਂਗ ਫੜ ਕੇ ਜੀਪ ਵਿਚ ਚਾੜ੍ਹ ਲਿਆ ਗਿਆ।

ਜੀਪ ਅਜੇ ਪਿੰਡ ਦੀ ਜੂਹ ਟੱਪੀ ਹੀ ਸੀ ਕਿ ਸਾਹਮਣਿਓਂ ਸ਼ਹਿਰ ਵੱਲੋਂ ਸਵਾਰੀਆਂ ਨਾਲ ਭਰਿਆ ਟੈਂਪੂ ਆ ਰਿਹਾ ਸੀ।

ਹੌਲਦਾਰ ਨੇ ਹੱਥ ਦੇ ਕੇ ਰੋਕ ਲਿਆ।

-''ਇਹ ਕਿਵੇਂ ਗੰਨਿਆਂ ਮਾਂਗੂੰ ਲੱਦੀਐਂ ਉਏ..?'' ਉਸ ਨੇ ਸਵਾਰੀਆਂ ਵੱਲ ਉਂਗਲ ਕਰ ਕੇ ਕਿਹਾ।

-''ਥੋਨੂੰ ਕਿਸੇ ਮਾਂਚੋ ਦਾ ਡਰ ਈ ਨ੍ਹੀਂ ਰਿਹਾ?''

-''ਕਾਨੂੰਨ ਨੂੰ ਤਾਂ ਧੱਕੀ ਜਾਂਦੇ ਐ, ਜਿੱਥੋਂ ਨਿਕਲਿਐ..!'' ਦੂਜੇ ਸਿਪਾਹੀ ਨੇ ਹਿੱਲਦਾ ਕਿੱਲਾ ਠੋਕਿਆ।

-''ਐਹੋ ਜੇ ਕੰਜਰ ਨੂੰ ਤਾਂ ਫੜ ਕੇ ਸਿੱਟਿਆ ਹੋਵੇ ਹਵਾਲਾਤ 'ਚ, ਤੇ ਹਫ਼ਤਾ ਬਾਹਰਲੀ ਹਵਾ ਈ ਨਾ ਲੁਆਵੇ..! ਫੇਰ ਐਹੋ ਜਿਆਂ ਦੀ ਸੁਰਤ ਟਿਕਾਣੇਂ ਆਉਂਦੀ ਐ..!'' ਤੀਜੇ ਨੇ ਰਹਿੰਦੀ ਕਸਰ ਵੀ ਕੱਢ

ਦਿੱਤੀ। ਪਰ ਟੈਂਪੂ ਡਰਾਈਵਰ ਵੀ ਪੰਜਾਂ ਪੱਤਣਾਂ ਦਾ 'ਤਾਰੂ' ਸੀ। ਉਸ ਦਾ ਵੀ ਤਕਰੀਬਨ ਹਰ ਰੋਜ਼ ਹੀ ਪੁਲਸ ਨਾਲ ਵਾਹ ਪੈਂਦਾ ਸੀ। ਉਸ ਨੇ ਸਿਪਾਹੀ ਨੂੰ ਚੋਰ ਅੱਖ ਮਾਰੀ।

-''ਤੁਸੀਂ ਇਕ ਆਰੀ ਮੇਰੇ ਕਾਗਤ ਪੱਤਰ ਤਾਂ ਚੈੱਕ ਕਰ ਲਵੋ ਸਰਕਾਰ..! ਜੇ ਗਲਤ ਹੋਏ, ਚਾਹੇ ਫਾਹੇ ਲਾ ਦਿਓ...!'' ਤੇ ਉਹ ਇਸ਼ਾਰੇ ਨਾਲ਼ ਸਿਪਾਹੀ ਨੂੰ ਇਕ ਪਾਸੇ ਲੈ ਗਿਆ। ਕੁਝ ਪਲ ਕੋਈ ਗੁਪਤ ਬਾਤ ਚੀਤ ਚੱਲਦੀ ਰਹੀ। 'ਕਾਰਵਾਈ' ਹੋ ਚੁੱਕੀ ਸੀ!

-''ਚਲੋ ਜੀ...! ਇਹਨੇ ਅੱਜ ਮੁਆਫ਼ੀ ਮੰਗ ਲਈ, ਤੇ ਕਹਿੰਦਾ ਅੱਗੇ ਤੋਂ ਐਹੋ ਜੀ ਗਲਤੀ ਨ੍ਹੀ ਕਰਦਾ..! ਤੇ ਬਾਕੀ ਆਪਣਾ ਕਾਗਜ਼ ਪੱਤਰ ਸਭ ਠੀਕ ਐ।'' ਸਿਪਾਹੀ ਨੇ ਹੌਲਦਾਰ ਵੱਲ ਵਿਸ਼ੇਸ਼ ਨਜ਼ਰ ਨਾਲ ਤੱਕ ਕੇ ''ਸਭ ਠੀਕ ਐ'' 'ਤੇ ਕਾਫ਼ੀ ਜ਼ੋਰ ਲਾ ਦਿੱਤਾ ਸੀ।

-''ਚੱਲ ਦਫ਼ਾ ਹੋ ਏਥੋਂ..! ਮੁੜ ਕੇ ਗਲਤੀ ਨਾ ਕਰੀਂ..! ਨਹੀਂ ਸਾਲਿਆ ਮਾਰ ਮਾਰ ਰੈਂਗੜੇ ਪੱਸਲੀਆਂ ਭੰਨ ਦਿਆਂਗੇ!'' ਹੌਲਦਾਰ ਜੀਪ ਵਿਚ ਬੈਠ ਗਿਆ। ਟੈਂਪੂ ਤੁਰ ਗਿਆ। ਸ਼ਾਇਦ ਡਰਾਈਵਰ 'ਅੱਛਾ ਜੀ' ਕਹਿਣਾ ਵੀ ਹੁਣ ਤਕਲੀਫ਼ ਮੰਨਦਾ ਸੀ।

ਫ਼ੋਕਲ ਪੁਆਇੰਟ ਕੋਲੋਂ ਦੀ ਜੀਪ ਗੁਜ਼ਰਨ ਲੱਗੀ ਤਾਂ ਉਥੇ ਲੋਕਾਂ ਦਾ ਕਾਫ਼ੀ ਇਕੱਠ ਮਾਰਿਆ ਹੋਇਆ ਸੀ। ਦੋ ਆਦਮੀ ਛਿੱਤਰੋ-ਛਿੱਤਰੀ ਹੋ ਰਹੇ ਸਨ। ਲੜਨ ਵਾਲਿਆਂ ਵਿਚ ਇਕ ਸੋਫ਼ੀ ਅਤੇ ਦੂਜੇ ਦੀ ਸਵੇਰੇ ਹੀ ਪੀਤੀ ਹੋਈ ਸੀ। ਸ਼ਾਇਦ ਅਨਾਜ ਚੰਗੇ ਭਾਅ ਵਿਕਿਆ ਸੀ। ਪੁਲਸ ਦੀ ਜੀਪ ਦੇਖ ਕੇ ਸੋਫ਼ੀ ਤਾਂ ਭੱਜ ਗਿਆ, ਪਰ ਸ਼ਰਾਬੀ ਨੂੰ ਦੋ ਸਿਪਾਹੀਆਂ ਨੇ ਗਲੋਂ ਜਾ ਫੜਿਆ। ਪੰਜ-ਸੱਤ ਘਸੁੰਨ ਮਾਰ ਕੇ ਉਸ ਨੂੰ ਪਟੜੇ ਵਾਂਗ ਜੀਪ ਵਿਚ ਲਿਆ ਸੁੱਟਿਆ। ਪੱਗ ਉਸ ਦੀ ਸਿਪਾਹੀਆਂ ਦੇ ਪੈਰਾਂ ਵਿਚ ਜਾ ਡਿੱਗੀ ਸੀ।

-''ਕੀ ਇਹਨਾਂ ਨੇ ਦੇਸ਼ 'ਚ ਗੰਦ ਪਾਇਐ..! ਜਦੋਂ ਚਾਰ ਪੈਸੇ ਜੇਬ 'ਚ ਆ ਜਾਂਦੇ ਐ, ਫੇਰ ਕੁੱਤੇ ਜੱਟ ਅਸਮਾਨ ਨੂੰ ਟਾਕੀ ਲਾਉਣ ਤੱਕ ਜਾਂਦੇ ਐ, ਸਾਨੂੰ ਸਾਹ ਕਿਹੜਾ ਲੈਣ ਦਿੰਦੇ ਐ..? ਸੁੱਕਣੇਂ ਪਾ ਰੱਖਿਐ...!'' ਦੂਜੇ ਸਿਪਾਹੀ ਨੇ ਉਸ ਨੂੰ ਬੂਦਾਂ ਤੋਂ ਫੜ ਕੇ ਹਲੂਣਿਆਂ।

-''ਸਹੁੰ ਮਹਾਰਾਦੀ ਜੀ..! ਮੇਰਾ ਤਾਂ ਕੋਈ ਕਸੂਰ ਈ ਨ੍ਹੀ-!'' ਸ਼ਰਾਬੀ ਨੇ ਲੇਲ੍ਹੜੀ ਕੱਢੀ। ਉਹ ਜੀਪ ਵਿਚ, ਸਿਪਾਹੀਆਂ ਦੇ ਪੈਰਾਂ ਵਿਚ ਪੱਬਾਂ ਭਾਰ ਹੋ ਕੇ ਬੈਠ ਗਿਆ ਸੀ।

-''ਮੇਰੇ ਸਹੁਰੇ ਸਹੁੰ ਖਾਣ ਲੱਗੇ ਤਾਂ ਮਿੰਟ ਨ੍ਹੀ ਲਾਉਂਦੇ..! ਜਿਵੇਂ ਰੱਬ ਇਹਨਾਂ ਦਾ ਬਾਪੂ ਹੁੰਦੈ..! ਹੋਰ ਤਾਂ ਤੂੰ ਪੀ ਕੇ 'ਖੰਡ ਪਾਠ ਕਰਦਾ ਸੀ..?'' ਇਕ ਨੇ ਕਚੀਚੀ ਵੱਟ ਕੇ ਉਸ ਦੇ ਚਪੇੜ ਮਾਰੀ।

-''ਓਏ ਰੱਬ ਈ ਸਿਆਣੈਂ, ਜਿਹੜਾ ਜੱਟਾਂ ਤੋਂ ਲੁਕ ਛਿਪ ਕੇ ਰਹਿੰਦੈ..! ਨਹੀਂ ਤਾਂ ਬੁਝੜ ਜੱਟ ਪੀ ਕੇ ਲਾਹਣ, ਰੱਬ ਦੇ ਈ ਧਲ੍ਹਿਆਰਾ ਕਿਉਂ ਨਾ ਪਾ ਲੈਣ...?''

ਸਾਰੇ ਸਿਪਾਹੀ ਬੁੱਚੜਾਂ ਵਾਂਗ ਹੱਸੇ।

ਅਖੀਰ ਨੌਂ ਕੁ ਵਜੇ ਜੀਪ ਠਾਣੇ ਅੰਦਰ ਦਾਖਲ ਹੋ ਗਈ। 'ਸਾਹਿਬ' ਦਾ 'ਮਹਿਮਾਨ' ਹੋਣ ਕਰਕੇ ਮਾਣਕ ਨੂੰ ਤਾਂ ਬੈਠਣ ਵਾਸਤੇ ਮੰਜਾ ਮਿਲ ਗਿਆ। ਮਾਣਕ ਮੰਜੇ ਉਪਰ ਬੈਠ ਗਿਆ। ਪਰ ਮਾਣਕ ਦੇ ਨਾਲ ਹੀ ਜਦ ਬੋਚ ਕੇ ਸ਼ਰਾਬੀ ਬੈਠਣ ਲੱਗਿਆ ਤਾਂ ਸਿਪਾਹੀ ਦਾ 'ਠਾਹ' ਕਰਦਾ ਥੱਪੜ ਉਸ ਮੂੰਹ 'ਤੇ ਆ ਪਿਆ।

-''ਭੈਣ ਦਿਆ ਲੱਕੜਾ...! ਐਥੇ ਰੋਪਨਾ 'ਤੇ ਆਇਐਂ...?''

-''ਥੋੜ੍ਹਾ ਜਿਆ ਆਥਣ ਹੋ ਲੈਣ ਦੇ, ਵਿਛਾਉਨੇ ਐਂ ਤੇਰੇ ਥੱਲੇ ਪੱਟ ਦੀ ਕੱਢੀ ਚਾਦਰ...!'' ਦੂਜਾ ਸਿਪਾਹੀ ਬੋਲਿਆ। ਸ਼ਰਾਬੀ ਥੱਲੇ ਬੈਠ ਕੇ ਰੋਣ ਲੱਗ ਪਿਆ। ਸਿਪਾਹੀਆਂ ਦੇ 'ਮਸਾਲਿਆਂ' ਨੇ ਉਸ ਨੂੰ ਪਰਾਲ਼ ਕਰ ਦਿੱਤਾ ਸੀ।

-''ਕੋਈ ਨਾ ਜੁਆਨਾਂ...! ਦਿਲ ਰੱਖੀਦਾ ਹੁੰਦੈ..! ਪਸ਼ੂ ਦੀ ਮੋਕ ਦਾ ਤੇ ਗੋਰਮਿਲਟ ਦੇ ਘੂਰੇ ਦਾ ਮਸੋਸ ਨ੍ਹੀ ਕਰੀਦਾ ਹੁੰਦਾ!'' ਅਮਲੀ ਨੇ ਸ਼ਰਾਬੀ ਨੂੰ ਧਰਵਾਸਾ ਦਿੱਤਾ।

-''ਬਾਈ, ਇਹਨਾਂ ਨੂੰ ਕਹਿ ਮੇਰੇ 'ਤੇ ਰਹਿਮ ਕਰਨ, ਕਸੂਰ ਤਾਂ ਮੈਂ ਕੋਈ ਕੀਤਾ ਨ੍ਹੀ...!'' ਸ਼ਰਾਬੀ ਨੇ ਮੰਜੇ 'ਤੇ ਬੈਠੇ ਮਾਣਕ ਦੀ ਮਿੰਨਤ ਕੀਤੀ।

-''ਮੈਂ ਤਾਂ ਭਰਾਵਾ ਆਪ ਤੇਰੇ ਅਰਗੈਂ...!'' ਮਾਣਕ ਨੇ ਸੱਚੀ ਗੱਲ ਦੱਸੀ। ਪਰ ਉਸ ਨੂੰ ਮਾਣਕ ਦੀ ਸੰਖੇਪ ਗੱਲ 'ਤੇ ਸ਼ਾਇਦ ਇਤਬਾਰ ਨਹੀਂ ਆਇਆ ਸੀ।

-''ਜੁਆਨਾਂ..! ਖੂਹ 'ਚ ਡਿੱਗੀ ਇੱਟ ਕਦੇ ਸੁੱਕੀ ਨਿਕਲੀ ਐ..? ਤੱਤਾ-ਠੰਢਾ ਤਾਂ ਇਹਨਾਂ ਨੇ ਤੈਨੂੰ ਪਾਉਣਾ ਈ ਪਾਉਣੈਂ..! ਬਾਹਲੀ ਬਹੁੜ੍ਹੀ ਦੁਹਾਈ ਨਾ ਕਰ, ਜਿਹੜੀਆਂ ਪੰਜ ਸੱਤ ਮਾਰਨਗੇ, ਰਾਮ ਰਾਮ ਕਰਕੇ ਖਾਲੀਂ...! ਜੇ ਤੂੰ ਬਾਹਲਾ ਬੂ-ਕਲਾਪ ਕੀਤਾ, ਹੋਰ ਵੰਝ ਖੜ੍ਹਾ ਕਰਨਗੇ..!''

-''..........।'' ਸ਼ਰਾਬੀ ਦੇ ਹੌਲ ਪੈ ਗਿਆ।

-''ਜੇ ਸੌ-ਪੰਜਾਹ ਜੇਬ 'ਚ ਹੈ ਤਾਂ ਦੇ ਕੇ ਖਹਿੜ੍ਹਾ ਛੁਡਾ..! ਜੇ ਮੇਰੇ ਅਰਗਾ ਖਾਖੀ ਨੰਗ ਐਂ, ਫੇਰ ਆਥਣ ਦੀ 'ਡੀਕ ਕਰ..! ਸੰਦ-ਬਲੇਮਾਂ ਮੈਨੂੰ ਮੈਦ ਐ ਇਹਨਾਂ ਦਾ ਤਿਆਰ ਈ ਹੋਣੈਂ..!''

ਸ਼ਾਮ ਹੋਈ।

ਸ਼ਰਾਬੀ ਅਤੇ ਅਮਲੀ ਕੰਬੀ ਜਾ ਰਹੇ ਸਨ। ਨਸ਼ੇ ਦੋਹਾਂ ਦੇ ਹੀ ਟੁੱਟੇ ਹੋਏ ਸਨ। ਬਾਕੀ ਭਿਆਨਕ ਰਾਤ ਉਹਨਾਂ ਦੇ ਸਿਰ 'ਤੇ ਸੀ। ਪਰ ਅਚਾਨਕ ਨਾਲ ਦੇ ਪਿੰਡ ਕਤਲ ਹੋ ਗਿਆ। ਜਿਸ ਕਰਕੇ ਸਾਰੇ ਪੁਲਸ

ਕਰਮਚਾਰੀਆਂ ਨੂੰ ਉਥੇ ਜਾਣਾ ਪੈ ਗਿਆ। ਸ਼ਰਾਬੀ ਅਤੇ ਅਮਲੀ ਨੇ ਸੁਖ ਦਾ ਸਾਹ ਲਿਆ ਕਿ ਚਲੋ ਅੱਜ ਦੀ ਰਾਤ ਤਾਂ ਸੌਖੀ ਲੰਘੇਗੀ...?

ਰਾਤ ਪਈ।

ਸ਼ਰਾਬੀ ਅਤੇ ਅਮਲੀ ਨੂੰ ਹਵਾਲਾਤ ਵਿਚ ਤਾੜ ਦਿੱਤਾ ਗਿਆ। ਕਾਮਰੇਡ ਨੂੰ ਪਤਾ ਨਹੀਂ ਕਿਸ ਦੇ ਰਹਿਮ 'ਤੇ ਮੰਜਾ ਮਿਲ਼ ਗਿਆ ਸੀ..!

ਸਵੇਰੇ ਮੁਣਸ਼ੀ ਦੇ ਚੀਕ ਚਿਹਾੜ੍ਹੇ ਨੇ ਮਾਣਕ ਦੀ ਅੱਖ ਖੋਲ੍ਹੀ। ਮੁਣਸ਼ੀ ਤੜਕੋ-ਤੜਕੀ ਕਿਸੇ ਨੂੰ ਗਾਲ੍ਹਾਂ ਕੱਢੀ ਜਾ ਰਿਹਾ ਸੀ। ਕੋਈ ਡੋਡਿਆਂ ਵਾਲੀ ਬੋਰੀ ਦੀ ਕੰਨੀ ਵੱਢ ਕੇ, ਡੋਡੇ ਕੱਢ ਕੇ ਲੈ ਗਿਆ ਸੀ।

-"ਕਿਤੇ ਤੂੰ ਤਾਂ ਨ੍ਹੀ ਲੁੱਚਪੁਣਾਂ ਕੀਤਾ ਉਏ..?" ਮੁਣਸ਼ੀ ਨੇ ਅਮਲੀ ਵੱਲ ਮੂੰਹ ਕਰਕੇ ਪੁੱਛਿਆ। ਅਮਲੀ ਦੀਆਂ ਅੱਖਾਂ ਡੁੱਬ ਗਈਆਂ। ਮੁਣਸ਼ੀ ਦੀਆਂ ਕਰੋਧ ਨਾਲ਼ ਜਾਭਾਂ ਫ਼ਰਕ ਰਹੀਆਂ ਸਨ।

-"ਮਾਈ ਬਾਪ..! ਅਸੀਂ ਸਰਕਾਰ ਦੇ ਘਰੇ ਆ ਕੇ ਚੋਰੀ ਕਰਨ ਦੀ ਜੁਅਰਤ ਕਰ ਸਕਦੇ ਆਂ..?" ਅਮਲੀ ਨੇ ਹੱਥ ਜੋੜ ਕੇ ਅੱਗਿਓਂ ਸੁਆਲ ਕੀਤਾ।

-"ਕਿਤੇ ਆਹ ਤਾਂ ਨ੍ਹੀ ਹੱਥ ਮਾਰ ਗਿਆ?" ਮੁਣਸ਼ੀ ਦੀ ਉਂਗਲ ਕਾਮਰੇਡ ਵੱਲ ਸੀ।

-"ਉਏ ਬਲੱਜ ਸਿਆਂ...! ਕੋਈ ਬੰਦਾ ਕੁਬੰਦਾ ਵੀ ਦੇਖ ਲਿਆ ਕਰ..! ਕਿਉਂ ਸਾਰਿਆਂ ਨੂੰ ਇੱਕੋ ਰੱਸੇ ਨਰੜਦੈਂ..? ਡੋਡੇ ਤਾਂ ਰਾਤ ਜਾਣ ਲੱਗਿਆ ਪੰਡਤ ਕੱਢ ਕੇ ਲੈ ਗਿਆ ਸੀ..!" ਹੌਲਦਾਰ ਨੇ ਮੁਣਸ਼ੀ ਨੂੰ ਠੰਢਾ ਕੀਤਾ। ਸਾਰੇ ਪੁਲਸ ਵਾਲੇ ਮੁਣਸ਼ੀ ਨੂੰ ਬਲਰਾਜ ਸਿੰਘ ਦੀ ਥਾਂ 'ਬਲੱਜ ਸਿੰਘ' ਹੀ ਕਹਿੰਦੇ ਸਨ।

-"ਕੁੱਤੇ ਬਾਹਮਣ ਨੂੰ ਵੀਹ ਵਾਰੀ ਕਿਹੈ ਬਈ ਦੱਸ ਕੇ ਜਾਇਆ ਕਰ..! ਵਾਧੂ ਕਿਸੇ ਹਵਾਲਾਟੀਏ ਦੀ ਜਾਹ ਜਾਂਦੀ ਕਰਵਾਊ..!" ਅੱਕਿਆ ਮੁਣਸ਼ੀ ਆਪਣੀ ਸੰਦੂਕੜੀ ਜਿਹੀ ਕੋਲ ਜਾ ਕੇ ਢੇਰੀ ਜਿਹਾ ਹੋ ਗਿਆ।

ਧੁੱਪ ਚੜ੍ਹੀ।

ਸਾਰੇ ਸਿਪਾਹੀ ਧੁੱਪ ਸੇਕ ਰਹੇ ਸਨ। ਠਾਣੇਦਾਰ ਅੱਧੇ ਦਿਨ ਦੀ ਛੁੱਟੀ 'ਤੇ ਸੀ। ਮੁਣਸ਼ੀ ਦਫ਼ਤਰ ਵਿਚ ਬੈਠਾ ਕੁਝ ਲਿਸਟਾਂ ਜਿਹੀਆਂ ਤਿਆਰ ਕਰ ਰਿਹਾ ਸੀ। ਅਚਾਨਕ ਇਕ ਮੁੱਛ-ਫੁੱਟ ਚੋਬਰ ਠਾਣੇ ਪਹੁੰਚ ਗਿਆ। ਉਸ ਨੇ ਪਹਿਰਾ ਦੇ ਰਹੇ ਸੰਤਰੀ ਨਾਲ ਕੋਈ 'ਗੁਫ਼ਤਗੂ' ਕੀਤੀ। ਗੁੱਝੀ ਗੱਲ ਸਮਝਾਈ।

ਅਸਲ ਵਿਚ ਉਹ ਮੁੱਛ ਫੁੱਟ ਚੋਬਰ ਕਿਸੇ ਗਰੀਬ ਮਜ਼ੁਬੀ ਦੀ ਕੁੜੀ ਛੇੜ ਕੇ ਆਇਆ ਸੀ ਅਤੇ ਵਿਹੜੇ ਵਾਲਿਆਂ ਨੇ ਰੌਲ਼ਾ ਪਾ ਦਿੱਤਾ ਸੀ। ਅਮੀਰ ਘਰ ਦਾ ਮੁੰਡਾ ਹੋਣ ਕਰਕੇ ਉਸ ਨੂੰ ਵਿਹੜੇ ਵਾਲਿਆਂ ਦੀ ਤਾਂ ਪ੍ਰਵਾਹ ਨਹੀਂ ਸੀ। ਪਰ ਪੁਲਸ ਨੂੰ 'ਬੰਨ੍ਹਣਾਂ' ਉਹ ਆਪਣਾ ਪਹਿਲਾ 'ਫ਼ਰਜ਼' ਸਮਝਦਾ ਸੀ। ਸੰਤਰੀ ਨੇ ਸਾਰੀ ਗੱਲ ਮੁਣਸ਼ੀ ਨੂੰ ਦੱਸ ਕੇ ਉਹਨਾਂ ਦੀ 'ਸੰਧੀ' ਕਰਵਾ ਦਿੱਤੀ। ਮੁਣਸ਼ੀ ਨੇ ਪੈਸੇ ਜੇਬ ਵਿਚ ਪਾਉਂਦਿਆਂ ਉਸ ਨੂੰ ਤਸੱਲੀ ਦਿੱਤੀ।

-''ਤੂੰ ਬੇਫ਼ਿਕਰ ਹੋ ਕੇ ਘਰ ਨੂੰ ਜਾਹ..! ਮਜ਼ੁਬੀ ਨੂੰ ਭੌਂਕਦਾ ਫਿਰਨ ਦੇਹ..! ਤੇ ਜੇ ਬਾਹਲ਼ੀ ਚੀਂ-ਫ਼ੀਂ ਕਰੇ ਚਾਰ ਮਾਰੀਂ ਟੋਟਣ 'ਚ ਛਿੱਤਰ..!''

ਚੋਬਰ ਚਲਾ ਗਿਆ। ਮੁਣਸ਼ੀ ਦੇ ਥਾਪੜੇ ਨਾਲ਼ ਉਸ ਦੇ ਖੰਭ ਲੱਗ ਗਏ ਸਨ।

ਅੱਧੇ ਕੁ ਘੰਟੇ ਬਾਅਦ ਸ਼ਿਕਾਇਤ ਲੈ ਕੇ ਉਸ ਲੜਕੀ ਦਾ ਬਾਪ ਵੀ ਆ ਗਿਆ। ਪਰ ਸੰਤਰੀ ਨੇ ਉਸ ਨੂੰ ਠਾਣੇ ਅੰਦਰ ਪੈਰ ਹੀ ਨਾ ਪਾਉਣ ਦਿੱਤਾ। ਫਿਰ ਉਹ ਸਰਪੰਚ ਨੂੰ ਲੈ ਕੇ ਆਇਆ ਅਤੇ ਸਾਰੀ ਦਰਦ ਭਰੀ ਕਹਾਣੀਂ ਮੁਣਸ਼ੀ ਨੂੰ ਸੁਣਾਈ।

-''ਪਹਿਲਾਂ ਆਬਦੀ ਕੁੜੀ ਦੇ ਲਗਾਮ ਨ੍ਹੀ ਪਾਈ ਜਾਂਦੀ..? ਮੁਸ਼ਕੀ ਕੁੱਤੀ ਮਗਰ ਕੁੱਤੇ ਤਾਂ ਆਉਂਦੇ ਈ ਐ..! ਅਸੀਂ ਕੀਹਦੀ ਕੀਹਦੀ ਰਾਖੀ ਕਰੀ ਚੱਲੀਏ..? ਸਾਨੂੰ ਹੋਰ ਕੋਈ ਕੰਮ ਈ ਨ੍ਹੀ..?'' ਮੁਣਸ਼ੀ ਨੇ ਮੱਥੇ ਦੀਆਂ ਤਿਊੜੀਆਂ ਨੂੰ ਹੋਰ ਕਸਾਅ ਪਾਇਆ। ਭੂਸਲਾ ਚਿਹਰਾ ਹੋਰ ਸਖ਼ਤ ਹੋ ਗਿਆ ਸੀ।

-''ਜੀ ਤੁਸੀਂ ਵਿਹੜੇ ਆਲਿਆਂ ਨੂੰ ਪੁੱਛ ਲਓ..! ਪਹਿਲਾਂ ਉਹਨੇ ਮੇਰੀ ਲਟਕੀ ਨੂੰ ਛੇੜਿਆ, ਜਦੋਂ ਮੈਂ ਮੂਹਰਿਓਂ ਵਰਜਿਆ ਤਾਂ ਮੇਰੇ ਲਫੇੜੇ ਮਾਰੇ..।'' ਉਹ ਰੋ ਪਿਆ।

-''ਤੇ ਤੇਰੀ ਕੁੜੀ ਕਿੱਧਰਲੀ ਆ ਗਈ ਸ਼ਰੀਫ਼...? ਜਿਹੜੀ ਨਿੱਤ ਲੋਕਾਂ ਦੀਆਂ ਫ਼ਸਲਾਂ ਮਿੱਧਦੀ ਫਿਰਦੀ ਐ...?'' ਮੁਣਸ਼ੀ ਫਿਰ ਬੋਲਿਆ। ਉਸ ਨੇ ਕਿਰਲ਼ੀ ਵਰਗੀਆਂ ਮੁੱਛਾਂ ਪਿੱਛੇ ਹਟਾ ਕੇ ਫੁੱਲਬਹਿਰੀ ਵਾਲੇ ਬੁੱਲ੍ਹਾਂ 'ਤੇ ਜੀਭ ਫੇਰੀ। ਬਰਾਬਰ ਬੈਠਾ ਸਰਪੰਚ ਬੱਗੀਆਂ ਮੁੱਛਾਂ ਵਿਚੋਂ ਦੀ ਮੁਛਕੜੀਏਂ ਹੱਸ ਰਿਹਾ ਸੀ।

-''ਜੀ ਤੁਸੀਂ ਲੋਕਾਂ ਨੂੰ ਪੁੱਛ ਕੇ ਦੇਖ ਲਓ..!'' ਉਸ ਨੇ ਦੁੱਧ ਵਰਗੀ ਸੱਚਾਈ ਜ਼ਾਹਿਰ ਕਰਨੀ ਚਾਹੀ।

-''ਲੋਕਾਂ ਦੀ ਮਾਂ ਦੀ...! ਲੋਕ ਤਾਂ ਮੁਕਲਾਵਾ ਦੇਣੇਂ ਭੌਂਕਣ ਨੂੰ ਕੁੱਤੇ ਐ..! ਜਦੋਂ ਪਾਈਦੇ ਐ ਮੂਧੇ ਤਾਂ ਸੱਪ ਮਾਂਗੂੰ ਸਿੱਧੇ ਹੋ ਜਾਂਦੇ ਐ..! ਉਏ ਮੁੰਡਿਓ..! ਸਿੱਟੋ ਇਹਨੂੰ ਅੰਦਰ..! ਰਾਤ ਨੂੰ ਕਰਾਂਗੇ ਇਹਦੇ ਨਾਲ ਗੱਲ...! ਸਾਲਾ ਬਾਰਸੂਖ਼ ਬੰਦਿਆਂ 'ਤੇ ਦੂਸ਼ਣ ਲਾਉਂਦੈ..! ਧੀ ਦੇਣੇਂ ਝੜੂੰਮ ਕਿੰਨੇ ਚਾਂਭਲੇ ਐ ਉਏ..? ਗੱਪ ਮਾਰਨ ਲੱਗੇ ਤਾਂ ਸ਼ਰਮ ਈ ਨ੍ਹੀ ਕਰਦੇ..!''

ਸਿਪਾਹੀਆਂ ਨੇ ਫੜ ਕੇ ਉਸ ਨੂੰ ਅੰਦਰ ਦੇ ਦਿੱਤਾ।

ਸਰਪੰਚ ਮੁਣਸ਼ੀ ਨਾਲ ਗੱਲੀਂ ਲੱਗ ਗਿਆ।

ਘੰਟੇ ਕੁ ਬਾਅਦ ਸਰਪੰਚ ਦੇ ਇਸ਼ਾਰੇ 'ਤੇ ਉਸ ਨੂੰ ਬਾਹਰ ਕੱਢ ਲਿਆ ਅਤੇ ਸਰਪੰਚ ਉਸ ਨੂੰ ਇਕ ਪਾਸੇ ਲੈ ਗਿਆ। ਸਰਪੰਚ ਨੇ ਉਸ ਨੂੰ ਕੁਝ ਗੱਲਾਂ ਸਮਝਾਈਆਂ ਅਤੇ ਉਸ ਦੀ ਫ਼ਟੀ-ਪੁਰਾਣੀਂ ਪੱਗ ਦੇ ਲੜ ਨਾਲ ਬੰਨ੍ਹੇ ਕੁਝ ਨੋਟ ਲੈ ਕੇ ਮੁਣਸ਼ੀ ਨੂੰ ਦੇ ਦਿੱਤੇ।

-''ਜਾਹ ਸੰਤੂ ਘਰੇ ਜਾਹ...! ਸਹੁਰਿਆ ਕੀ ਤੋਏ-ਤੋਏ ਕਰਵਾਈ ਐ..? ਅਸੀਂ ਤਾਂ ਵੱਡੇ ਵੱਡੇ ਰੌਲ਼ੇ ਠੀਕ ਕਰਵਾ ਦੇਈਏ, ਤੇਰੀ ਤਾਂ ਐਵੇਂ ਰੌਲ਼ੀ ਜੀ ਸੀ..! ਨਾਲੇ ਕੁੜੀ ਨੂੰ ਕਹੀਂ ਬਈ ਜੇ ਐਹੋ ਜਿਆ ਕੰਮ ਕਰਨਾ ਵੀ ਹੁੰਦੈ ਤਾਂ ਚੋਰੀ ਚਫ਼ੋਰੀ ਕਰਿਆ ਕਰੇ..! ਉਹਨੇ ਤਾਂ ਸਹੁਰੀ ਨੇ ਉਂ-ਈਂ ਸ਼ਰਮ ਲਾਹਤੀ..? ਵਲਾਇਤ ਈ ਸਮਝ ਲਿਆ...!'' ਮੀਸਣਾ ਹਾਸਾ ਹੱਸਦਾ ਸਰਪੰਚ ਕਹਿ ਰਿਹਾ ਸੀ। ਉਸ ਦੀਆਂ ਝੂਠੀਆਂ ਅਤੇ ਅਸ਼ਲੀਲ ਗੱਲਾਂ ਤੁਰੇ ਜਾਂਦੇ ਸੰਤੂ ਮਜ਼ਬੀ ਦਾ ਕਾਲਜਾ ਪਾੜ ਰਹੀਆਂ ਸਨ। ਫਿਰ ਉਹ ਕੰਨਾਂ 'ਤੇ ਹੱਥ ਧਰਕੇ ਚੀਕਦਾ, ਭੱਜ ਕੇ ਠਾਣੇਂ ਤੋਂ ਬਾਹਰ ਨਿਕਲ ਗਿਆ।

ਅਚਾਨਕ ਠਾਣੇਦਾਰ ਦੀ ਸਰਕਾਰੀ ਜੀਪ ਠਾਣੇਂ ਦੇ ਗੇਟ 'ਤੇ ਆ ਕੇ ਰੁਕੀ। ਸੰਤਰੀ ਨੇ ਸਲੂਟ ਮਾਰਿਆ ਅਤੇ ਪੈਂਦੀ ਸੱਟੇ ਠਾਣੇਦਾਰ ਨੇ ਮਾਣਕ ਨੂੰ ਬਾਹਰ ਕਢਵਾ ਲਿਆ।

ਉਸ ਨੂੰ ਠਾਣੇ ਦੇ ਦੂਜੇ ਵਿਹੜੇ ਵਿਚ ਬਕਰੈਣ ਥੱਲੇ ਲਿਆ ਬਿਠਾਇਆ।

-''ਹਾਂ ਬਈ ਕੀ ਇਰਾਦੈ ਤੇਰਾ...?'' ਠਾਣੇਦਾਰ ਦੇ ਹੱਥ ਵਿਚ ਰੂਲ ਗੇੜੀਂ ਪਿਆ ਹੋਇਆ ਸੀ।

-''ਜੇ ਕੁਛ ਪੁੱਛੋਂਗੇ ਤਾਂ ਹੀ ਦੱਸੂੰ ਹਜ਼ੂਰ..! ਤੁਸੀਂ ਕੁਛ ਪੁੱਛੋ ਤਾਂ ਸਹੀ ਜਨਾਬ..?'' ਮਾਣਕ ਡਰਿਆ ਨਹੀਂ। ਉਹ ਬੜੀ ਸੰਜੀਦਗੀ ਨਾਲ਼ ਠਾਣੇਦਾਰ ਨੂੰ ਸੰਬੋਧਨ ਹੋਇਆ ਸੀ।

-''ਹਥਿਆਰ ਤੁਸੀਂ ਕਿੱਥੋਂ ਲਏ ਤੇ ਫ਼ੈਰ ਕੀਹਨੂੰ ਡਰਾਉਣ ਲਈ ਕੀਤੇ..? ਤੇਰੇ ਨਾਲ਼ ਦਾ ਕੰਤਾ ਕਿੱਥੇ ਲੁਕਿਐ ਤੇ ਹੁਣ ਥੋਡੇ ਆਲ਼ੇ ਹਥਿਆਰ ਕਿੱਥੇ ਐ..?'' ਉਸ ਨੇ ਕਈ ਸੁਆਲਾਂ ਦੀ ਝੜੀ ਮਾਣਕ ਅੱਗੇ ਲਾ ਦਿੱਤੀ।

-''ਤੁਸੀਂ ਓਸ ਹਥਿਆਰ ਦੀ ਗੱਲ ਕਰਦੇ ਓਂ ਜਨਾਬ..? ਤੁਸੀਂ ਆਹ ਮੈਨੂੰ ਆਪਣੇ ਆਲ਼ਾ ਰਿਵਾਲਵਰ ਇਕ ਆਰੀ ਹੱਥ 'ਚ ਫੜਾ ਦਿਓ, ਫੇਰ ਮੰਨਾ ਕੇ ਦਿਖਾ ਦਿਓ..! ਨਾਲ਼ੇ ਕੰਤੇ ਨਾਲ਼ ਮੇਰੇ ਕੋਈ ਆਨੰਦ ਕਾਰਜ ਨ੍ਹੀ ਹੋਏ ਸਰਦਾਰ ਜੀ..! ਉਹਦੇ ਬਾਰੇ ਮੈਨੂੰ ਨ੍ਹੀ ਪਤਾ..! ਤੁਸੀਂ ਆਪ ਖੋਜ ਕਰੋ..! ਇਹ ਪੁਲ਼ਸ ਦਾ ਕੰਮ ਐਂ, ਮੇਰਾ ਨ੍ਹੀ...!'' ਮਾਣਕ ਦੇ ਨਿੱਡਰ ਉੱਤਰ 'ਤੇ ਠਾਣੇਦਾਰ ਕਰਮ ਪਿੱਛੇ ਹਟ ਗਿਆ। ਪਰ ਸੰਭਲ਼ ਗਿਆ। ਇਕ ਲਵੇ ਜਿਹੇ ਕਾਮਰੇਡ ਸਾਹਮਣੇ ਉਹ ਆਪਣਾ ਰੋਅਬ ਕਾਇਮ ਹੀ ਰੱਖਣਾ ਚਾਹੁੰਦਾ ਸੀ।

-''ਇਹਦਾ ਮੋਰ ਬਣਾਓ...!'' ਠਾਣੇਦਾਰ ਨੇ ਹੁਕਮ ਕੀਤਾ ਤਾਂ ਸਿਪਾਹੀਆਂ ਦੇ ਡੰਡੇ ਕਾਮਰੇਡ ਦੇ ਸਿਰ ਵਿਚ ਵਰ੍ਹਨ ਲੱਗ ਪਏ। ਕੁਝ ਪਲਾਂ ਵਿਚ ਹੀ ਮਾਣਕ ਦਾ ਘੜਵੰਜ ਬਣਾ ਦਿੱਤਾ। ਉਸ ਦਾ ਸਰੀਰ ਸੁੱਜ ਕੇ ਭੜ੍ਹੋਲੇ ਵਰਗਾ ਬਣ ਗਿਆ ਸੀ। ਪਾਟੇ ਮਾਸ 'ਚੋਂ ਲਾਟ ਨਿਕਲ਼ਦੀ ਸੀ। ਪਰ ਕਾਮਰੇਡ ਨੇ ਹਾਏ ਕਲ਼ਾਪ ਬਿਲਕੁਲ ਨਹੀਂ ਕੀਤਾ ਸੀ।

ਜਦ ਮਾਣਕ ਕੁਝ ਨਾ ਹੀ ਮੰਨਿਆਂ ਤਾਂ ਉਸ ਨੂੰ ਬੋਰੀ ਵਾਂਗ ਘੜ੍ਹੀਸ ਕੇ ਹਵਾਲਾਤ ਵਿਚ ਲਿਆ ਸੁੱਟਿਆ।

ਕਿਸ਼ਤ 8

ਮਾਣਕ ਦਾ ਪਿਉ ਚਿੰਤਤ ਹੋਇਆ ਵਿਹੜੇ ਵਿਚ ਸਿਰ ਸੁੱਟੀ ਬੈਠਾ ਸੀ।

-''ਉਹਨੂੰ ਛੁਡਾਉਣ ਦਾ ਕੋਈ ਬੰਨ੍ਹ ਸੁੱਬ ਕਰ..! ਕਿਉਂ ਢੇਰੀ ਢਾਹੀ ਬੈਠੈਂ..?'' ਮਾਣਕ ਦੀ ਮਾਂ ਨੇ ਉਸ ਨੂੰ ਹਲੂਣਿਆਂ।

-''ਕਾਮਰੇਡ ਤੂੰ ਜੰਮੇਂ ਤੇ ਛੁਡਾਉਣ ਨੂੰ ਮੈਂ..? ਉਹਨੂੰ ਕੋਈ ਮੱਤ ਨ੍ਹੀ ਸੀ ਦਿੱਤੀ ਜਾਂਦੀ ਕੁੜੀ ਦੇ ਖਸਮ ਦੀਏ? ਉਦੋਂ ਤਾਂ ਉਹਨੂੰ ਕਾਹੜਨੀਂ 'ਚੋਂ ਦੁੱਧ ਲਾਹ ਲਾਹ ਪਿਆਉਂਦੀ ਸੀ..! ਲੈ ਕਰਲਾ ਘਿਉ ਨੂੰ ਭਾਂਡਾ..! ਬਣਿਆਂ ਬੈਠੈ ਇਨਕਲਾਬੀ..!'' ਬਾਪੂ ਨੇ ਅਜੀਬ ਹੀ ਭਾਖ਼ਿਆ ਦਿੱਤੀ।

-''ਫ਼ੇਰ ਵੀ ਪੁੱਤ ਐ..! ਉਹਨੂੰ ਮਾਰ ਨਾ ਦੇਣ ਨਿੱਜ ਨੂੰ ਜਾਣੇਂ...!'' ਉਸ ਨੇ ਵੈਣ ਵਰਗਾ ਤਰਲਾ ਕੀਤਾ।

-''ਮਾਰ ਦੇਣ ਦੇ..! ਕੀ ਥੁੜਿਆ ਪਿਐ ਉਹਦੇ ਵੱਲੋਂ..? ਕਦੇ ਖੇਤ ਰੋਟੀ ਲਿਆਉਣ ਦਾ ਵੀ ਭਾਅ ਨੀ..!'' ਬਾਪੂ ਅੰਦਰੋਂ ਸਤਿਆ ਪਿਆ ਸੀ।

-''ਅੱਗੇ ਤਖਾਣਵੱਧ ਆਲ਼ਾ ਮੁੰਡਾ ਮਾਰ ਈ ਦਿੱਤਾ ਕੁੱਟ ਕੇ..! ਫੇਰ ਵੀ ਆਬਦਾ ਪੁੱਤ ਐ..! ਐਡਾ ਪੱਥਰ ਦਿਲ ਨਾ ਹੋ..!'' ਮਾਂ ਨੇ ਹੱਥ ਜੋੜੇ।

ਅਚਾਨਕ ਸਰਪੰਚ ਆ ਗਿਆ।

ਮਾਣਕ ਦਾ ਬਾਪੂ ਉਂਜ ਹੀ ਮੁਰਕੜੀ ਜਿਹੀ ਮਾਰੀ ਬੈਠਾ ਸੀ।

-"ਬੰਤ ਸਿਆਂ ਹੱਥ ਪੱਲਾ ਤਾਂ ਹਿਲਾਉਣਾ ਪਊ..! ਦਿਲ ਸਿੱਟਿਆਂ ਕੁਛ ਨ੍ਹੀ ਬਣਨਾ..! ਫੇਰ ਵੀ ਆਬਦਾ ਖ਼ੂਨ ਐ, ਲੋਕ ਕੀ ਆਖਣਗੇ..?"

-"ਕੀ ਕਰਾਂਗੇ ਸਰਪੈਂਚਾ..? ਅੱਜ ਛੁਡਾ ਲਿਆਵਾਂਗੇ, ਕੱਲ੍ਹ ਨੂੰ ਕੋਈ ਹੋਰ ਨੁੰਗਾ ਕੱਢ ਦਿਖਾਊ, ਕਿਹੜਾ ਸੁਪੱਤਾ ਐ..?"

-"ਮੈਂ ਸਰਦਾਰ ਦਾ ਮੂੰਹ ਸੁੰਘਿਐ...!" ਸਰਪੰਚ ਬੰਤ ਸਿੰਘ ਦੇ ਨੇੜੇ ਹੋ ਗਿਆ।

-"ਕੀ ਕਹਿੰਦਾ...?" ਬਾਪੂ ਦੀ ਥਾਂ ਮਾਂ ਨੇ ਪੁੱਛਿਆ। ਉਸ ਦੇ ਚਿਹਰੇ 'ਤੇ ਖੇੜਾ ਆ ਗਿਆ ਸੀ।

-"ਪੰਜ ਸੱਤ ਹਜਾਰ ਝੋਕਣਾ ਪਊ ਤੇ ਹਥਿਆਰ ਪੇਸ਼ ਕਰਨੇ ਪੈਣਗੇ..! ਮੁੰਡੇ ਨੂੰ ਤੱਤੀ ਵਾਅ ਨ੍ਹੀ ਲੱਗਦੀ..!"

ਮਾਂ ਹੌਂਸਲੇ ਨਾਲ਼ ਅੰਦਰ ਚਲੀ ਗਈ। ਉਸ ਨੇ ਆਪਣੀ ਪੇਟੀ ਵਿਚੋਂ ਸੋਨੇ ਦੇ ਗਹਿਣੇਂ ਕੱਢੇ ਅਤੇ ਸਰਪੰਚ ਦੇ ਹੱਥ ਫੜਾ ਦਿੱਤੇ।

-"ਪ੍ਰੀਤਮ ਸਿਆਂ..! ਕੁਛ ਕਰ ਭਾਈ..! ਤੇਰੇ ਮੇਰੇ ਸੰਨ੍ਹ ਰੱਬ ਐ, ਆਹ ਚੱਕ ਮੇਰੀਆਂ ਟੂੰਮਾਂ ਤੇ ਮੇਰਾ ਪੁੱਤ ਛੁਡਾਅ ਸ਼ੇਰ ਬਣਕੇ..!"

-"ਹੁਣ ਤਾਂ ਛੁਡਾ ਲਿਆਵਾਂਗੇ ਸਰਪੈਂਚਾ..! ਪਰ ਘਤਿੱਤਾਂ ਕਰਨੋ ਇਹਨਾਂ ਨੇ ਫੇਰ ਨੀ ਬਾਜ ਆਉਣਾ..!" ਬਾਪੂ ਫਿਰ ਪਿੱਟਿਆ।

-"ਆਪਾਂ ਇਕ ਆਰੀ ਖਹਿੜਾ ਛੁਡਵਾ ਕੇ ਉਹਨੂੰ ਹਰਿਆਣੇਂ ਭੇਜ ਦਿਆਂਗੇ..! ਉਥੇ ਮੇਰੇ ਰਿਸ਼ਤੇਦਾਰ ਦਾ ਪ੍ਰਾਈਵੇਟ ਸਕੂਲ ਐ, ਉਥੇ ਇਹਨੂੰ ਮਾੜਾ ਮੋਟਾ ਪੜ੍ਹਾਉਣ ਲਾ ਦਿਆਂਗੇ..! ਜਦੋਂ ਚਾਰ ਪੈਸੇ ਹੱਥ 'ਚ ਆਉਣ ਲੱਗਪੇ, ਆਪੇ ਬੰਦਾ ਬਣਜੂ...!"

-"ਨਾਲ਼ੇ ਉਹ ਤਾਂ ਕੰਤੇ ਨੂੰ ਵੀ ਮੰਗਦੇ ਐ ਪੱਟ ਹੋਣੇਂ, ਕੰਤਾ ਕਿੱਥੋਂ ਪੈਦਾ ਕਰੀਏ..? ਕੀ ਪਤੈ ਕਿਹੜੇ ਹਰਨਾਂ ਦੇ ਸਿੰਗੀਂ ਜਾ ਚੜ੍ਹਿਐ..? ਇਹਨਾਂ ਦਾ ਓਡਾਂ ਦੀ ਗੱਦੋਂ ਦਾ ਕਿਹੜਾ ਕੋਈ ਟਿਕਾਣੈਂ..?"

-"ਕੰਤੇ ਦੀ ਆਪਾਂ ਨੂੰ ਕੋਈ ਬਾਨ੍ਹ ਐਂ..? ਤੁਸੀਂ ਆਬਦਾ ਮੁੰਡਾ ਛੁਡਾਉਣ ਆਲ਼ੇ ਬਣੋਂ..!" ਮਾਂ ਬੋਲੀ।

-"ਕੰਤੇ ਦਾ ਪਿਉ ਹੈਗਾ ਕੱਟੜ ਕਾਂਗਰਸੀ..! ਉਹ ਆਪੇ ਕੋਈ ਬੰਨ੍ਹ ਸੁੱਬ ਕਰੂ, ਪੰਜਾਹ ਬੰਦੇ ਉਹਦਾ ਆਖਾ ਮੰਨਦੇ ਐ..! ਭਾਬੀ ਦੇ ਆਖਣ ਮਾਂਗੂੰ ਆਪਾਂ ਨੂੰ ਉਹਦੀ ਕੋਈ ਬਾਨ੍ਹ ਨ੍ਹੀ ਬੰਤਾ ਸਿਆਂ..!"

-''ਗੱਲ ਤਾਂ ਓਹੀ ਐ..! ਹੈਂ.!'' ਮਾਂ ਦੀ ਗੁੱਲੀ ਵੀ ਸਰਪੰਚ ਦੇ ਆਖਣ 'ਤੇ ਦਣ ਪੈ ਗਈ ਸੀ।

ਉਹ ਠਾਣੇਂ ਪਹੁੰਚ ਗਏ।

ਸਰਪੰਚ ਨੇ ਠਾਣੇਦਾਰ ਨਾਲ਼ ਪਰਦੇ ਨਾਲ਼ ਗੱਲ ਕੀਤੀ। ਹਥਿਆਰ ਪੇਸ਼ ਕਰਨ ਅਤੇ ਪੰਜ ਹਜ਼ਾਰ ਵਿਚ ਸੌਦਾ ਮੁੱਕਿਆ।

ਸਰਪੰਚ ਹਵਾਲਾਤ ਵਿਚ ਮਾਣਕ ਕੋਲ਼ ਚਲਾ ਗਿਆ।

-''ਦੇਖ ਸ਼ੇਰਾ...! ਅਜੇ ਅੱਜ ਦੀ ਘੜ੍ਹੀ ਗੱਲ ਆਪਣੇ ਹੱਥ 'ਚ ਐ..! ਤੈਨੂੰ ਨੈਕਸਲਵਾੜੀਆਂ ਜਾਂ ਕਾਮਰੇਡਾਂ ਨੇ ਕੱਖ ਨੀ ਦੇਣਾਂ..! ਬਾਧੂ ਆਬਦੇ ਪਿਉ ਦੀ ਦਾਹੜੀ ਈ ਪੱਟਵਾਵੇਂਗਾ..!'' ਆਖ ਕੇ ਸਰਪੰਚ ਨੇ ਮਾਣਕ ਦਾ ਚਿਹਰਾ ਘੋਖਿਆ। ਸੱਟਾਂ ਨਾਲ਼ ਉਸ ਦਾ ਚਿਹਰਾ ਪੀੜਿਆ ਪਿਆ ਸੀ।

-''..........।'' ਕਾਮਰੇਡ ਕੁਛ ਨਾ ਬੋਲਿਆ।

-''ਬਿਨਾਂ ਗੱਲੋਂ ਤੂੰ ਜਾਨ ਗੁਆਵੇਂਗਾ, ਅਜੇ ਗੱਲ ਠਾਣੇਦਾਰ ਦੇ ਹੱਥ 'ਚ ਐ, ਜੇ ਇਹਨੇ ਪਰਚਾ ਕੱਟ ਕੇ ਕੇਸ ਅਦਾਲਤ ਹਵਾਲੇ ਕਰ ਦਿੱਤਾ, ਬਾਧੂ ਤਰੀਕਾਂ ਭੁਗਤਦੇ ਫ਼ਿਰਾਂਗੇ..! ਘਰ ਦੀ ਕੁਰਕੀ ਵੱਖ ਹੋਊ..! ਸਾਲ ਖੰਡ ਜੇਲ੍ਹ ਵੀ ਹੋ ਸਕਦੀ ਐ..! ਬਾਧੂ ਆਬਦੀ ਜੁਆਨੀ ਗਾਲ਼ੇਂਗਾ..? ਨਾਲ਼ੇ ਮੈਨੂੰ ਹੋਰ ਗੱਲ ਦੱਸ ਕਾਮਰੇਡਾ..?'' ਸਰਪੰਚ ਦੇ ਆਖਣ 'ਤੇ ਕਾਮਰੇਡ ਨੇ ਧੁਆਂਖਿਆ ਚਿਹਰਾ ਉੱਚਾ ਚੁੱਕਿਆ। ਕੁੱਟ ਨਾਲ਼ ਪੀੜਾਂ ਦਾ ਉਹ ਭੰਨਿਆਂ ਤੋੜਿਆ ਪਿਆ ਸੀ।

-''ਤਿੰਨ ਦਿਨ ਹੋਗੇ ਤੈਨੂੰ ਹਵਾਲਾਤ 'ਚ ਸੜਦੇ ਨੂੰ, ਲਈ ਤੇਰੇ ਕਿਸੇ ਕਾਮਰੇਡ ਨੇ ਖ਼ਬਰ..?'' ਸਰਪੰਚ ਨੇ ਮਾਣਕ ਦੀ ਦੁਖਦੀ ਰਗ 'ਤੇ ਹੱਥ ਰੱਖ ਲਿਆ। ਕਾਮਰੇਡ ਤਾਂ ਆਪ ਮਾਯੂਸ ਹੋਇਆ ਪਿਆ ਸੀ ਕਿ ਕਿਸੇ ਕਾਮਰੇਡ ਲੀਡਰ ਨੇ ਉਸ ਦੀ ਬਾਤ ਨਹੀਂ ਪੁੱਛੀ ਸੀ। ਉਹ ਤਾਂ ਸੋਚ ਰਿਹਾ ਸੀ ਕਿ ਉਸ ਦੇ ਸਾਥੀ ਠਾਣੇਂ ਅੱਗੇ ਮੁਜ਼ਾਹਰਾ ਕਰਨਗੇ..! ਧਰਨਾਂ ਦੇਣਗੇ..? ਪਰ ਉਸ ਦੀ ਤਾਂ ਕਿਸੇ ਨੇ ਬੱਤੀ ਨਹੀਂ ਵਾਹੀ ਸੀ...?

-''ਥੋਡਾ ਇੱਨ-ਉੱਨਕਲਾਬ ਕਿਤੋਂ ਨ੍ਹੀ ਆਉਣਾ..! ਜਿਹੜੇ ਵਿਚਾਰੇ ਮਰਗੇ, ਉਹਨਾਂ ਵਾਸਤੇ ਚਾਰ ਦਿਨ ਸ਼ਹੀਦ ਸ਼ਹੀਦ ਦਾ ਰੌਲ਼ਾ ਪਾ ਦਿੱਤਾ, ਲਾਲ ਸਲਾਮ ਤੇ ਜਿੰਦਾਬਾਦ ਮੁਰਦਾਬਾਦ ਕਰ ਜਾਂਦੇ ਐ, ਹੋਰ ਲੈਣ ਦੇਣ ਨੂੰ ਡੱਕਾ ਨੀ..! ਬਾਧੂ ਹੱਡ ਕੁਟਵਾਉਣ ਐਂ, ਜਿੰਨੇ ਮਰਜ਼ੀ ਐ ਕੁੱਟਵਾਈ ਜਾਓ...! ਤੈਨੂੰ ਇਕ ਮੈਂ ਰੈਅ ਦਿੰਨੈਂ..! ਜੇ ਮੰਨੇਗਾ ਤਾਂ..!''

-''........।'' ਸਰਪੰਚ ਦੀਆਂ ਪੋਚੇਮਾਰ ਗੱਲਾਂ ਦਾ ਮਾਣਕ 'ਤੇ ਕੁਝ ਅਸਰ ਹੋਇਆ ਸੀ। ਸਾਥੀਆਂ ਤੋਂ ਮਾਯੂਸ ਹੋਇਆ ਉਹ ਅੰਦਰੋਂ 'ਸਿੱਧੇ' ਰਸਤੇ ਪੈਣ ਲਈ ਤਿਆਰ ਸੀ। ਉਸ ਨੇ ਅਗਲੀ ਗੱਲ ਲਈ ਕੰਨ ਖੋਲ੍ਹੇ!

-''ਮੇਰੀ ਘਰਾਂਆਲ਼ੀ ਦੇ ਮਾਸੀ ਦੇ ਮੁੰਡੇ ਦਾ ਪ੍ਰਾਈਵੇਟ ਸਕੂਲ ਐ ਮੰਡੀ ਡੱਬਵਾਲ਼ੀ..! ਉਥੇ ਤੈਨੂੰ ਮਾਸਟਰ ਰਖਾਉਣਾ ਮੇਰਾ ਕੰਮ ਐਂ..! ਜੇ ਕਾਮਰੇਟਾਂ ਆਲ਼ੇ ਕੇਸ 'ਚ ਤੈਨੂੰ ਟੰਗ ਲਿਆ, ਤੈਨੂੰ ਸਾਰੀ ਉਮਰ ਕਿਸੇ ਕੰਜਰ ਨੇ ਗੌਰਮਿੰਟੀ ਨੌਕਰੀ ਨ੍ਹੀ ਦੇਣੀਂ..! ਬੰਦਾ ਉਹ ਜੋ ਟੈਮ ਸਾਂਭਲੇ..! ਜੇ ਤੂੰ ਟਿੱਡੀਆਂ ਈ ਬੁਸ਼ਕਰੀ ਜਾਣੀਐਂ, ਤੇਰੀ ਮਰਜ਼ੀ ਐ..!'' ਦਲੀਲਾਂ ਅਤੇ ਲਾਲਚ ਦੇ ਕਈ ਤੀਰ ਸਰਪੰਚ ਨੇ ਕਾਮਰੇਡ ਵੱਲ ਵਗਾਹੇ, ਜਿਹੜੇ ਸਿੱਧੇ ਨਿਸ਼ਾਨੇਂ 'ਤੇ ਹੀ ਜਾ ਵੱਜੇ ਸਨ।

-''ਬਾਈ ਜੀ ਹੁਣ ਇਹ ਚਾਹੁੰਦੇ ਕੀ ਐ..? ਇਹ ਤਾਂ ਕੰਤਾ ਮੰਗਦੇ ਐ ਤੇ ਸਾਥੀ ਨਾਲ਼ ਗੱਦਾਰੀ ਮੈਥੋਂ ਹੋਣੀਂ ਨ੍ਹੀ..!''

-''ਤੂੰ ਗੋਲ਼ੀ ਮਾਰ ਕੰਤੇ ਨੂੰ..! ਇਹਨਾਂ ਨੂੰ ਤੂੰ ਹਥਿਆਰ ਫੜਾ, ਹੋਰ ਤੇਰੇ ਕੋਲ਼ੋਂ ਇਹ ਡੱਕਾ ਨੀ ਮੰਗਦੇ..! ਮੈਂ ਸਾਰੀ ਗੱਲ ਠਾਣੇਦਾਰ ਨਾਲ਼ ਕਰ ਲਈ ਐ, ਤੂੰ ਆਬਦੀ ਜਾਨ ਦੀ ਖ਼ਲਾਸੀ ਕਰਵਾ ਤੇ ਸਕੂਲ 'ਚ ਪੜ੍ਹਾਉਣ ਲੱਗ..! ਤੇਰੇ ਹੱਥ ਚਾਰ ਪੈਸੇ ਹੋਣਗੇ, ਤੇਰਾ ਤਾਂ ਇਨਕਲਾਬ ਈ ਇਨਕਲਾਬ ਐ..! ਨਾਲ਼ੇ ਤੇਰੇ ਮਾਂ-ਪਿਉ ਦੀ ਵੀ ਜਾਨ ਸੌਖੀ ਰਹੂਗੀ..! ਤੇਰੀ ਮਾਂ ਤਾਂ ਰੋਂਦੀ ਧਾਹ ਨ੍ਹੀ ਧਰਦੀ..!''

-''ਪਰ ਅਸੀਂ ਤਾਂ ਲੋਕਾਂ ਦੇ ਹੱਕਾਂ ਵਾਸਤੇ ਈ ਲੜਦੇ ਆਂ ਸਰਪੈਂਚਾ..!''

-''ਤੂੰ ਲੋਕਾਂ ਖਾਤਰ ਚਾਹੇ ਸੂਲ਼ੀ ਚੜ੍ਹਜਾ, ਤੇਰੀ ਕਿਸੇ ਕੰਜਰ ਨੇ ਕਦਰ ਨੀ ਪਾਉਣੀਂ..! ਜਦੋਂ ਵੋਟਾਂ ਵੇਲ਼ੇ ਸਿਆਸੀ ਪਾਰਟੀਆਂ ਨੇ ਨੋਟ ਤੇ ਬੋਤਲ ਦਿਖਾਈ, ਉਹਨਾਂ ਮਗਰ ਗਧੇ ਮਾਂਗੂੰ ਹਿਣਕਦੇ ਜਾਣਗੇ..! ਥੋਨੂੰ ਮਰਨ ਆਲ਼ਿਆਂ ਨੂੰ ਕਿਸੇ ਨੇ ਨ੍ਹੀ ਪੁੱਛਣਾ..! ਤੁਸੀਂ ਮੌਤੋਂ ਬੇ-ਮੌਤੇ ਮਾਰੇ ਜਾਓਂਗੇ..!''

ਸਰਪੰਚ ਦੀਆਂ ਦਲੀਲਾਂ ਦਾ ਕਾਮਰੇਡ ਦੇ ਮਨ 'ਤੇ ਬਹੁਤ ਅਸਰ ਹੋਇਆ।

-''ਪਰ ਮੇਰੀ ਵੀ ਇਕ ਸ਼ਰਤ ਐ ਸਰਪੈਂਚਾ..!''

-''ਬੋਲ..!''

-''ਮੈਥੋਂ ਇਹ ਨਾ ਪੁੱਛਣ ਬਈ ਮੈਂ ਉਹ ਹਥਿਆਰ ਕਿੱਥੋਂ ਲਿਆ ਸੀ, ਮੈਂ ਕਿਸੇ ਨੂੰ ਨਰੜਾਉਣਾ ਨਹੀਂ ਚਾਹੁੰਦਾ!''

-''ਇਹ ਮੇਰਾ ਜਿੰਮਾਂ ਰਿਹਾ..! ਕੋਈ ਕੁਛ ਨ੍ਹੀ ਪੁੱਛੂਗਾ..!''

ਪੰਜ ਹਜ਼ਾਰ ਰੁਪਏ ਮਾਣਕ ਦੇ ਬਾਪੂ ਨੇ ਆੜ੍ਹਤੀਏ ਤੋਂ ਫੜ ਕੇ ਠਾਣੇਦਾਰ ਦੇ ਅੱਗੇ ਲਿਆ ਰੱਖੇ!

ਅਗਲੇ ਦਿਨ ਹਥਿਆਰ ਪੇਸ਼ ਕਰ ਦਿੱਤੇ ਗਏ। ਮਾਣਕ ਦੀ ਖ਼ਲਾਸੀ ਹੋ ਗਈ।

-''ਬੰਤ ਸਿਆਂ..! ਅੱਗੇ ਤੋਂ ਮੁੰਡੇ ਨੂੰ ਕਹੀਂ ਬਈ ਬੰਦਾ ਬਣ ਕੇ ਰਹੇ..! ਐਤਕੀਂ ਤਾਂ ਮੈਂ ਸਰਪੈਂਚ ਦੇ ਮੂੰਹ ਨੂੰ ਛੱਡ ਦਿੱਤਾ..! ਪਰ ਕਾਠ ਦੀ ਹੱਡੀ ਵਾਰ ਵਾਰ ਨ੍ਹੀ ਚੜ੍ਹਦੀ..! ਜੇ ਇਹਦੇ ਮਨ 'ਚੋਂ

ਇਨਕਲਾਬ ਦਾ ਭੂਤ ਨਾ ਨਿਕਲ਼ਿਆ, ਕਿਤੇ ਸਾਨੂੰ ਇਹਦੇ ਆਲ਼ਾ ਕੀਰਤਨ ਸੋਹਿਲਾ ਨਾ ਪੜ੍ਹਨਾ ਪਵੇ..? ਸਮਾਂ ਬਹੁਤ ਮਾੜਾ ਆ ਗਿਆ..! ਉਤੋਂ ਤਾਂ ਇਹ ਹੁਕਮ ਐਂ ਬਈ ਜਿੱਥੇ ਇਹ ਕਾਮਰੇਡ ਮਿਲਣ, ਗੱਡੀ ਚਾਹੜੋ..! ਧਿਆਨ ਰੱਖੀਂ..! ਕਿਤੇ ਹੁਣ ਨਾ ਕਾਮਰੇਡਾਂ ਆਲ਼ੀ ਲਾਰੀ ਜਾ ਚੜ੍ਹੇ..! ਫੇਰ ਅਸੀਂ ਅੰਬਰਸਰ ਪਹੁੰਚਾ ਕੇ ਈ ਪਤਾ ਦੱਸਾਂਗੇ..! ਤੇ ਥੋਨੂੰ ਪਤੈ ਬਈ ਇਕ ਆਰੀ ਅੰਬਰਸਰ ਗਿਆ ਮੁੰਡਾ ਸਾਰੀ ਉਮਰ ਲਈ ਖੱਸੀ ਹੋ ਜਾਂਦੈ..! ਫੇਰ ਬੰਦਾ ਨਾ ਘਰਦਿਆਂ ਜੋਕਰਾ ਤੇ ਨਾ ਘਰਆਲ਼ੀ ਜੋਕਰਾ..! ਇਹ ਗੱਲ ਧਿਆਨ 'ਚ ਰੱਖਿਓ..!"

-"ਹੁਣ ਨੀ ਕੋਈ ਕੁਪੱਤ ਕਰਨ ਦਿੰਦੇ ਜੀ, ਬੇਚਿੰਤ ਰਹੋ..!" ਤੇ ਉਹ ਹੱਥ ਜੋੜੀ ਬਾਹਰ ਆ ਗਏ।

ਉਸ ਦਿਨ ਤੋਂ ਮਾਣਕ ਦੇ ਸਰੀਰ ਦੀਆਂ ਮਾਲਸ਼ਾਂ ਸ਼ੁਰੂ ਹੋ ਗਈਆਂ। ਹਫ਼ਤੇ ਵਿਚ ਉਹ ਪੂਰਾ ਕਾਇਮ ਹੋ ਗਿਆ ਅਤੇ ਸਰਪੰਚ ਉਸ ਨੂੰ ਲੈ ਡੱਬਵਾਲ਼ੀ ਨੂੰ ਬੱਸ ਚੜ੍ਹ ਗਿਆ। ਉਥੇ ਉਹ ਪ੍ਰਾਇਮਰੀ ਦੇ ਬੱਚਿਆਂ ਨੂੰ ਪੜ੍ਹਾਉਣ ਲੱਗ ਪਿਆ। ਪੂਰੇ ਤਿੰਨ ਸਾਲ ਉਹ ਉਸੇ ਸਕੂਲ ਵਿਚ ਪੜ੍ਹਾਉਂਦਾ ਰਿਹਾ। ਹੁਣ ਇਨਕਲਾਬ ਪੱਖੋਂ ਤਾਂ ਉਹ ਆਵੇਸਲ਼ਾ ਹੋ ਗਿਆ ਸੀ। ਪਰ ਕਾਮਰੇਡੀ ਉਸ ਅੰਦਰੋਂ ਮਰੀ ਨਹੀਂ ਸੀ। ਜੈਸੀ ਬੈਠਤ ਤੈਸੀ ਸੋਭਤ ਅਨੁਸਾਰ ਉਹ ਰੱਬ ਵੱਲੋਂ ਬੇਮੁੱਖ ਅਤੇ ਨਾਸਤਕ ਹੀ ਰਿਹਾ ਸੀ। ਪਰ ਦਸਾਂ ਨਹੁੰਆਂ ਦੀ ਕਿਰਤ ਕਰਨੀ ਉਸ ਦਾ ਕਰਮ ਸੀ। ਕਿਸੇ ਨਾਲ਼ ਠੱਗੀ-ਠੋਰੀ ਜਾਂ ਹੇਰਾਫ਼ੇਰੀ ਨਹੀਂ ਕਰਦਾ ਸੀ।

.....ਤੇ ਫੇਰ ਸਮਾਂ ਪਾ ਕੇ ਉਹ ਕਿਸੇ ਅਧਿਆਪਕ ਦੋਸਤ ਨਾਲ਼ ਇੰਗਲੈਂਡ ਆ ਗਿਆ ਸੀ....! ਅੱਜ ਕਾਮਰੇਡ ਉਸ ਦੇ ਸਿਰਹਾਣੇਂ ਬੈਠ ਕੇ ਪੰਜਾਬ ਪੁਲੀਸ ਦੇ 'ਵਰਤਾਰੇ' ਅਤੇ ਇੰਗਲੈਂਡ ਦੀ ਪੁਲੀਸ ਦੇ 'ਵਿਤਕਰੇ' ਬਾਰੇ ਸੋਚ ਰਿਹਾ ਸੀ। ਤੁਲਨਾ ਕਰ ਰਿਹਾ ਸੀ! ਪਰ ਉਸ ਨੂੰ ਉਹਨਾਂ ਵਿਚ ਕੋਈ ਬਹੁਤਾ ਫ਼ਰਕ ਨਜ਼ਰ ਨਾ ਆਉਂਦਾ। ਇਕ ਪਾਸੇ ਧੱਕਾ ਅਤੇ ਲਾਲਚ..! ਅਤੇ ਦੂਜੇ ਪਾਸੇ ਜ਼ਹਿਰੀਲਾ ਵਰਤਾਓ ਅਤੇ ਘ੍ਰਿਣਤਾ..! ਉਸ ਦੀ ਇਨਕਲਾਬੀ ਸੋਚ ਕਾਮਰੇਡ ਦੇ ਹੁੱਝਾਂ ਮਾਰਨ ਲੱਗ ਪੈਂਦੀ! ਪਰ ਉਸ ਨੂੰ ਚਾਰੇ ਪਾਸੇ ਧੱਕੇਸ਼ਾਹੀ ਹੀ ਨਜ਼ਰ ਆਉਂਦੀ!

-"ਕਾਮਰੇਡਾ...!" ਲਾਲ ਸਿੰਘ ਦੀ ਅਵਾਜ਼ ਸੀ।

-"ਹਾਂ ਬਾਈ..?"

-"ਮੈਨੂੰ ਬੈਠਾ ਕਰ ਕੇ ਪਾਣੀ ਪਿਆ..!" ਉਸ ਦਾ ਜ਼ਰਦ-ਭੂਕ ਹੋਇਆ ਚਿਹਰਾ ਦੇਖ ਕੇ ਕਾਮਰੇਡ ਦਾ ਦਿਲ ਪਸੀਜ ਕੇ ਪਾਣੀ-ਪਾਣੀ ਹੋ ਗਿਆ।

ਉਸ ਨੇ ਉਸ ਨੂੰ ਆਸਰਾ ਦੇ ਕੇ ਬੈਠਾ ਕਰ ਲਿਆ ਅਤੇ ਪਾਣੀ ਦਾ ਗਿਲਾਸ ਮੂੰਹ ਨੂੰ ਲਾ ਦਿੱਤਾ।

ਪਾਣੀਂ ਪੀ ਕੇ ਲਾਲ ਸਿੰਘ ਦਾ ਫ਼ਿਰ ਰੋਣ ਨਿਕਲ਼ ਗਿਆ।

ਕਾਮਰੇਡ ਉਸ ਨੂੰ 'ਫ਼ੋਕਾ' ਧਰਵਾਸ ਦਿਵਾਉਂਦਾ ਰਿਹਾ। ਪਰ ਉਹ ਖ਼ੁਦ ਅੰਦਰੋਂ ਡੋਲਿਆ ਹੋਇਆ ਸੀ।

ਕਿਸ਼ਤ 9

ਲਾਲ ਸਿੰਘ ਨੂੰ ਹਸਪਤਾਲ ਵਿਚੋਂ ਛੁੱਟੀ ਮਿਲ਼ ਗਈ ਸੀ।

ਮਾਮਾ ਭਾਨ ਸਿੰਘ ਲਾਲ ਸਿੰਘ ਦਾ ਪਤਾ ਲੈਣ ਆਇਆ ਤਾਂ ਲਾਲ ਸਿੰਘ ਦੇ ਮਨ ਦਾ ਹੜ੍ਹ ਫ਼ਿਰ ਹੰਝੂਆਂ ਰਾਹੀਂ ਵਹਿ ਤੁਰਿਆ। ਸਰੀਰਕ ਪੱਖੋਂ ਉਹ ਕਾਫ਼ੀ ਕਮਜ਼ੋਰ ਹੋ ਗਿਆ ਸੀ। ਅਸਲ ਗੱਲ ਇਹ ਸੀ ਕਿ ਇਸ ਵਾਰਦਾਤ ਨਾਲ ਉਸ ਦਾ ਦਿਲ ਢਹਿ ਢੇਰੀ ਹੋ ਗਿਆ ਸੀ ਅਤੇ ਉਸ ਦਾ ਇੰਗਲੈਂਡ ਵਰਗੇ ਮੁਲਕ ਤੋਂ ਦਿਲ ਉਚਾਟ ਹੋ ਗਿਆ ਸੀ। ਉਸ ਨੂੰ ਉਤਨਾਂ ਆਪਣੀਆਂ ਸਰੀਰਕ ਸੱਟਾਂ ਦਾ ਦੁੱਖ ਨਹੀਂ ਸੀ, ਜਿੰਨਾਂ ਉਸ ਨੂੰ ਰੂਹ ਦੇ ਫ਼ੱਟਾਂ ਦਾ ਸੀ। ਇਕ ਬੰਦਾ ਸ਼ਰੇਆਮ ਅੱਧ-ਮਰਿਆ ਕਰ ਕੇ ਸੜਕ 'ਤੇ ਸੁੱਟ ਦਿੱਤਾ ਜਾਂਦੈ ਅਤੇ ਉਸ ਨੂੰ ਕੋਈ ਗੋਰਾ ਚੁੱਕਦਾ ਤੱਕ ਨਹੀਂ..! ਪੁਲੀਸ ਕਿਸੇ ਖ਼ਰੂਦੀ ਅਤੇ ਅਪਰਾਧੀ ਗੋਰੇ ਨੂੰ ਹੱਥ ਹੀ ਨਹੀਂ ਸੀ ਪਾਉਣਾ ਚਾਹੁੰਦੀ..! ਇਸ ਨਾਲ਼ ਤਾਂ ਗੁੰਡੇ ਗੋਰਿਆਂ ਨੂੰ ਹੋਰ ਹੱਲਾਸ਼ੇਰੀ ਮਿਲ਼ਦੀ ਸੀ ਕਿ ਕਾਲ਼ਿਆਂ ਜਾਂ ਏਸ਼ੀਅਨਾਂ ਨੂੰ ਕੁੱਟੋ, ਚਾਹੇ ਮਾਰੋ, ਕੋਈ ਤੁਹਾਡੀ ਹਵਾ ਵੱਲ ਵੀ ਨਹੀਂ ਦੇਖੇਗਾ..! ਇਹ ਕਿੱਧਰਲਾ ਇਨਸਾਫ਼ ਅਤੇ ਲੋਕਤੰਤਰ ਸੀ...? ਕਦੇ ਕੋਈ ਵੀ ਗੋਰਾ ਕਿਸੇ ਏਸ਼ੀਅਨ ਨੂੰ ਜ਼ਖ਼ਮੀ ਕਰ ਕੇ ਸੜਕ ਦੇ ਵਿਚਕਾਰ ਸੁੱਟ ਸਕਦਾ ਸੀ, ਜਿਸ ਦੀ ਸਰਕਾਰੇ ਦਰਬਾਰੇ ਕੋਈ ਪੁੱਛ ਪੜਤਾਲ਼ ਨਹੀਂ ਸੀ..! ਇਹ ਵਿਤਕਰੇ ਭਰੀ ਪੁਲੀਸ ਤਾਂ ਪੰਜਾਬ ਦੀ ਪੁਲੀਸ

ਨਾਲ਼ੋਂ ਵੀ ਗਈ ਗੁਜਰੀ ਸੀ..! ਪੰਜਾਬ ਪੁਲੀਸ ਘੱਟੋ ਘੱਟ ਮੁਲਜਮ ਨੂੰ ਫੜ ਕੇ ਝਾਂਬਾ ਤਾਂ ਫੇਰਦੀ ਸੀ..! ਇਹ ਇਕ ਵੱਖਰੀ ਗੱਲ ਸੀ ਕਿ 'ਲੈ-ਦੇ' ਕੇ ਛੱਡ ਦਿੰਦੀ ਸੀ..! ਪਰ ਹੱਡ ਤਾਂ ਸੇਕ ਹੀ ਧਰਦੀ ਸੀ..! ਕੁੱਟ ਖਾਣ ਵਾਲ਼ਾ ਸਾਂਅਵਾਂ ਤਾਂ ਹੋ ਜਾਂਦਾ ਸੀ..!

ਲਾਲ ਸਿੰਘ ਨੂੰ ਦਿਲੋਂ ਡੋਲਿਆ ਦੇਖ ਭਾਨ ਸਿੰਘ ਨੇ ਡੱਬ ਵਿਚੋਂ ਬੋਤਲ ਝੁਰਲੂ ਵਾਂਗ ਬਾਹਰ ਕੱਢੀ।

-''ਜ਼ਿੰਦਗੀ 'ਚ ਸੌ ਉਤਰਾਅ ਚੜ੍ਹਾਅ ਆਉਂਦੇ ਐ ਭਾਣਜੇ..! ਗੱਲ ਬਹੁਤੀ ਦਿਲ 'ਤੇ ਨਹੀਂ ਲਾਈਦੀ ਹੁੰਦੀ..! ਇਹ ਕੰਜਰਖਾਨਾਂ ਤਕਰੀਬਨ ਸਭ ਨਾਲ਼ ਈ ਹੋ ਚੁੱਕਿਐ ਤੇ ਹੋਈ ਜਾਂਦੈ..!'' ਉਹ ਕਿਚਨ ਵਿਚੋਂ ਗਿਲਾਸ ਚੁੱਕਣ ਤੁਰ ਗਿਆ। ਉਸ ਦੇ ਚਿਹਰੇ ਤੋਂ ਲੱਗਦਾ ਸੀ ਕਿ ਅੰਦਰੋਂ ਉਹ ਵੀ ਬਹੁਤ ਦੁਖੀ ਅਤੇ ਹਿੱਲਿਆ ਹੋਇਆ ਸੀ। ਕਾਮਰੇਡ ਕਿਤੇ ਖ਼ਰੀਦਾ ਫ਼ਰੋਖ਼ਤੀ ਲਈ ਬਾਹਰ ਗਿਆ ਹੋਇਆ ਸੀ।

ਭਾਨ ਸਿੰਘ ਨੇ ਇਕ ਲੰਡਾ ਪੈੱਗ ਪਾ ਲਿਆ।

-''ਪਹਿਲਾਂ ਮੈਨੂੰ ਗਿੱਲਾ ਜਿਆ ਹੋ ਲੈਣਦੇ ਭਾਣਜੇ...! ਫੇਰ ਤੇਰੀ ਵਾਰੀ ਆਊ..!'' ਉਸ ਨੇ ਪੈੱਗ ਲੱਸੀ ਵਾਂਗ ਅੰਦਰ ਸੁੱਟਦਿਆਂ ਕਿਹਾ।

ਪਰ ਲਾਲ ਸਿੰਘ ਨਾ ਬੋਲਿਆ।

ਭਾਨ ਸਿੰਘ ਨੇ ਇਕ ਪੈੱਗ ਉਸ ਨੂੰ ਪਾ ਦਿੱਤਾ।

-''ਲੈ ਬੋਲ ਵਾਹਿਗੁਰੂ ਤੇ ਸਿੱਟ ਅੰਦਰ ਦੁੱਖ ਨਵਿੱਰਤ ਦੁਆਈ..! ਲੈ ਬਣ ਮੱਲ ਕੇਰਾਂ!'' ਉਸ ਨੇ ਗਿਲਾਸ ਲਾਲ ਸਿੰਘ ਦੇ ਹੱਥ ਥੰਮਾਉਂਦਿਆਂ ਆਖਿਆ।

ਚੁੱਪ ਚਾਪ ਲਾਲ ਸਿੰਘ ਨੇ ਪੈੱਗ ਖਾਲੀ ਕਰ ਦਿੱਤਾ। ਸੁੱਕੇ ਅੰਦਰ ਦਾਰੂ ਟੁੱਟਦੇ ਤਾਰੇ ਵਾਂਗ ਲੀਕ ਜਿਹੀ ਪਾਉਂਦੀ ਹੇਠਾਂ ਉੱਤਰੀ।

ਖਾਲੀ ਪੇਟ ਪੀਣ ਨਾਲ਼ ਉਸ ਨੂੰ ਇਕ ਪੈੱਗ ਨਾਲ਼ ਹੀ ਸਰੂਰ ਆ ਗਿਆ। ਪਰ ਉਦਾਸ ਦਿਲ ਨੇ ਉਦਾਸੀ ਕਾਰਨ ਚਾਂਭੜ ਨਾ ਮਾਰੀ।

-''ਮਾਮਾ ਜੀ..!'' ਉਸ ਨੇ ਸਦੀਵੀ ਚੁੱਪ ਤੋੜੀ। ਸ਼ਾਇਦ ਫ਼ੱਟੜ ਹੋਣ ਤੋਂ ਲੈ ਕੇ ਅੱਜ ਤੱਕ ਉਹ ਕਦੇ ਨਹੀਂ ਬੋਲਿਆ ਸੀ।

-''ਬੋਲ ਸੋਹਣਿਆਂ...!''

-''ਇਕ ਗੱਲ ਆਖਾਂ..? ਗੁੱਸਾ ਤਾਂ ਨ੍ਹੀ ਕਰਦੇ..?''

-''ਤੂੰ ਹਿੱਕ 'ਚ ਗੋਲ਼ੀ ਮਾਰੇਂ, ਮੈਂ ਤਾਂ 'ਸੀ' ਨੀ ਕਰਦਾ..! ਤੂੰ ਖੁੱਲ੍ਹ ਕੇ ਗੱਲ ਕਰ..!'' ਉਸ ਨੇ ਵੱਡਾ ਸਾਰਾ ਹੱਥ ਪੂਰੇ ਜੋਰ ਨਾਲ਼ ਛਾਤੀ ਵਿਚ ਮਾਰਿਆ।

ਛਾਤੀ ਛੱਜ ਵਾਂਗ ਖੜਕੀ ਸੀ।

-''ਮੈਂ ਇੱਥੇ ਰਹਿਣਾਂ ਈ ਨ੍ਹੀ..! ਮੇਰਾ ਦਿਲ ਅੱਕ ਗਿਐ ਏਸ ਕੰਟਰੀ ਤੋਂ..!'' ਉਦਾਸੀ ਦੀ ਪਲੱਤਣ ਉਸ ਦੇ ਚਿਹਰੇ 'ਤੇ ਫ਼ਿਰ ਗਈ।

-''ਫੇਰ ਕੀ ਹੋਊ..? ਹੀਰ ਮੁੱਕਜੂ ਜਾਂ ਸਾਰੰਗੀ ਟੁੱਟਜੂ..? ਐਹੋ ਜੀਆਂ ਵਾਰਦਾਤਾਂ ਕਿਤੇ ਇੰਡੀਆ 'ਚ ਨ੍ਹੀ ਹੁੰਦੀਆਂ..? ਉਥੇ ਸਾਰੀ ਦੁਨੀਆਂ ਦੁੱਧ ਧੋਤੀ ਐ..?'' ਭਾਨ ਸਿੰਘ ਦੇ ਵਾਰ ਨੇ ਲਾਲ ਸਿੰਘ ਨੂੰ ਨਿਰੁੱਤਰ ਕਰ ਦਿੱਤਾ। ਉਹ ਇਕ ਬਹੁਤ ਵੱਡਾ ਸੱਚ ਹੀ ਤਾਂ ਆਖ ਗਿਆ ਸੀ! ਕੋਈ ਝੂਠ ਨਹੀਂ ਸੀ!

-''ਭਾਣਜੇ-ਭਾਣਜੇ..! ਜਿੱਥੇ ਮਰਜੀ ਐ ਚਲਿਆ ਜਾਈਂ, ਇਹ ਤਾਂ ਬਾਬੇ ਫ਼ਰੀਦ ਜੀ ਦੇ ਆਖਣ ਮਾਂਗੂੰ ਉਚੇ ਚੜ੍ਹ ਕੇ ਦੇਖਿਆ - ਘਰ ਘਰ ਏਹੋ ਅੱਗ..! ਤੂੰ ਸਿੰਘਾਪੁਰ ਤੋਂ ਆਇਐਂ, ਦੱਸ ਫ਼ੀਨ੍ਹੇਂ ਓਥੇ ਨ੍ਹੀ ਸੀ ਲੋਕਾਂ ਨੂੰ ਲੁੱਟਦੇ..? ਐਥੇ ਤਾਂ ਘਸੁੰਨ ਮੁੱਕੀ ਈ ਐ, ਓਥੇ ਤਾਂ ਕੰਜਰ ਦੇ ਵੱਡੇ ਸਿਰਾਂ ਆਲ਼ੇ ਖੰਜਰੀ ਮਾਰਨ ਲੱਗੇ ਮਿੰਟ ਨੀ ਲਾਉਂਦੇ..! ਹੈ ਕਿ ਨਹੀਂ..? ਜੇ ਮੈਂ ਝੂਠ ਬਤਾਉਨੈਂ ਤਾਂ ਨੀਵੇਂ ਥਾਂ ਬਿਠਾ ਲੈ..!'' ਉਸ ਨੇ ਇਕ ਪੈੱਗ ਹੋਰ ਪਾ ਲਿਆ।

-''ਕੋਈ ਝੂਠ ਨ੍ਹੀ ਮਾਮਾ ਜੀ..!'' ਲਾਲ ਸਿੰਘ ਵੀ ਦਲੇਰੀ ਫੜ ਗਿਆ ਕਿ ਚਾਰੇ ਪਾਸੇ ਹੀ ਹਨ੍ਹੇਰ ਪਸਰਿਆ ਹੋਇਆ ਸੀ।

-''ਨਾਲ਼ੇ ਮੈਨੂੰ ਹੋਰ ਦੱਸ ਭਾਣਜੇ..?'' ਉਸ ਨੇ ਅਗਲਾ ਗਿਲਾਸ ਖਾਲੀ ਕਰ ਦਿੱਤਾ। ਉਸ ਨੂੰ ਧੁੜਧੜੀ ਆਈ ਅਤੇ ਉਸ ਨੇ ਬਲ਼ਦ ਵਾਂਗ 'ਚਿਪਸ' ਦੇ ਬੁਰਕ ਮਾਰਨੇ ਸ਼ੁਰੂ ਕਰ ਦਿੱਤੇ।

-''ਚਲੋ ਮੰਨ ਲਿਆ ਬਈ ਤੂੰ ਇੰਡੀਆ ਚਲਿਆ ਵੀ ਜਾਵੇਂਗਾ..! ਪਰ ਉਥੇ ਜਾ ਕੇ ਕਰੇਂਗਾ ਕੀ..? ਭਰਾਵਾਂ ਆਲ਼ਾ ਮੇਲਾ ਤੂੰ ਪਹਿਲਾਂ ਦੇਖ ਈ ਆਇਐਂ..? ਸਭ ਘਰੂਟ ਈ ਵੱਢਣ ਆਉਂਦੇ ਐ..! ਜਦੋਂ ਮੈਂ ਐਥੇ ਆਇਆ ਸੀ ਭਾਣਜੇ, ਬੱਸ ਇਕ ਈ ਹੱਠ ਧਾਰਿਆ ਸੀ ਬਈ ਮੁੜਕੇ ਤਾਂ ਹੁਣ ਮੇਰੀ ਲਾਸ਼ ਈ ਜਾਊਗੀ..! ਅੱਜ ਕੱਲ੍ਹ ਕਰਦਿਆਂ ਦੇਖ ਲੈ ਰੰਗ ਭਾਗ ਲੱਗੇ ਪਏ ਐ ਕਿ ਨਹੀਂ...? ਚਾਹੇ ਮੈਂ ਸੜਕ ਤੋਂ ਕੂੜਾ ਈ ਹੂੰਝਦੈਂ..? ਪਰ ਜਦੋਂ ਹਰ ਹਫ਼ਤੇ ਪੈਸੇ ਆ ਡਿੱਗਦੇ ਐ, ਸਾਰੇ ਦੁੱਖ ਭੁੱਲ ਜਾਂਦੇ ਐ..! ਤੇਰੀ ਮਾਮੀਂ ਚਾਹੇ ਕੌੜ ਈ ਐ, ਪਰ ਬੈਠਾ ਤਾਂ ਮੈਂ ਆਬਦੇ ਪਰਿਵਾਰ 'ਚ ਐਂ ਕਿ ਨਹੀਂ..? ਬੱਸ ਇਕ ਅੱਧਾ ਸਾਲ ਹੋਰ ਲਾ ਕੇ ਪਰਿਵਾਰ ਨੂੰ ਬੁਲਾ ਐਥੇ..! ਆਪਾਂ ਤਾਂ ਜਿਹੜੇ ਠੂਠੇ ਖਾਣੈਂ, ਓਸੇ ਈ ਖਾਣੈਂ, ਜੁਆਕ ਜੱਲਿਆਂ ਦੀ ਤਾਂ ਜ਼ਿੰਦਗੀ ਬਣੂੰ...? ਬੱਸ ਓਹੀ ਅਬ ਦੁੱਖ ਤਬ ਸੁੱਖ ਆਲ਼ੀ ਗੱਲ..! ਦਿਲ ਛੋਟਾ ਨਾ ਕਰੀਏ..! ਹਿੰਮਤੇ ਮਰਦਾਂ ਮੱਦਦੇ ਖ਼ੁਦਾ ਭਾਣਜੇ..!''

ਲਾਲ ਸਿੰਘ ਮਨੋਂ-ਤਨੋਂ ਕੁਝ ਸੁਰਖ਼ਰੂ ਹੋ ਗਿਆ। ਮਾਨਸਿਕ ਤੌਰ 'ਤੇ ਹਲਕਾ ਹਲਕਾ!

ਉਸ ਨੇ ਇਕ ਪੈੱਗ ਹੋਰ ਪਾ ਲਿਆ।

-"ਤੂੰ ਪੈੱਗ ਪਾ ਕੇ ਇਹਦੀ ਪੂਜਾ ਜੀ ਨਾ ਕਰਿਆ ਕਰ..! ਬੱਸ ਪਾਈਏ ਤੇ ਗਰਨ ਦੇਣੇਂ ਅੰਦਰ ਮਾਰੀਏ..! ਪਈ 'ਚ ਇਹਦੇ 'ਚ ਬੈਅ ਭਰ ਜਾਂਦੀ ਐ ਤੇ ਨਾਲ਼ੇ ਦਿੰਦੀ ਐ ਇਹ ਸਰਾਪ ਭਾਣਜੇ!" ਮਾਮਾ ਪਤਾ ਨਹੀਂ ਅਜਿਹੇ ਡਾਕਟਰੀ ਨੁਕਤੇ ਕਿੱਧਰੋਂ ਕੱਢੀ ਆ ਰਿਹਾ ਸੀ?

ਉਸ ਨੇ ਪੈੱਗ ਨਬੇੜ ਦਿੱਤਾ।

-"ਆਬਦੀ ਔਲ਼ਾਦ ਵਾਸਤੇ ਬੰਦੇ ਨੂੰ ਸੌ ਪਾਪੜ ਵੇਲਣਾਂ ਪੈਂਦੈ ਛੋਟਿਆ..! ਮਰਦ ਬੱਚੇ ਕਦੇ ਦੁੱਖਾਂ ਤਕਲੀਫ਼ਾਂ ਵੇਲ਼ੇ ਮੱਥੇ ਵੱਟ ਨੀ ਪਾਉਂਦੇ ਹੁੰਦੇ..! ਆਪਣੇ ਗੁਰੂ ਸਾਹਿਬਾਂ ਤੋਂ ਲੈ ਕੇ ਗਦਰੀ ਬਾਬਿਆਂ ਤੱਕ ਦੱਸ ਕੀਹਨੇ ਨੀ ਦੁਖੜੇ ਸਹੇ..? ਨਾਲ਼ੇ ਸਹੇ ਆਪਾਂ ਤੋਂ ਕਿਤੇ ਵੱਧ ਤੇ ਭਿਆਨਕ..! ਆਪਾਂ ਉਹਨਾਂ ਦੀ ਅੰਸ਼ ਵੰਸ ਐਂ..! ਮਾੜੀ ਮਾੜੀ ਗੱਲ ਤੋਂ ਚੰਘਿਆੜਾਂ ਮਾਰਾਂਗੇ ਤਾਂ ਆਪਾਂ ਨੂੰ ਕਿਸੇ ਨੇ ਸਿੱਖ ਨਹੀਂ ਕਹਿਣਾਂ, ਡਰਪੋਕ ਈ ਆਖਣਗੇ..!"

ਮਾਮੇਂ ਦੀਆਂ ਦਲੇਰੀ ਭਰੀਆਂ ਗੱਲਾਂ ਨੇ ਲਾਲ ਸਿੰਘ ਦੇ ਹੌਸਲੇ ਦੇ ਫ਼ਰ ਲਾ ਦਿੱਤੇ ਅਤੇ ਉਹ ਫ਼ੁਰਤੀ ਫੜ ਗਿਆ। ਭਾਨ ਸਿੰਘ ਦੀਆਂ ਉਸਾਰੂ ਦਲੀਲਾਂ ਨੇ ਉਸ ਦੇ ਤਨ ਵਿਚ ਇਕ ਤਾਜ਼ੇ ਖ਼ੂਨ ਦਾ ਸੰਚਾਰ ਕਰ ਦਿੱਤਾ ਸੀ। ਜਿਵੇਂ ਸੁੱਕੀ ਵੇਲ ਨੂੰ ਪਾਣੀ ਮਿਲ ਜਾਂਦੈ!

ਜਦੋਂ ਕਾਮਰੇਡ ਮਾਣਕ ਆਇਆ ਤਾਂ ਲਾਲ ਸਿੰਘ ਦਾ ਚਿਹਰਾ ਜ਼ਰਦ ਨਹੀਂ, ਉਸ ਦੇ ਚਿਹਰੇ 'ਤੇ ਤਾਜ਼ਗੀ ਸੀ! ਕਾਮਰੇਡ ਹੈਰਾਨ ਹੋਇਆ ਬਿਟਰ-ਬਿਟਰ ਕਦੇ ਭਾਨ ਸਿੰਘ ਵੱਲ ਅਤੇ ਕਦੇ ਲਾਲ ਸਿੰਘ ਵੱਲ ਦੇਖਦਾ ਸੀ। ਦੇਖ ਕੇ ਭਾਨ ਸਿੰਘ ਹੱਸ ਪਿਆ।

-"ਕਾਮਰੇਡਾ ਤੂੰ ਕਿਵੇਂ ਸੱਪ ਫੜਨ ਵਾਲ਼ਿਆਂ ਮਾਂਗੂੰ ਝਾਕਦੈਂ..?"

-"ਮੈਂ ਲਾਲ ਸਿਉਂ ਵੱਲ ਦੇਖ ਕੇ ਖ਼ੁਸ਼ ਵੀ ਆਂ ਤੇ ਹੈਰਾਨ ਵੀ..! ਅੱਜ ਤੱਕ ਇਹ ਵੈਰਾਨ ਜਿਆ ਈ ਲੱਗਦਾ ਸੀ, ਤੇ ਹੁਣ ਇਉਂ ਲੱਗਦੈ, ਜਿਵੇਂ ਇਹਨੂੰ ਕੁਛ ਹੋਇਆ ਈ ਨ੍ਹੀ...?" ਕਾਮਰੇਡ ਦਾ ਮੂੰਹ ਅੱਡਿਆ ਹੋਇਆ ਸੀ। ਭਾਨ ਸਿੰਘ ਫ਼ਿਰ ਉੱਚੀ ਉੱਚੀ ਹੱਸ ਪਿਆ।

-"ਐਧਰ ਦੇਖ ਟਿੱਲੇ ਆਲ਼ਾ ਸਾਧ ਬੈਠਾ...! ਸਾਡੀਆਂ ਸੁਆਹ ਦੀਆਂ ਪੁੜੀਆਂ ਵੀ ਬਾਂਝ ਤੀਮੀਂ ਨੂੰ ਗੱਭਣ ਕਰ ਦਿੰਦੀਐਂ..! ਇਹ ਤਾਂ ਹਰਜ ਮਰਜ ਈ ਕੱਖ ਨੀ ਸੀ..! ਬੱਸ ਫ਼ੂਕ ਮਾਰੀ ਤੇ ਬੰਦਾ ਹਰੀ ਕਾਇਮ..! ਹੋਰ ਤੂੰ ਸੁਣਾਂ ਅੱਜ ਸਾਝਰੇ ਈ ਕਿਹੜੀ ਕੂਟੀਂ ਚੜ੍ਹ ਗਿਆ ਸੀ..?"

-''ਯਾਰ ਘਰ ਦਾ ਸਮਾਨ ਮੁੱਕਿਆ ਪਿਆ ਸੀ, ਕੰਮ ਤੋਂ ਆ ਕੇ ਬਾਹਰ ਨਿਕਲਣ ਨੂੰ ਦਿਲ ਨੀ ਸੀ ਕਰਦਾ..? ਮੈਂ ਸੋਚਿਆ ਅੱਜ ਪਹਿਲਾਂ ਸਮਾਨ ਆਲ਼ੇ ਘੋਚਰੇ ਕੱਢਾਂ, ਹੋਰ ਕੰਮ ਤਾਂ ਫ਼ੇਰ ਵੀ ਹੋ ਜਾਣਗੇ..! ਖਾਣ ਪੀਣ ਬਿਨਾਂ ਕਾਹਨੂੰ ਸਰਦੈ..?''

-''ਉਏ ਉਹ ਤਾਂ ਠੀਕ ਐ, ਪਰ ਸਾਡੇ ਆਲ਼ਾ ਸਮਾਨ ਤਾਂ ਤੂੰ ਪੀਂਦਾ ਨ੍ਹੀ..!''

-''ਭਾਨ ਸਿਆਂ..! ਮੈਂ ਤਾਂ ਜੁਆਨੀ ਵੇਲੇ ਨੀ ਸਹੁੰ ਭੰਨੀ, ਹੁਣ ਤਾਂ ਕੀ ਪੀਣੀਂ ਐਂ..!''

-''ਹੁਣ ਕਿਹੜਾ ਤੂੰ ਬੁੜ੍ਹਾ ਹੋ ਗਿਆ...? ਐਵੇਂ ਆਬਦੇ ਆਪ ਨੂੰ ਬੁੜ੍ਹਾ ਆਖ ਕੇ ਸਾਡਾ ਨਾਸ ਨਾ ਮਾਰਿਆ ਕਰ ਕਾਮਰੇਡਾ!''

-''ਚੱਲ ਨਹੀਂ ਆਖਦੇ ਭਾਨ ਸਿਆਂ ਬਾਈ..! ਪਰ ਸੱਚ ਤਾਂ ਸੱਚ ਈ ਐ..! ਜਦੋਂ ਤੁਸੀਂ ਕਿਸੇ ਨੂੰ ਆਖਦੇ ਓ, ਯਾਰ ਤੂੰ ਕਿੱਥੋਂ ਬੁੜ੍ਹਾ ਹੋ ਗਿਆ..? ਤੂੰ ਤਾਂ ਅਜੇ ਜੁਆਨ ਲੱਗਦੈਂ..! ਇਹਦਾ ਮਤਲਬ ਇਹ ਐ ਬਈ ਤੁਸੀਂ ਅਗਲੇ ਨੂੰ ਅਹਿਸਾਸ ਕਰਵਾ ਰਹੇ ਓਂ ਕਿ ਭਾਈ ਤੂੰ ਹੈਂ ਤਾਂ ਬੁੱਢਾ, ਪਰ ਲੱਗਦਾ ਈ ਜੁਆਨ ਐਂ..!''

-''ਤੂੰ ਕੋਈ ਹੋਰ ਗੱਲ ਬਾਤ ਸੁਣਾਂ...!''

-''ਹੋਰ ਕੀ ਸੁਣਾਵਾਂ..?''

-''ਕੁਛ ਸੁਣਾਦੇ...!''

-''ਸੁਣਨੀਂ ਐਂ ਜੱਗਬੀਤੀ ਕਿ ਹੱਡਬੀਤੀ..?'' ਕਾਮਰੇਡ ਬੋਲਿਆ।

-''ਯਾਰ ਹੁਣ ਤੈਨੂੰ ਅਸ਼ਟਾਮ 'ਤੇ ਲਿਖ ਕੇ ਦੇਵਾਂ..? ਕਿਵੇਂ ਕਮਲ਼ ਜਿਆ ਮਾਰੀ ਜਾਂਦੈ, ਤੂੰ ਕੋਈ ਸੁਣਾਂ ਦੇ..! ਥੋਡੀ ਤਾਂ ਕਾਮਰੇਡਾ ਉਹ ਗੱਲ ਹੁੰਦੀ ਐ, ਜਿਵੇਂ ਕਹਿੰਦੇ ਹੁੰਦੇ ਐ ਬਈ ਮਰਾਸੀ ਦਾ ਜੁਆਕ ਰੋਊ, ਤਾਂ ਵੀ ਕੰਜਰ ਦਾ ਰਾਗ 'ਚ ਈ ਰੋਊ..! ਉਹੀ ਗੱਲ ਥੋਡੀ ਐ..! ਥੋਡੀ ਗੱਲ 'ਚ ਵੀ ਕੋਈ ਨਾ ਕੋਈ ਤੰਤ ਹੁੰਦੈ..!''

-''ਤੁਸੀਂ ਲਾਓ ਰੰਗ ਤੇ ਮੈਂ ਥੋਨੂੰ ਇਕ ਹੱਡਬੀਤੀ ਸੁਣਾਉਨੈਂ...!''

-''ਸੁਣਾਂ ਬਈ..!'' ਭਾਨ ਸਿੰਘ ਨੇ ਬੋਤਲ ਨੂੰ ਕੁੱਕੜ ਵਾਂਗ ਹੱਥ ਪਾ ਲਿਆ।

-''ਮੈਂ ਅਜੇ ਡੀ. ਐਮ. ਕਾਲਜ 'ਚ ਪੜ੍ਹਨ ਲੱਗਿਆ ਈ ਸੀ, ਮੋਗੇ..! ਤੈਨੂੰ ਪਤੈ ਬਈ ਸਾਡੇ 'ਤੇ ਇਨਕਲਾਬੀਆਂ ਦਾ ਬਾਹਵਾ ਰੰਗ ਚੜ੍ਹਿਆ ਹੋਇਆ ਸੀ..! ਇਕ ਓਦੋਂ ਉਮਰ ਈ ਸਹੁਰੀ ਐਹੋ ਜੀ ਸੀ ਕੱਚੀ..! ਪੁਲ਼ਸ-ਪਲ਼ਸ ਤੋਂ ਤਾਂ ਡਰ ਲੱਗਦਾ ਈ ਨ੍ਹੀ ਸੀ, ਨਾ ਫ਼ਿਕਰ ਸੀ ਨਾ ਫ਼ਾਕਾ...!''

-''ਕੋਈ ਸ਼ੱਕ ਨੀ ਕਾਮਰੇਡਾ..! ਬਾਪੂ ਬਾਪੂ ਕਹਿੰਦੇ ਸੀ ਤੇ ਬੜੇ ਸੁਖਾਲੇ ਰਹਿੰਦੇ ਸੀ..! ਪਰ ਜਦੋਂ ਬਾਪੂ ਅਖਵਾਇਆ ਤਾਂ ਬੜਾ ਦੁੱਖ ਪਾਇਆ।''

-''ਸਾਡੇ ਪਿੰਡ ਗੁਆਂਢ ਲੜਾਈ ਹੋ ਗਈ..! ਉਹ ਜੱਟ ਕੰਜਰ ਐਨੇ ਚਤਰ, ਨਾਲ਼ੇ ਤਾਂ ਅਗਲਿਆਂ ਨੂੰ ਘਰੇ ਆ ਕੇ ਕੁੱਟਗੇ ਤੇ ਨਾਲ਼ੇ ਪੁਲ਼ਸ ਦੇ ਰਿਪੋਰਟ ਕਰਤੀ-!''

-''ਅੱਛਾ...!''

-''ਚੱਲੋ, ਮੁੰਡੇ ਤਾਂ ਪੁਲ਼ਸ ਆਉਣ ਤੋਂ ਪਹਿਲਾਂ ਆਸੇ ਪਾਸੇ ਹੋਗੇ ਤੇ ਪੁਲ਼ਸ ਬੁੜ੍ਹੇ ਨੂੰ ਫੜ ਕੇ ਲੈਗੀ..! ਅਖੇ ਤੁਸੀਂ ਅਗਲਿਆਂ ਨੂੰ ਜਾਨੋਂ ਮਾਰਨ ਦੀਆਂ ਧਮਕੀਆਂ ਦਿੰਨੇ ਓਂ-!''

-''ਉਲਟੀ ਗੰਗਾ..!''

-''ਹਾਂ, ਉਲਟੀ ਗੰਗਾ ਵਗ ਗਈ..! ਤਕੜੇ ਦਾ ਸੱਤੀਂ ਵੀਹੀਂ ਸੌ, ਅਗਲਿਆਂ ਨੇ ਪੁਲ਼ਸ ਨੂੰ ਪੈਸੇ ਚਾੜ੍ਹਤੇ ਹੋਣੇਂ ਐਂ ਤੇ ਪੁਲ਼ਸ ਪੈਸੇ ਆਲ਼ੇ ਦੀ ਮਿੱਤਰ..! ਚੱਲੋ ਜੀ ਹੋਈ ਨਿੱਬੜੀ..! ਪੁਲ਼ਸ ਬਜ਼ੁਰਗ ਨੂੰ ਫੜ ਕੇ ਲੈਗੀ..! ਬਜ਼ੁਰਗ ਸੀ ਪਤੰਦਰ ਅਮਲੀ..! ਮਤਲਬ ਫ਼ੀਮ ਫ਼ੂਮ ਖਾਂਦਾ ਸੀ..! ਉਹ ਕਿਹੜਾ ਨਸ਼ਾ ਸੀ ਜਿਹੜਾ ਬਜ਼ੁਰਗ ਨੇ ਨਹੀਂ ਸੀ ਕੀਤਾ..! ਸ਼ਾਮ ਜਿਹੇ ਨੂੰ ਬੁੜ੍ਹੇ ਦਾ ਵੱਡਾ ਮੁੰਡਾ ਲੁਕ ਛਿਪ ਕੇ ਮੇਰੇ ਕੋਲ਼ੇ ਆਇਆ ਤੇ ਕਹਿਣ ਲੱਗਿਆ, ਕਾਮਰੇਡਾ ਸਾਡਾ ਇਕ ਕੰਮ ਕਰ, ਮੈਖਿਆ ਦੱਸ..? ਕਹਿੰਦਾ ਬਾਪੂ ਰੋਟੀ ਬਿਨਾਂ ਸਾਰ ਲਊ, ਪਰ ਉਹਨੈ ਫ਼ੀਮ ਬਿਨਾ ਨ੍ਹੀ ਕੱਟਣਾਂ, ਕਿਤੇ ਬਜ਼ੁਰਗ ਅੰਦਰ ਈ ਨਾ ਚਾਲੇ ਪਾਜੇ..!''

-''ਫ਼ੇਰ...?''

-''ਫ਼ੇਰ ਕੀ..? ਮੇਰੀ ਬੇਬੇ ਵੀ ਦਲੇਰ ਬੁੜ੍ਹੀ ਸੀ..! ਕਹਿਣ ਲੱਗੀ, ਪੁੱਤ ਇਹ ਤਾਂ ਪੁੰਨ ਈ ਐਂ, ਊਂ ਵੀ ਠਾਣਿਆਂ 'ਚ ਗੇੜੇ ਕੱਢਦੇ ਈ ਰਹਿੰਨੇ ਐਂ..! ਆਹ ਭਾਈ ਜੀ ਦਾ ਪੁੰਨ ਖੱਟ..! ਚੱਲੋ ਜੀ, ਮੈਂ ਕੀ ਕੀਤਾ, ਮੈਂ ਰੋਟੀ ਬੰਨ੍ਹਵਾਈ ਪੋਣੇਂ 'ਚ, ਤੇ ਸਾਈਕਲ ਨਾਲ਼ ਟੰਗ ਲਈ..! ਉਦੋਂ ਮੈਂ ਪੱਗ ਬੰਨ੍ਹਦਾ ਹੁੰਦਾ ਸੀ..! ਮੈਂ ਬਾਹਵਾ ਸਾਰੀ ਅਫ਼ੀਮ ਮੋਮੀਂ ਕਾਗਜ਼ 'ਚ ਲਪੇਟ ਕੇ ਕੰਨ 'ਚ ਦੇ ਲਈ ਤੇ ਉਤੋਂ ਦੀ ਬੰਨ੍ਹ ਲਈ ਪੱਗ ਤੇ ਜੀ ਮੈਂ ਚੱਕਿਆ ਸਾਈਕਲ ਤੇ ਠਾਣੇਂ ਚਲਿਆ ਗਿਆ...!''

-''ਵਾਹ ਜੀ ਵਾਹ...! ਆਸ਼ਕੇ ਥੋਡੇ ਦਿਮਾਗਾਂ ਦੇ ਕਾਮਰੇਡੋ..!''

-''ਚੱਲੋ ਜੀ, ਜਦੋਂ ਮੈਂ ਠਾਣੇਂ ਪਹੁੰਚਿਆ ਤਾਂ ਸੰਤਰੀ ਨੇ ਮੈਨੂੰ ਰੋਕ ਕੇ ਪੁੱਛਿਆ, ਹਾਂ ਬਈ ਕੀਹਨੂੰ ਮਿਲਣੈਂ..? ਮੈਂ ਕਿਹਾ ਔਹ ਜਿਹੜਾ ਬਾਬਾ ਹਵਾਲਾਤ 'ਚ ਐ, ਉਹਨੂੰ ਰੋਟੀ ਦੇਣ ਆਇਐਂ..! ਤੇ ਸੰਤਰੀ ਪੁੱਛਦੈ, ਕੀ ਕਰਦਾ ਹੁੰਨੈਂ..? ਮੈਂ ਕਿਹਾ ਜੀ ਅਜੇ ਤਾਂ ਮੈਂ ਡੀ. ਐਮ. ਕਾਲਜ 'ਚ ਮੋਗੇ ਪੜ੍ਹਦੈਂ...! ਤੈਨੂੰ ਪਤੈ ਬਈ ਓਦੋਂ ਡੀ. ਐਮ. ਕਾਲਜ ਦੀ ਪੂਰੀ ਦਹਿਸ਼ਤ ਹੁੰਦੀ ਸੀ..! ਉਹਨੇ ਮੈਨੂੰ

ਅੱਗੇ ਜਾਣ ਦਾ ਇਸ਼ਾਰਾ ਕਰਤਾ ਤੇ ਮੈਂ ਹਵਾਲਾਤ 'ਚ ਬੈਠੇ ਤਾਏ ਕੋਲ਼ੇ ਪਹੁੰਚ ਗਿਆ..! ਤਾਏ ਦਾ ਵਿਚਾਰੇ ਦਾ ਸਵੇਰ ਦਾ ਨਸ਼ਾ ਟੁੱਟਿਆ ਹੋਇਆ, ਉਹਦੇ ਤਾਂ ਮੂੰਹ ਤੋਂ ਭਾਨ ਸਿਆਂ ਮੱਖੀ ਨਾ ਉਡੇ..!"

-"ਕਿੱਥੋਂ ਉਡਣੀਂ ਸੀ...? ਜੇ ਮੈਂ ਪੈੱਗ ਨਾ ਲਾਇਆ, ਮੱਖੀ ਮੇਰੇ ਮੂੰਹ ਤੋਂ ਵੀ ਉਡਣੋਂ ਹੱਟਜੂ, ਮੈਨੂੰ ਲਾ ਲੈਣ ਦੇ ਘੁੱਟ..!"

-"ਤੂੰ ਲਾਈ ਚੱਲ ਰੰਗ..! ਤੂੰ ਆਬਦਾ ਨਿਕਾਲ਼ ਨਾ ਮਰਨ ਦੇਹ..! ਦੱਬੀ ਚੱਲ ਕੰਮ ਨੂੰ..!"

-"ਤੂੰ ਗੱਲ ਅੱਗੇ ਤੋਰ..! ਤੂੰ ਵੀ ਕਿਆਰਾ ਸੁੱਕਾ ਨਾ ਛੱਡ..!" ਉਸ ਨੇ ਗਿਲਾਸ ਭਰਦਿਆਂ ਆਖਿਆ।

-"ਚੱਲੋ ਜੀ..! ਜਦੋਂ ਮੈਂ ਆਸਾ ਪਾਸਾ ਜਿਹਾ ਦੇਖ ਕੇ ਤਾਏ ਨੂੰ ਹਾਲ ਚਾਲ ਪੁੱਛਿਆ ਤਾਂ ਤਾਇਆ ਕਹਿੰਦਾ, ਜੇ ਤੂੰ ਕੈਮ ਕਰੇਂਗਾ, ਤਾਂ ਈ ਕਿਸੇ ਪਾਸੇ ਲੱਗੂੰ ਭਤੀਜ..! ਮੈਂ ਜੀ ਕੰਨ 'ਚੋਂ ਕੱਢ ਕੇ ਅਫ਼ੀਮ ਤਾਏ ਦੇ ਅੱਗੇ ਕਰਤੀ ਤੇ ਤਾਏ ਨੇ ਗੁੜ ਵਾਂਗੂੰ ਅੰਦਰ ਸਿੱਟਲੀ ਤੇ ਦੋ ਕੁ ਘੁੱਟਾਂ ਪਾਣੀ ਪੀ ਲਿਆ..! ਚਲੋ ਮੈਂ ਰੋਟੀ ਫੜਾਈ ਤੇ ਭਾਂਡੇ ਬੰਨ੍ਹ ਲਏ..! ਤੁਰਨ ਲੱਗੇ ਨੂੰ ਮੈਨੂੰ ਤਾਏ ਨੇ ਪੰਜਾਂ ਦਾ ਨੋਟ ਦਿੱਤਾ ਤੇ ਕਹਿੰਦਾ, ਆਹ ਜਾਂਦਾ ਹੋਇਆ ਸਿੰਗਾਰਾ ਸਿਉਂ ਨੂੰ ਦੇਜੀਂ...!"

-"ਇਹ ਸ਼ਿੰਗਾਰਾ ਸਿਉਂ ਕੌਣ ਸਾਹਬ ਸੀਗੇ..?"

-"ਸ਼ਿੰਗਾਰਾ ਸਿਉਂ ਸੰਤਰੀ ਸੀ..! ਜਿਹੜਾ ਪਹਿਰੇ 'ਤੇ ਖੜ੍ਹਾ ਸੀ..! ਮੈਂ ਸੋਚਿਆ ਸ਼ਿੰਗਾਰਾ ਸਿਉਂ ਸਾਲ਼ਾ ਲੱਗਦੈ..? ਅਸੀਂ ਕਾਲਜੀਏਟ ਬੰਦੇ..! ਤੇ ਉਹ ਵੀ ਡੀ. ਐੱਮ ਆਲ਼ੇ..! ਅਸੀਂ ਕਿਉਂ ਟੁੱਕੜਬੋਚਾਂ ਨੂੰ ਪੈਸੇ ਦੇਈਏ..?"

-"ਨਾਲ਼ੇ ਓਦੋਂ ਤਾਂ ਥੋਡੇ ਨਾਅਰੇ ਵੀ ਐਹੋ ਜੇ ਈ ਹੁੰਦੇ ਸੀ, ਅਖੇ ਇਹਨਾਂ ਪੁਲ਼ਸੀ ਕੁੱਤਿਆਂ ਦਾ - ਕੁੱਕੜ ਪਾਣੀਂ ਬੰਦ ਕਰੋ..!"

-"ਆਹੋ..! ਇਹ ਤਾਂ ਓਦੋਂ ਦੀਆਂ ਗੱਲੈਂ..! ਤੇ ਜੀ ਮੈਂ ਪੰਜ ਰੁਪਈਏ ਪਾਏ ਜੇਬ 'ਚ ਤੇ ਸਾਈਕਲ ਚੱਕ ਕੇ ਪਿੰਡ ਆ ਗਿਆ..! ਅਗਲੇ ਦਿਨ ਫੇਰ ਓਹੀ ਗੱਲ..! ਤਾਏ ਦਾ ਮੁੰਡਾ ਫ਼ੇਰ ਮੇਰੇ ਕੋਲ਼ ਆ ਗਿਆ..! ਜੀ ਬਾਪੂ ਨੂੰ ਰੋਟੀ ਤੇ ਅਫ਼ੀਮ ਦੇ ਕੇ ਆਓ..! ਮੈਂ ਵੀ ਕੋਹੜ ਕਿਰਲ਼ੇ ਵਾਂਗੂੰ ਆਕੜਿਆ ਤਿਆਰ ਹੋ ਗਿਆ..! ਤਰੀਕਾ ਵੀ ਅਸੀਂ ਓਹੀ ਅਪਨਾਇਆ, ਜਿਹੜਾ ਇਕ ਦਿਨ ਪਹਿਲਾਂ ਅਪਨਾਇਆ ਸੀ..! ਉਵੇਂ ਈ ਕੰਨ 'ਚ ਅਫ਼ੀਮ ਲਕੋ ਲਈ, ਮੋਮੀਂ ਕਾਗਜ਼ 'ਚ ਲਪੇਟ ਕੇ!"

-"ਫ਼ੇਰ..?"

-''ਜਦੋਂ ਜੀ ਮੈਂ ਠਾਣੇਂ ਪਹੁੰਚਿਆਂ..! ਅੰਦਰ ਵੜਨ ਲੱਗੇ ਨੂੰ ਤਾਂ ਮੈਨੂੰ ਕਿਸੇ ਨੇ ਕੁਛ ਨਾ ਕਿਹਾ..! ਪਰ ਜਦੋਂ ਮੈਂ ਹਵਾਲਾਤ ਕੋਲ਼ੇ ਪਹੁੰਚਿਆ ਤਾਂ ਇਕ ਸਿਪਾਹੀ ਮੈਨੂੰ ਆਪਣੀ ਬੈਲਟ ਲਾਹ ਕੇ ਧੇਹ ਧੇਹ ਕੁੱਟਣ ਲੱਗ ਪਿਆ..! ਮੈਂ ਹੈਰਾਨ..! ਬਈ ਇਹ ਮੈਨੂੰ ਬਿਨਾਂ ਕੁਛ ਦੱਸੇ ਪੁੱਛੇ ਈ ਦੁਰਬੜੀ ਲਾਉਣ ਲੱਗ ਪਿਆ..? ਮੈਂ ਪੁੱਛਿਆ, ਜੀ ਕੋਈ ਗੱਲ ਤਾਂ ਦੱਸੋ, ਬਿਨਾਂ ਗੱਲੋਂ ਗੁੜ ਵਾਂਗੂੰ ਭੰਨਣ ਡਹਿ ਪਏ..? ਤੇ ਸਿਪਾਹੀ ਪੁੱਛਦੈ, ਅਖੇ ਰਾਤ ਬਾਬੇ ਨੂੰ ਕੀ ਦੇ ਕੇ ਗਿਆ ਸੀ..? ਮੈਂ ਹੋਰ ਦੰਗ ਹੋ ਗਿਆ..! ਬਈ ਇਹਨੂੰ ਕੰਜਰ ਦੇ ਨੂੰ ਕੀਹਨੇ ਟੈਲੀਗ੍ਰਾਮ ਕਰਤੀ...? ਦੇਖਿਆ ਤਾਂ ਸਾਨੂੰ ਕਿਸੇ ਨੇ ਵੀ ਨ੍ਹੀ ਸੀ..! ਇਕ ਓਦੋਂ ਬਾਹਵਾ ਮੂੰਹ ਨ੍ਹੇਰਾ ਜਿਆ ਹੋ ਗਿਆ ਸੀ..! ਸਿਪਾਹੀ ਭਾਈ ਮੇਰੇ ਦੇਹ ਬੈਲਟ 'ਤੇ ਬੈਲਟ..! ਉਹ ਤਾਂ ਕੁੱਟਣੋਂ ਈ ਨਾ ਹਟੇ..! ਮੈਂ ਵੀ ਹਠ ਜਿਆ ਧਾਰ ਲਿਆ ਬਈ 'ਚੂੰ' ਨ੍ਹੀ ਕਰਨੀ, ਚਾਹੇ ਇਹ ਮੇਰਾ ਸਾਲ਼ਾ ਮੈਨੂੰ ਮਾਰ ਕਿਉਂ ਨਾ ਦੇਵੇ..! ਮੈਂ ਵੀ ਆਕੜ ਕੇ ਆਖਤਾ ਬਈ ਹੁਣ ਤੂੰ ਆਬਦਾ ਜੋਰ ਲਾ ਕੇ ਹਟੀਂ..! ਗੱਲ ਦਾ ਤਾਂ ਮੈਨੂੰ ਪਤਾ ਈ ਸੀ..! ਪਰ ਮੈਂ ਹੈਰਾਨ ਤਾਂ ਇਸ ਗੱਲੋਂ ਸੀ ਬਈ ਇਹਨਾਂ ਕੁੜੀ ਯਾਹਵਿਆਂ ਨੂੰ ਪਤਾ ਕਿਵੇਂ ਲੱਗ ਗਿਆ...? ਤੇ ਭਾਨ ਸਿਆਂ ਜਦੋਂ ਉਹ ਸਾਲ਼ਾ ਹੰਭ ਕੇ ਹਫ਼ ਗਿਆ ਤਾਂ ਉਹਨੇ ਮੁਣਸ਼ੀ ਨੂੰ 'ਵਾਜ ਮਾਰਲੀ..! ਅਖੇ ਲੈ ਅਨੋਖ ਸਿਆਂ, ਹੁਣ ਇਹਨੂੰ ਤੂੰ ਪੁੱਛਲਾ, ਮੇਰੇ ਆਖੇ ਤਾਂ ਇਹ ਲੱਗਦਾ ਨ੍ਹੀ...! ਸਿਪਾਹੀ ਦੀ ਕੁੱਟ ਕੇ ਬੱਸ ਹੋਗੀ ਸੀ..! ਓਧਰੋਂ ਅਮਲੀ ਤਾਇਆ ਹਵਾਲਾਤ 'ਚੋਂ ਪੁਲ਼ਸ ਆਲ਼ੇ ਅੱਗੇ ਹੱਥ ਜੋੜੀ ਜਾਵੇ ਤੇ ਨਾਲ਼ੇ ਆਖੀ ਜਾਵੇ, ਇਹਦੇ ਨਾ ਮਾਰੋ ਜੀ, ਮੇਰੇ ਚਾਹੇ ਦੋ ਵੱਧ ਮਾਰ ਲਓ...! ਚਲੋ ਜੀ ਮੁਣਸ਼ੀ ਆ ਗਿਆ..! ਮੁਣਸ਼ੀ ਬੰਦਾ ਬਹੁਤ ਚੰਗਾ ਤੇ ਸੁਹਿਰਦ ਸੁਲ਼ਝਿਆ ਇਨਸਾਨ...! ਉਹਨੇ ਮੈਨੂੰ ਆਬਦੇ ਕੋਲ਼ੇ ਮੰਜੇ 'ਤੇ ਬਿਠਾ ਲਿਆ..! ਮੈਨੂੰ ਬੜੇ ਪਿਆਰ ਨਾਲ਼ ਆਖਣ ਲੱਗ ਪਿਆ, ਦੇਖੋ ਬੇਟੇ..! ਤੁਸੀਂ ਦੇਸ਼ ਦਾ ਭਵਿੱਖ ਹੋ..! ਕੱਲ੍ਹ ਨੂੰ ਪਤਾ ਨਹੀਂ ਕਿਹੜੇ ਅਹੁਦੇ 'ਤੇ ਬੈਠ ਕੇ ਦੇਸ਼ ਦੀ ਸੇਵਾ ਕਰਨੀ ਐਂ ਤੇ ਤਰੱਕੀ 'ਚ ਹਿੱਸਾ ਪਾਉਣੈਂ..! ਜੇ ਤੁਸੀਂ ਹੁਣੇਂ ਈ ਐਹੋ ਜੇ ਨਖਿੱਧ ਕੰਮ ਕਰਨ ਲੱਗ ਪਏ, ਕੱਲ੍ਹ ਨੂੰ ਚੋਰ ਡਾਕੂ ਤੇ ਲੁਟੇਰੇ ਈ ਬਣੋਂਗੇ, ਬਣੋਂਗੇ ਨ੍ਹਾਂ...? ਲੈ ਬਈ ਭਾਨ ਸਿਆਂ ਉਹਦੇ ਪਿਆਰ ਸਤਿਕਾਰ ਨੇ ਮੈਨੂੰ ਅੰਦਰੋਂ ਪਿਘਲਾ ਦਿੱਤਾ..! ਮੈਂ ਕਿਹਾ ਸਰ ਜੀ, ਜੇ ਉਹ ਸਾਹਿਬ ਮੇਰੇ ਨਾਲ਼ ਐਨੇ ਪਿਆਰ ਸਤਿਕਾਰ ਨਾਲ਼ ਪੇਸ਼ ਆਉਂਦੇ, ਮੈਂ ਕਤਲ ਵੀ ਮੰਨ ਜਾਂਦਾ..! ਪਰ ਉਹਨਾਂ ਨੇ ਤਾਂ ਬਿਨਾਂ ਗੱਲੋਂ ਮੇਰੇ 'ਚ ਫ਼ਰੜ ਪਾਅਤੇ..! ਤੇ ਮੈਂ ਵੀ ਜਿਹੋ ਜੀ ਨੰਦੋ ਬਾਹਮਣੀਂ ਤੇ ਓਹੋ ਜਿਆ ਘੁੱਦੂ ਜੇਠ ਵਾਲ਼ਾ ਸਿਧਾਂਤ ਵਰਤਿਆ..! ਉਹ ਕੁੱਟ ਕੇ ਮੇਰੇ ਕੋਲੋਂ ਕੁਝ ਨਹੀਂ ਸੀ ਮੰਨਵਾ ਸਕਦਾ, ਚਾਹੇ ਸਾਰੀ ਰਾਤ ਕੁੱਟੀ ਜਾਂਦਾ..! ਤੇ ਜੀ ਮੁਣਸ਼ੀ ਸੀ ਵਾਕਿਆ ਈ ਸਿਆਣਾ ਤੇ ਸਮਝਦਾਰ ਬੰਦਾ..! ਉਹਨੇ ਮੇਰੇ ਨਾਲ਼ ਹੋਰ ਵੀ ਬੜੇ ਪਿਆਰ ਨਾਲ਼ ਗੱਲਾਂ ਕੀਤੀਆਂ, ਤੇ ਅਖੀਰ ਨੂੰ ਮੈਨੂੰ ਪੁੱਛਦੈ ਬਈ ਸੱਚ ਸੱਚ ਦੱਸ ਕੱਲ੍ਹ ਬਾਬੇ ਨੂੰ ਕੀ ਦੇ ਕੇ ਗਿਆ ਸੀ..? ਮੈਂ ਕਿਹਾ ਸਰਦਾਰ ਜੀ ਤੁਸੀਂ ਪਿਆਰ ਨਾਲ਼ ਪੁੱਛਿਐ, ਦੱਸ ਦਿੰਨੈਂ..! ਭੋਰਾ ਝੂਠ ਨ੍ਹੀ ਬੋਲਦਾ..! ਬਾਬਾ ਰੋਟੀ ਬਿਨਾਂ ਸਾਰ ਸਕਦੈ, ਪਰ ਫ਼ੀਮ ਬਿਨਾ ਨ੍ਹੀ ਸਾਰ ਸਕਦਾ..! ਮੈਂ ਕੱਲ੍ਹ ਬਾਬੇ ਨੂੰ ਅਫ਼ੀਮ ਦੇ ਕੇ ਗਿਆ ਸੀ, ਤੇ ਆਹ ਲਓ ਅੱਜ ਵੀ ਦੇਣੀਂ ਸੀ..! ਪਰ ਥੋਡੇ ਸਿਪਾਹੀ ਨੇ ਮੈਨੂੰ ਬਾਬੇ ਤੱਕ ਪਹੁੰਚਣ ਈ ਨੀ ਦਿੱਤਾ, ਪਹਿਲਾਂ ਈ ਘਰਾਟ ਚਲਾ ਲਿਆ...! ਤੇ ਮੈਂ ਲਪੇਟੀ ਅਫ਼ੀਮ ਕੰਨ 'ਚੋਂ ਕੱਢ ਕੇ ਮੁਣਸ਼ੀ ਦੇ ਹੱਥ 'ਤੇ ਧਰ ਦਿੱਤੀ..! ਤੇ ਨਾਲ਼ ਈ ਮੈਂ ਹੱਥ ਜੋੜ

ਕੇ ਕਿਹਾ, ਸਰਦਾਰ ਜੀ..! ਜੇ ਹੁਣ ਤੁਸੀਂ ਮੇਰੇ 'ਤੇ ਕੇਸ ਵੀ ਦਰਜ ਕਰ ਲਓਂ, ਤਾਂ ਫੇਰ ਵੀ ਤੁਹਾਡੀ ਨਿਮਰਤਾ ਤੇ ਖੁੱਲ੍ਹਦਿਲੀ ਅੱਗੇ ਮੇਰਾ ਸਿਰ ਹੀ ਝੁਕੂਗਾ ਤੇ ਮੈਂ ਅਦਾਲਤ ਵਿਚ ਵੀ ਆਪਣਾ ਗੁਨਾਂਹ ਖ਼ੁਦ ਕਬੂਲ ਕਰਾਂਗਾ, ਇਹ ਮੇਰਾ ਤੁਹਾਡੇ ਨਾਲ਼ ਵਾਅਦਾ ਹੈ..!"

-"ਫ਼ੇਰ...?"

-"ਤੇ ਮੁਣਸ਼ੀ ਨੇ ਮੈਨੂੰ ਫ਼ੀਮ ਮੋੜਤੀ ਤੇ ਕਹਿੰਦਾ, ਜਾਹ ਬਾਬੇ ਨੂੰ ਦੇ ਆ..! ਮੈਂ ਉਹਦੇ ਹੁਕਮ ਅੱਗੇ ਸਿਰ ਝੁਕਾ ਕੇ ਅਫ਼ੀਮ ਤਾਏ ਦੇ ਹੱਥ 'ਤੇ ਜਾ ਰੱਖੀ ਤੇ ਤਾਏ ਨੇ ਹਲ਼ਕਿਆਂ ਵਾਂਗੂੰ ਅੰਦਰ ਸੁੱਟ ਲਈ..! ਮੁਣਸ਼ੀ ਕਹਿੰਦਾ, ਬਾਬੇ ਨੂੰ ਪਾਣੀ ਵੀ ਦੇ-ਦੇ ਪੁੱਤਰਾ..! ਸੁੱਕੀ ਪੱਠਾ ਨਾ ਲਾ ਦੇਵੇ, ਮਰਜੂਗਾ..! ਤੇ ਜੀ ਜਦੋਂ ਮੈਂ ਤਾਏ ਨੂੰ ਪਾਣੀਂ ਪਿਆਇਆ, ਤਾਂ ਮੁਣਸ਼ੀ ਹੋਕਰਾ ਮਾਰ ਕੇ ਕਹਿੰਦਾ ਬਾਬੇ ਨੂੰ ਛੱਡ ਦਿਓ ਬਈ, ਇਹ ਨਿਰਦੋਸ਼ ਐ..! ਤੇ ਸਿਪਾਹੀਆਂ ਨੇ ਬਾਬੇ ਨੂੰ ਹਵਾਲਾਤ 'ਚੋਂ ਕੱਢ ਦਿੱਤਾ..!"

-"ਵਾਹ ਜੀ ਵਾਹ..! ਚੰਗੇ ਬੰਦਿਆਂ ਦੀ ਵੀ ਘਾਟ ਨ੍ਹੀ ਕਾਮਰੇਡਾ..!"

-"ਤੇ ਬਾਈ ਭਾਨ ਸਿਆਂ..! ਅਮਲੀ ਤਾਏ ਦੀ ਫ਼ੁਰਤੀ ਮੈਂ ਐਨੀ ਦੇਖੀ..! ਤਾਇਆ ਪੈਦਲ ਈ ਕੱਚੇ ਰਾਹ ਮੇਰੇ ਤੋਂ ਪਹਿਲਾਂ ਪਿੰਡ ਵੱਜਿਆ...! ਮੈਂ ਤਾਂ ਸਾਈਕਲ 'ਤੇ ਸੜਕੇ ਸੜਕ ਈ ਆਉਣਾ ਸੀ..!"

-"ਲੈ, ਤਾਇਆ ਤਾਂ ਬਣ ਗਿਆ ਹੋਊ ਕੰਡਾ ਖਾ ਕੇ ਬੰਬੂਕਾਟ...!" ਭਾਨ ਸਿਉਂ ਦੇ ਨਾਲ਼ ਲਾਲ ਸਿਉਂ ਵੀ ਹੱਸ ਪਿਆ।

-"ਇਕ ਹੋਰ ਗੱਲ ਮੈਂ ਤੈਨੂੰ ਅਗਲੀ ਵਾਰੀ ਸੁਣਾਊਂ..! ਹੁਣ ਤੂੰ ਸੁਣਾਂ ਕੋਈ ਗੱਲ..!"

-"ਮੈਂ ਤਾਂ ਗੱਲ ਇਹ ਕਹਿਣ ਲੱਗਿਆ ਸੀ ਬਈ ਆਬਦੇ ਫ਼ੋਰਮੈਨ ਨਾਲ਼ ਗੱਲ ਕਰਕੇ ਆਬਦੀ ਡਿਊਟੀ 'ਕੱਠੀ ਈ ਲੁਆ ਲਓ..! 'ਕੱਲਾ, 'ਕੱਲਾ ਈ ਹੁੰਦੈ ਤੇ ਦੋ, ਦੋ ਈ ਹੁੰਦੇ ਐ...!"

-"ਕਰਦੈਂ ਕੱਲ੍ਹ ਨੂੰ ਗੱਲ...! ਤੂੰ ਚਿੰਤਾ ਨਾ ਕਰ..! ਇਹ ਗੱਲ ਮੇਰੇ 'ਤੇ ਛੱਡ..!"

-"ਅੱਗੇ ਵੀ ਸਾਰੀਆਂ ਗੱਲਾਂ ਤੇਰੇ 'ਤੇ ਈ ਛੱਡੀਐਂ..! ਤੇਰੇ ਹੁੰਦੇ ਤਾਂ ਮੈਨੂੰ ਲਾਲ ਸਿਉਂ ਦਾ ਫ਼ਿਕਰ ਈ ਕੋਈ ਨ੍ਹੀ...!" ਭਾਨ ਸਿੰਘ ਭਾਵੁਕ ਹੁੰਦਾ ਹੋਇਆ ਬੋਲਿਆ।

ਹੁਣ ਲਾਲ ਸਿੰਘ ਵੀ ਦਿਲੋਂ ਦਲੇਰ ਹੋ ਗਿਆ ਸੀ।

-"ਲੈ ਹੁਣ ਤਾਂ ਨੀ ਓਦਰਦਾ ਲਾਲ ਸਿਆਂ..?" ਭਾਨ ਸਿੰਘ ਬੋਤਲ 'ਚੋਂ ਆਖਰੀ ਪੈੱਗ ਪਾਉਂਦਾ ਬੋਲਿਆ।

-"ਮੈਖਿਆ ਜਮਾਂ ਈ ਨੀ ਮਾਮਾ ਜੀ..! ਮੈਂ ਲੋਹੇ ਅਰਗੈਂ, ਚਿੰਤਾ ਨਾ ਕਰੋ...! ਕਾਮਰੇਡ ਬਾਈ ਮੇਰੇ ਨਾਲ਼ ਐ..!"

ਬੋਤਲ ਨਬੇੜ ਕੇ ਲਾਲ ਸਿੰਘ ਅਤੇ ਕਾਮਰੇਡ ਨੂੰ ਥਾਪੀਆਂ ਦਿੰਦਾ ਭਾਨ ਸਿੰਘ ਚਲਾ ਗਿਆ।

ਕਿਸ਼ਤ 10

ਕਾਮਰੇਡ ਨੇ ਲਾਲ ਸਿੰਘ ਬਾਰੇ ਫ਼ੋਰਮੈਨ ਨਾਲ਼ ਗੱਲ ਕਰਕੇ ਉਸ ਦੀ ਡਿਊਟੀ ਆਪਣੇ ਨਾਲ਼ ਲਗਵਾ ਲਈ। ਬਾਕੀ ਦੇ ਦੇਸੀ ਭਾਈਬੰਦਾਂ ਨੇ ਵੀ ਫ਼ੋਰਮੈਨ ਨਾਲ਼ ਗੱਲ ਕਰ ਕੇ ਡਿਊਟੀਆਂ ਇਕੱਠੀਆਂ ਕਰਵਾ ਲਈਆਂ। ਹੁਣ ਉਹਨਾਂ ਨੇ ਫ਼ੈਸਲਾ ਕਰ ਲਿਆ ਸੀ ਕਿ ਕਿਸੇ ਖ਼ਰੂਦੀ ਗੋਰੇ ਤੋਂ ਛਿੱਤਰ ਨਹੀਂ ਖਾਣੇਂ, ਤੇ ਜੇ ਕੋਈ ਪੰਜ ਤਿੰਨ ਕਰੇ, ਬੱਸ ਘੜੀਸ ਕੇ ਗੋਡਿਆਂ ਥੱਲੇ ਦੇ ਲੈਣਾਂ ਹੈ ਅਤੇ ਪੂਰਾ ਪੁੱਤ ਬਣਾਂ ਕੇ ਛੱਡਣਾ ਹੈ..! ਜੇ ਕਿਸੇ ਭਾਈਬੰਦ 'ਤੇ ਕੇਸ ਬਣ ਜਾਵੇ ਤਾਂ ਉਸ ਦਾ ਸਾਰਾ ਖ਼ਰਚਾ ਦੇਸੀ ਭਾਈਬੰਦ ਰਲ਼ ਕੇ ਝੱਲਣਗੇ! ਉਹਨਾਂ ਨੇ ਇਕ ਤਰ੍ਹਾਂ ਨਾਲ਼ ਇਕ ਤੁਰਦੀ ਫ਼ਿਰਦੀ ਜੱਥੇਬੰਦੀ ਤਿਆਰ ਕਰ ਲਈ ਸੀ। ਫ਼ੋਰਮੈਨ ਉਹਨਾਂ ਦੀ ਦੁਖੀ ਰਗ ਸਮਝਦਾ ਸੀ। ਫ਼ੋਰਮੈਨ ਨੂੰ ਦੇਸੀ ਭਾਈਬੰਦਾਂ ਦੇ ਕੰਮ ਤੋਂ ਕੋਈ ਸ਼ਕਾਇਤ ਨਹੀਂ ਸੀ। ਕੰਮ ਸਾਰੇ ਦਿਲ ਲਾ ਕੇ ਇਮਾਨਦਾਰੀ ਨਾਲ਼ ਹੀ ਕਰਦੇ ਸਨ। ਫ਼ੋਰਮੈਨ ਕਿਸੇ 'ਤੇ ਉਂਗਲ਼ ਰੱਖ ਕੇ ਕਾਣ ਨਹੀਂ ਕੱਢ ਸਕਦਾ ਸੀ। ਉਹ ਉਹਨਾਂ ਹਿੰਮਤੀ ਬੰਦਿਆਂ ਦੇ ਹਰ ਤਰ੍ਹਾਂ ਨਾਲ਼, ਨਾਲ਼ ਧਿਰ ਬਣ ਕੇ ਖੜ੍ਹਾ ਸੀ। ਹੁਣ ਸਾਰੇ ਭਾਈਬੰਦ ਵੀ ਆਪਸ ਵਿਚ ਮਿਲ਼ ਕੇ ਰਹਿੰਦੇ ਸਨ। ਉਹਨਾਂ ਨੂੰ ਮਹਿਸੂਸ ਹੋ ਗਿਆ ਸੀ ਕਿ ਸਾਡੇ ਏਕੇ ਬਿਨਾਂ ਇੱਥੇ ਸਾਡੀ ਗਤੀ ਨਹੀਂ ਸੀ। ਜੇ ਅਸੀਂ ਆਪਸ ਵਿਚ ਫ਼ਸਾਂਗੇ ਤਾਂ ਗੋਰੇ ਲੌਂਡਿਆਂ ਦੇ ਘਸੁੰਨ ਹੀ ਖਾਵਾਂਗੇ। ਆਪਣਾ ਮਾਰੂ ਤਾਂ

ਛਾਂਵੇਂ ਸਿੱਟੂ ਦੀ ਕਹਾਵਤ ਵਾਂਗ ਉਹ ਇਕ ਧਿਰ ਬਣ, ਥੰਮ੍ਹ ਵਾਂਗ ਖੜ੍ਹ ਗਏ ਸਨ। ਢਾਈ-ਢਾਈ ਗਿੱਠ ਦੇ ਕਰੜੇ ਡੰਡੇ ਉਹਨਾਂ ਨੇ ਆਪਣੇ ਬੈਗਾਂ ਵਿਚ ਰੱਖ ਲਏ ਸਨ।

ਲਾਲ ਸਿੰਘ ਮਹਿਸੂਸ ਕਰ ਰਿਹਾ ਸੀ ਕਿ ਕਾਫ਼ੀ ਚਿਰ ਹੋ ਗਿਆ ਸੀ, ਮਾਮੇਂ ਭਾਨ ਸਿੰਘ ਨੇ ਗੇੜਾ ਨਹੀਂ ਮਾਰਿਆ ਸੀ? ਲਾਲ ਸਿੰਘ ਮਾਮੀਂ ਤੋਂ ਡਰਦਾ ਉਸ ਦੇ ਘਰੇ ਫ਼ੋਨ ਨਹੀਂ ਕਰਦਾ ਸੀ ਕਿਉਂਕਿ ਮਾਮੀਂ ਅੱਗ ਉਗਲਣ ਲੱਗ ਪੈਂਦੀ ਸੀ। ਮਾਮੀਂ ਦਾ ਸੁਭਾਅ ਹੀ ਸਖ਼ਤ ਸੀ। ਇਕ ਦਿਨ ਡਰਦੇ ਡਰਦੇ ਲਾਲ ਸਿੰਘ ਨੇ ਮਾਮੇਂ ਭਾਨ ਸਿਉਂ ਨੂੰ ਘਰੇ ਫ਼ੋਨ ਮਿਲਾ ਹੀ ਲਿਆ। ਫ਼ੋਨ ਕੁਦਰਤੀਂ ਮੁੰਡੇ ਨੇ ਚੁੱਕਿਆ। ਮਾਮਾ ਘਰ ਨਹੀਂ ਸੀ। ਉਸ ਨੇ ਮੁੰਡੇ ਨੂੰ ਸੁਨੇਹਾਂ ਦੇ ਦਿੱਤਾ ਕਿ ਜਦ ਮਾਮਾ ਆਵੇ, ਤਾਂ ਉਸ ਨੂੰ ਫ਼ੋਨ ਕਰੇ!

ਤਿੰਨ ਦਿਨ ਬੀਤ ਗਏ ਸਨ ਕਿ ਭਾਨ ਸਿੰਘ ਦਾ ਫ਼ਿਰ ਫ਼ੋਨ ਨਾ ਆਇਆ।

ਲਾਲ ਸਿੰਘ ਨੂੰ ਫ਼ਿਕਰ ਕਾਰਨ ਅੱਚਵੀ ਲੱਗ ਗਈ ਕਿ ਮਾਮਾ ਤਾਂ ਐਨਾਂ ਘੌਲ਼ੀ ਹੈ ਨਹੀਂ ਸੀ! ਸ਼ਰਾਬ ਜ਼ਿਆਦਾ ਪੀਂਦਾ ਹੈ ਕਿਤੇ ਘੁੱਗੂ ਹੀ ਨਾ ਬੋਲ ਗਿਆ ਹੋਵੇ..? ਉਸ ਨੂੰ ਭਾਨ ਸਿੰਘ ਦਾ ਬਹੁਤ ਆਸਰਾ ਸੀ। ਦਿਲ ਦਾ ਪੂਰਾ ਸਾਫ਼ ਬੰਦਾ ਭਾਨ ਸਿੰਘ ਵੀ ਉਸ 'ਤੇ ਲਹੂ ਡੋਲ੍ਹਦਾ ਸੀ। ਉਸ ਨੂੰ ਭਾਨ ਸਿੰਘ ਦੀ ਚਿੰਤਾ ਘੁਣ ਵਾਂਗ ਖਾਣ ਲੱਗ ਪਈ। ਐਤਵਾਰ ਦਾ ਦਿਨ ਸੀ। ਉਸ ਨੇ ਬੋਤਲ ਚੁੱਕੀ ਅਤੇ ਇਕ ਕਰੜਾ ਪੈੱਗ ਅੰਦਰ ਸੁੱਟਿਆ। ਪਰ ਫ਼ਿਕਰ ਉਸ ਨੂੰ ਫ਼ਿਰ ਵੀ ਵੱਢ ਵੱਢ ਖਾਂਦਾ ਰਿਹਾ ਸੀ। ਕਾਮਰੇਡ ਰਾਤ ਦਾ ਹੀ ਕਿਤੇ ਬਾਹਰ ਗਿਆ ਹੋਇਆ ਸੀ। ਕਦੇ ਕਦੇ ਕਾਮਰੇਡ ਰਾਤ ਬਾਹਰ ਕੱਟਦਾ ਸੀ। ਉਹ ਜਾਂਦਾ ਕਿੱਥੇ ਸੀ...? ਨਾ ਤਾਂ ਕਦੇ ਲਾਲ ਸਿੰਘ ਨੇ ਪੁੱਛਿਆ ਸੀ ਅਤੇ ਨਾ ਹੀ ਕਾਮਰੇਡ ਨੇ ਦੱਸਿਆ ਸੀ। ਕਾਮਰੇਡ ਬਿਨਾਂ ਲਾਲ ਸਿੰਘ ਦਾ ਕੋਈ ਸਹਾਇਕ ਨਹੀਂ ਸੀ। ਉਹ ਦਿਲ ਕੀਹਦੇ ਕੋਲ਼ ਫ਼ਰੋਲ਼ਦਾ...?

ਅਜੇ ਉਸ ਨੇ ਦੂਜਾ ਪੈੱਗ ਪਾਇਆ ਹੀ ਸੀ ਕਿ ਕਾਮਰੇਡ ਆ ਗਿਆ।

-''ਕੀ ਗੱਲ ਅੱਜ ਸਾਝਰੇ ਈ ਲੱਗ ਗਿਐਂ..?''

-''ਕਾਮਰੇਡ, ਯਾਰ ਇਕ ਚਿੰਤਾ ਜੀ ਖਾਈ ਜਾਂਦੀ ਐ..!'' ਉਸ ਨੇ ਪੈੱਗ ਖਾਲੀ ਕਰ ਦਿੱਤਾ।

-''ਕਾਹਦੀ..?''

-''ਯਾਰ ਮਾਮੇਂ ਭਾਨ ਸਿਉਂ ਦਾ ਕੋਈ ਫ਼ੋਨ ਫ਼ਾਨ ਨੀ ਆਇਆ, ਕਿਤੇ ਚਾਲੇ ਈ ਨਾ ਪਾ ਗਿਆ ਹੋਵੇ?'' ਲਾਲ ਸਿੰਘ ਉਦਾਸ ਹੋ ਗਿਆ।

-''ਬੰਦੇ ਦਾ ਭਰੋਸਾ ਤਾਂ ਇਕ ਮਿੰਟ ਦਾ ਨੀ, ਪਰ ਉਹ ਐਡੀ ਛੇਤੀ ਮਰਨ ਆਲ਼ਾ ਬੰਦਾ ਨ੍ਹੀ!''

-''........।''

-''ਖਾਣ ਪੀਣ ਆਲ਼ੇ ਬੰਦੇ ਐਡੀ ਛੇਤੀ ਨੀ ਮਰਦੇ ਬਾਈ ਸਿਆਂ!''

-''...ਤੇ ਜਾਂ ਫਿਰ ਸੁੱਤੇ ਈ ਰਹਿ ਜਾਂਦੇ ਐ...!''

-''ਇਹ ਗੱਲ ਵੀ ਸੋਲ਼ਾਂ ਆਨੇਂ ਸੱਚ ਐ...! ਉਹਨੂੰ ਫ਼ੋਨ ਕਰ ਲੈਣਾਂ ਸੀ..!''

-''ਕੀਤਾ ਸੀ ਯਾਰ..! ਉਹਦਾ ਮੁੰਡਾ ਸੀ ਘਰੇ..! ਉਹਨੇ ਕੰਜਰ ਦੇ ਨੇ ਕੋਈ ਲੜ ਪੱਲਾ ਨੀ ਫ਼ੜਾਇਆ...!''

-''ਦੁਆਰੇ ਫ਼ੇਰ ਕਰ ਲੈਣਾਂ ਸੀ..!''

-''ਯਾਰ ਕਾਮਰੇਡਾ..! ਤੇਰੇ ਕੋਲ਼ ਕਾਹਦਾ ਲਕੋ ਐ..? ਮਾਮੀਂ ਹੈਗੀ ਮੇਰੇ 'ਤੇ ਲੱਗਦੀ-!''

-''ਕਿਉਂ..? ਕਾਹਤੋਂ...?''

-''ਪਤਾ ਨੀ ਕਿਉਂ ਲੱਗਦੀ ਐ..? ਮੈਨੂੰ ਕਦੇ ਦੇਖਿਆ ਨੀ ਭਾਲ਼ਿਆ ਨੀ..! ਐਥੇ ਆ ਕੇ ਬੱਸ ਇਕ ਆਰੀ ਮਿਲ਼ੀ ਐ..! ਕਦੇ ਜੁਬਾਨ ਵੀ ਸਾਂਝੀ ਨੀ ਹੋਈ..! ਮਾਮਾ ਦੱਸਦਾ ਸੀ ਬਈ ਉਹਦਾ ਸੁਭਾਅ ਈ ਚਿੜਚਿੜੈ!''

-''ਤਾਂਹੀਂ ਭਾਨ ਸਿਉਂ ਕਿਸੇ ਨੂੰ ਘਰੇ ਨੀ ਲਿਜਾਂਦਾ-!''

-''ਯਾਰ ਚੋਰ ਦੀ ਮਾਂ ਕੋਠੀ 'ਚ ਮੂੰਹ ਆਲ਼ੀ ਗੱਲ ਹੋ ਜਾਂਦੀ ਐ..! ਜੇ ਕੋਈ ਕੁਛ ਆਖਦੇ, ਅਗਲੇ ਦੀ ਘੱਟ ਤੇ ਆਬਦੀ ਵੱਧ ਬੇਇੱਜ਼ਤੀ ਹੁੰਦੀ ਐ!''

-''ਚੱਲ ਉਹਨੂੰ ਫ਼ੋਨ ਕਰਦੇ ਐਂ ਯਾਰ..!''

-''ਤੂੰ ਕਰ ਕਾਮਰੇਡਾ..!''

-''ਚੱਲ ਯਾਰ ਮੈਂ ਕਰ ਲੈਨੈਂ..! ਫੇਰ ਵੀ ਆਪਣਾ ਜੁੰਡੀ ਦਾ ਯਾਰ ਐ..! ਜੇ ਉਹਦੀ ਖਾਤਰ ਚਾਰ ਅਖਵਾਉਣੀਆਂ ਵੀ ਪੈ ਜਾਣ, ਆਪਾਂ ਤਿਆਰ ਐਂ-..! ਕਿਸੇ ਅੱਤੜ ਔਰਤ ਕਰਕੇ ਆਬਦਾ ਯਾਰ ਤਾਂ ਨੀ ਛੱਡ ਦੇਣਾਂ..?'' ਕਾਮਰੇਡ ਨੇ ਫ਼ੋਨ ਘੁੰਮਾਉਣਾ ਸ਼ੁਰੂ ਕਰ ਦਿੱਤਾ। ਜਦ ਫ਼ੋਨ ਮਿਲ਼ਿਆ ਤਾਂ ਭਾਨ ਸਿੰਘ ਦੀ ਘਰਵਾਲ਼ੀ ਨੇ ਹੀ ਚੁੱਕਿਆ। ਕਾਮਰੇਡ ਨੂੰ ਉਸ ਦੀ ''ਹੈਲੋ'' ਤੋਂ ਹੀ ਪਤਾ ਲੱਗ ਗਿਆ ਸੀ ਕਿ ਔਰਤ ਅੱਖੜ ਹੈ!

-'' ਹੈਲੌ ਜੀ , ਸਾਸਰੀਕਾਲ..! ਮੈਂ ਕਾਮਰੇਡ ਬੋਲਦੈਂ..! ਸਰਦਾਰ ਭਾਨ ਸਿੰਘ ਹੋਰੀਂ ਘਰੇ ਐ..?''

-''ਨਹੀਂ..! ਉਹ ਘਰੇ ਹੈਨ੍ਹੀ..!''

-"ਕਿੱਥੇ ਗਏ ਐ, ਜਾਂ ਕਦੋਂ ਕੁ ਮੁੜਨਗੇ..?"

-"ਮੈਨੂੰ ਉਹ ਕੋਈ ਪਰੋਨੋਟ ਨੀ ਲਿਖ ਕੇ ਦੇ ਕੇ ਜਾਂਦਾ, ਬਈ ਕਦੋਂ ਮੁੜੂਗਾ..!"

-"ਤੁਸੀਂ ਮੇਰਾ ਸੁਨੇਹਾਂ ਦੇ ਦਿਉਂਗੇ ਬਈ ਕਾਮਰੇਡ ਦਾ ਫ਼ੋਨ ਆਇਆ ਸੀ..?"

-"ਸੁਨੇਹਾਂ ਸਨੂਹਾਂ ਮੈਥੋਂ ਨੀ ਦਿੱਤਾ ਜਾਣਾ..! ਮੈਂ ਤੇਰੀ ਚੌਂਕੀਦਾਰ ਨੀ ਲੱਗੀ ਵੀ..! ਤੂੰ ਈ ਫੇਰ ਫ਼ੂਨ ਕਰਲੀਂ..!"

-"ਚਲੋ ਉਹ ਤਾਂ ਮੈਂ ਕਰ ਲਊਂਗਾ ਜੀ, ਪਰ ਸਰਦਾਰ ਭਾਨ ਸਿੰਘ ਊਂ ਤਾਂ ਠੀਕ ਐ ਨ੍ਹਾਂ..?"

-"ਤੁਸੀਂ ਉਹਨੂੰ ਮਰਿਆ ਈ ਭਾਲ਼ਦੇ ਓਂ..? ਤੁਸੀਂ ਹਟਜੋ ਸਾਡੀ ਹਿੱਕ 'ਤੇ ਮੂੰਗ ਦਲਣੋਂ ਹਰਾਮਜ਼ਾਦਿਓ...! ਤੁਸੀਂ ਫ਼ੋਨ ਕਰ ਕਰ ਕੇ ਦੇਖਦੇ ਓਂ ਸਾਡਾ ਤਮਾਸ਼ਾ..! ਪਤਾ ਤਾਂ ਓਦਣ ਲੱਗੂ, ਜਿੱਦਣ ਥੋਡੀਆਂ ਵੀ ਨਿਕਲਣ ਲੱਗੀਆਂ...!" ਉਸ ਨੇ ਅੱਗਿਓਂ ਅਜੀਬ ਹੀ ਭਾਖ਼ਿਆ ਦਿੱਤੀ!

ਕਾਮਰੇਡ ਪਾੜ ਵਿਚ ਫ਼ਸੇ ਚੋਰ ਵਾਂਗ ਝਾਕ ਰਿਹਾ ਸੀ।

ਇਕ ਨਵੀਂ ਹੀ ਗੱਲ ਮੱਥੇ ਵਿਚ ਟੀਕ ਚਲਾ ਗਈ ਸੀ।

-"ਭੈਣ ਜੀ, ਜਿੱਡੀ ਮਰਜ਼ੀ ਸਹੁੰ ਲੈ ਲਵੋ, ਮੈਨੂੰ ਕਿਸੇ ਗੱਲ ਦਾ ਨਹੀਂ ਪਤਾ..! ਮੈਂ ਤਾਂ ਸਰਦਾਰ ਭਾਨ ਸਿੰਘ ਦਾ ਮਿੱਤਰ ਐਂ, ਮੈਨੂੰ ਕਿਸੇ ਰਾਹ ਪਾਓ...!"

-"ਵੇ ਕੀ ਰਾਹ ਪਾਵਾਂ ਭਰਾਵਾ..? ਸਾਡੀ ਕੁੜੀ ਸੀ ਨਾ ਜਿਹੜੀ...?"

-"ਖ਼ੈਰ ਮੈਂ ਦੇਖੀ ਤਾਂ ਨਹੀਂ, ਪਰ ਤੁਸੀਂ ਗੱਲ ਕਰੋ ਜੀ...!" ਕਾਮਰੇਡ ਨੇ ਸੋਚਿਆ ਕਿ ਹੁਣ ਗੱਡੀ ਕੁਝ ਲੀਹ 'ਤੇ ਪਈ ਸੀ, ਕਿਤੇ ਫੇਰ ਨਾ ਖਤਾਨੀਂ ਲਹਿ ਜਾਵੇ!

-"ਵੇ ਜਿਹੜੀ ਅੱਗ ਲੱਗੜੀ ਜੂਨੀਬਰੱਸਟੀ 'ਚ ਪੜ੍ਹਦੀ ਸੀ-!"

-"ਆਹੋ..! ਹਾਂ ਜੀ..!"

-"ਉਹ ਕਿਸੇ ਕਾਲ਼ੇ ਹਬਸ਼ੀ ਨਾਲ਼ ਦਫ਼ਾ ਹੋਗੀ...!" ਆਖ ਕੇ ਮਾਮੀਂ ਰੋਣ ਲੱਗ ਪਈ। ਕਾਮਰੇਡ ਨੂੰ ਮਹਿਸੂਸ ਹੋਇਆ ਕਿ ਉਸ ਦਾ ਸੁਭਾਅ ਚਿੜਚਿੜਾ ਨਹੀਂ, ਬੁਰੇ ਹਾਲਾਤਾਂ ਨੇ ਚਿੜਚਿੜਾ ਬਣਾ ਦਿੱਤਾ ਸੀ!

-"ਦੇਖਲਾ ਭਰਾਵਾ..! ਪਾਲ਼ੀ ਪੋਸੀ, ਵੱਡੀ ਕੀਤੀ, ਪੜ੍ਹਾਈ-ਲਿਖਾਈ, ਹੁਣ ਜੂਨੀਬਰੱਸਟੀ ਲਾਈ, ਤੇ ਕਰਤੂਤ ਦੇਖਲਾ ਆਹ ਕਰਗੀ ਵੀਰਾ..!" ਉਹ ਕਾਮਰੇਡ ਕੋਲ਼ ਧਾਹੀਂ ਰੋਈ ਜਾ ਰਹੀ ਸੀ। ਕਾਮਰੇਡ

ਨੂੰ ਉਹ ਅੜਬ ਨਹੀਂ, ਹਾਲਾਤਾਂ ਦੀ ਮਾਰੀ ਮਜਬੂਰ ਔਰਤ ਲੱਗੀ। ਜਿਸ ਨੂੰ ਸ਼ਾਇਦ ਕਿਸੇ ਨੇ ਸਮਝਣ ਦੀ ਕੋਸ਼ਿਸ਼ ਹੀ ਨਹੀਂ ਕੀਤੀ ਸੀ।

-''ਤੁਸੀਂ ਹੌਸਲਾ ਰੱਖੋ ਭੈਣ ਜੀ..! ਹਰ ਗੱਲ ਦਾ ਕੋਈ ਨਾ ਕੋਈ ਹੱਲ ਐ..!''

-''ਵੇ ਕਾਹਦਾ ਹੱਲ ਐ ਭਰਾਵਾ..? ਮਾਪੇ ਬੀਹ ਬਾਈ ਸਾਲ ਪਾਲ਼ਦੇ ਐ, ਪੜ੍ਹਾਉਂਦੇ ਐ, ਹਰ ਰੀਝ ਪੂਰੀ ਕਰਦੇ ਐ..! ਤੇ ਹਰਾਮਦੀਆਂ ਨੂੰ ਜਦੋਂ ਕੋਈ ਲਫ਼ੰਗਾ ਮਿਲ਼ ਜਾਂਦੈ, ਉਹਦਾ ਇਹਨਾਂ ਨੂੰ ਹਫ਼ਤੇ 'ਚ ਪਿਆਰ ਆਉਣ ਲੱਗ ਜਾਂਦੈ..! ਮਾਂ ਪਿਉ ਦਾ ਪਿਆਰ ਇਹਨਾਂ ਤੁਖ਼ਮ ਦੀਆਂ ਔਲ਼ਾਦਾਂ ਨੂੰ ਬੀਹਾਂ ਬਾਈਆਂ ਸਾਲਾਂ 'ਚ ਨ੍ਹੀ ਆਉਣ ਲੱਗਦਾ ਤੇ ਹਰਾਮਦੇ ਕਾਲ਼ੇ ਪੀਲ਼ਿਆਂ ਦਾ ਇਹਨਾਂ ਨੂੰ ਹਫ਼ਤੇ ਜਾਂ ਮਹੀਨੇ 'ਚ ਐਨਾਂ ਪਿਆਰ ਆਉਣ ਲੱਗ ਜਾਂਦੈ, ਇਹਨਾਂ ਦੀ ਬਹਿਜੇ ਬੇੜੀ..! ਘਰ ਛੱਡ ਕੇ ਭੱਜ ਤੁਰਦੀਐਂ, ਤੇ ਪਿੱਛੇ ਮੁੜ ਕੇ ਵੀ ਨ੍ਹੀ ਦੇਖਦੀਆਂ...! ਮੇਰਾ ਜੀਅ ਕਰਦੈ ਐਹੋ ਜੀ ਕੁੜੀ ਦੇ ਵਿਚ ਦੀ ਗੋਲ਼ੀ ਕੱਢ ਦਿਆਂ...!'' ਹੁਣ ਉਹ ਰੋਣਾ ਛੱਡ ਬਿਫ਼ਰੀ ਖੜ੍ਹੀ ਸੀ।

-''ਦੇਖੋ ਭੈਣ ਜੀ, ਭਾਨ ਸਿੰਘ ਸਾਡਾ ਮਿੱਤਰ ਹੀ ਨਹੀਂ, ਭਰਾ ਵੀ ਐ..! ਜੇ ਭੈਣ ਜੀ ਮੈਂ ਕਿਸੇ ਕੰਮ ਆ ਸਕਾਂ, ਤਾਂ ਮੈਂ ਦੋਹੀਂ ਹੱਥੀਂ ਹਾਜਰ ਐਂ..! ਭਾਨ ਸਿੰਘ ਨੂੰ ਦੱਸ ਦਿਓ ਕਿ ਕਾਮਰੇਡ ਦਾ ਫ਼ੋਨ ਆਇਆ ਸੀ..! ਅੱਜ ਐਤਵਾਰ ਐ, ਮੈਂ ਸਾਰੀ ਦਿਹਾੜੀ ਘਰ ਈ ਆਂ ਜੀ!''

-''ਵੇ ਭਰਾਵਾ..! ਤੇਰੇ ਆਲ਼ਾ ਭਰਾ ਵੀ ਬਹੁਤ ਡੋਲਿਆ ਫ਼ਿਰਦੈ..! ਜੇ ਅੱਜ ਵਿਹਲੈਂ ਤਾਂ ਦੋ ਕੁ ਘੰਟਿਆਂ ਨੂੰ ਘਰੇ ਆਜੋ, ਉਹ ਵੀ ਘੰਟੇ ਕੁ ਨੂੰ ਆਜੂ..! ਭਰਾਵਾ ਅਸੀਂ ਤਾਂ ਕਿਸੇ ਪਾਸੇ ਜੋਕਰੇ ਨ੍ਹੀ ਛੱਡੇ ਲੁੱਚੀ ਨੇ..!'' ਦਿਲੋਂ ਦੁਖੀ ਉਹ ਕਾਮਰੇਡ ਅੱਗੇ ਉਧੜੀ ਜਾ ਰਹੀ ਸੀ।

-''ਚਲੋ ਭੈਣ ਜੀ ਮੈਂ ਆਉਨੈਂ..! ਲਾਲ ਸਿਉਂ ਨੂੰ ਵੀ ਨਾਲ਼ ਈ ਲਈ ਆਵਾਂ..?''

-''ਲਾਲ ਸਿਉਂ ਕੌਣ ਐਂ..?''

-''ਭਾਨ ਸਿਉਂ ਕੇ ਪ੍ਰਾਹੁੰਣੇਂ ਦਾ ਭਾਣਜੈ ਜੀ...! ਜਿਹੜਾ ਸਿੰਘਾਪੁਰ ਤੋਂ ਆਇਐ..!''

-''ਅੱਛਾ-ਅੱਛਾ...! ਵੇ ਆਹੋ..! ਮੈਂ ਜਾਣਦੀ ਆਂ..! ਮੈਂ ਤਾਂ ਆਪ ਦੁਖੀ ਕਿਸੇ ਨੂੰ ਘਰੇ ਨ੍ਹੀ ਸੀ ਵੜਨ ਦਿੰਦੀ..! ਇਹਦਾ ਵੀ ਇਕ ਕਾਰਨ ਐਂ ਭਰਾਵਾ..! ਹੁਣ ਤੇਰੇ ਕੋਲ਼ੇ ਕਾਹਦਾ ਲਕੋ ਐ..? ਇਕ ਤਾਂ ਕਿਸੇ ਆਏ ਗਏ ਤੋਂ ਤੇਰੇ ਆਲ਼ਾ ਭਰਾ ਲਾਚੜ ਕੇ ਪੀ ਬਹੁਤੀ ਜਾਂਦਾ ਸੀ..! ਤੇ ਦੂਜੀ ਗੱਲ ਇਹ ਸੀ ਬਈ ਉਹ ਔਤਾਂ ਦੇ ਜਾਣੇਂ ਕਾਲ਼ੇ ਹਬਸ਼ੀ ਦਾ ਕੋਈ ਪਤਾ ਨ੍ਹੀ ਸੀ ਬਈ ਪਤਾ ਨੀ ਕਦੋਂ ਘਰਦੀ ਘੰਟੀ ਖੜਕਾ ਦੇਵੇ ਆ ਕੇ..! ਮੈਂ ਤਾਂ ਬਥੇਰੇ ਢਕਣੇਂ ਢੱਕਦੀ ਰਹੀ ਵੇ ਭਰਾਵਾ..! ਪਰ ਆਹ ਗੱਲ ਹੋ ਕੇ ਹਟੀ..! ਹਰਾਮਦੀ ਕਾਲ਼ੇ ਦੇ ਫ਼ਲੈਟ 'ਚ ਜਾ ਕੇ ਰਹਿਣ ਲੱਗਪੀ..! ਮੈਨੂੰ ਤੇ ਤੇਰੇ ਭਰਾ ਨੂੰ ਤਾਂ ਭਰਾਵਾ ਧਰਤੀ ਗਰਕਣ ਨੂੰ ਬੇਹਲ ਨ੍ਹੀ ਦਿੰਦੀ..! ਮੈਂ ਤਾਂ ਜੁਆਨੀ ਵੇਲ਼ੇ ਬਥੇਰੀ ਹੱਸਮੁਖ ਸੀ ਵੀਰਾ..! ਮੈਨੂੰ ਤਾਂ ਜੁਆਕਾਂ ਦੀਆਂ ਕਰਤੂਤਾਂ ਨੇ ਤੇ ਤੇਰੇ ਆਲ਼ੇ ਭਰਾ ਦੀ ਸ਼ਰਾਬ ਨੇ ਅੱਗ

ਲੱਗੜੀ ਬਣਾਤਾ..! ਸੱਚ ਦੱਸਾਂ ਤਾਂ ਤੇਰੇ ਆਲ਼ਾ ਭਰਾ ਵੀ ਕੋਈ ਚਾਅ ਨੂੰ ਨ੍ਹੀ ਪੀਂਦਾ..! ਇਹਨਾਂ ਗੱਲਾਂ ਤੋਂ ਦੁਖੀ ਹੋਇਆ ਈ ਉਹ ਪੀਂਦੈ..! ਪਰ ਇਕ ਗੱਲ ਦੱਸ ਭਰਾਵਾ...! ਉਹ ਤਾਂ ਸ਼ਰਾਬ ਪੀ ਕੇ ਕਮਲ਼ਾ ਜਿਆ ਹੋ ਲੈਂਦੈ, ਤੇ ਮੈਂ ਕਿਹੜੇ ਖ਼ੂਹ 'ਚ ਜਾਵਾਂ...?" ਉਹ ਫ਼ਿਰ ਰੋਣ ਲੱਗ ਪਈ।

-"ਤੁਹਾਡੇ ਬੱਚੇ ਕਿੰਨੇ ਐਂ ਭੈਣ ਜੀ..?"

-"ਤਿੰਨ ਐ ਵੀਰਾ..! ਦੋ ਕੁੜੀਆਂ ਤੇ ਇਕ ਮੁੰਡਾ...! ਮੁੰਡਾ ਵੀ ਨਾ ਹੋਇਆਂ ਵਰਗਾ ਈ ਐ..! ਕਿਸੇ ਕੁੜੀ ਨਾਲ਼ ਮੈਨੂੰ ਉਹ ਵੀ ਵਿਆਹ ਕਰਵਾਉਂਦਾ ਨੀ ਲੱਗਦਾ..! ਸਾਰੀ ਦਿਹਾੜੀ ਜਨਾਨੇ ਜੇ ਮੁੰਡਿਆਂ ਨਾਲ਼ ਤੁਰਿਆ ਫ਼ਿਰਦਾ ਰਹਿੰਦੈ..! ਵੇ ਵੀਰਾ ਮੈਂ ਤਾਂ ਪਈ ਆਂ ਮੱਚੀ...! ਤੈਨੂੰ ਕੀ ਕੀ ਗੱਲਾਂ ਦੱਸਾਂ..? ਲੋਕ ਆਖਦੇ ਐ ਦਲੀਪ ਕੁਰ ਕੌੜ ਐ, ਮਾੜੀ ਐ..! ਦੱਸ ਐਡੀਆਂ ਐਡੀਆਂ ਗੱਲਾਂ ਦੇਖ ਸੁਣ ਕੇ ਮੈਂ ਕੌੜ ਨਾ ਹੋਵਾਂ ਤਾਂ ਹੋਰ ਮੈਂ ਆਬਦੇ ਜਣਦਿਆਂ ਨੂੰ ਰੋਵਾਂ..? ਤੂੰ ਆਪ ਈ ਦੱਸ ਲੈ...!" ਉਹ ਪਿੱਟਣ ਵਾਲ਼ਿਆਂ ਵਾਂਗ ਬੋਲ ਰਹੀ ਸੀ।

-"ਤੁਸੀਂ ਫ਼ਿਕਰ ਨਾ ਕਰੋ ਭੈਣ ਜੀ..! ਮੈਂ ਤੇ ਲਾਲ ਸਿਉਂ ਘੰਟੇ ਡੇਢ੍ਹ ਘੰਟੇ ਤੱਕ ਥੋਡੇ ਕੋਲ਼ੇ ਆਉਨੇ ਐਂ, ਬੈਠ ਕੇ ਕੱਢਦੇ ਐਂ ਕੋਈ ਹੱਲ..!" ਦਲੀਪ ਕੌਰ ਦੀਆਂ ਸਿਸਕੀਆਂ ਕਾਮਰੇਡ ਦੇ ਦਿਲ ਦੀ ਵਾਢ ਕਰੀ ਜਾ ਰਹੀਆਂ ਸਨ।

ਉਹਨਾਂ ਨੇ ਫ਼ੋਨ ਰੱਖ ਦਿੱਤੇ!

ਕਾਮਰੇਡ ਦੁਬਿਧਾ ਵਿਚ ਫ਼ਸ ਗਿਆ।

-"ਲਾਲ ਸਿਆਂ ਹਾਲਾਤ ਬੰਦੇ ਨੂੰ ਬਹੁਤ ਕੁਛ ਬਣਾ ਦਿੰਦੇ ਐ...! ਬਾਈ ਭਾਨ ਸਿੰਘ ਦੀ ਘਰਆਲ਼ੀ ਨੂੰ ਦੋਸ਼ ਦੇਣਾ ਜਾਇਜ ਨਹੀਂ..! ਘਰ ਦੇ ਹਾਲਾਤਾਂ ਦਾ ਮਾਰਿਆ ਬੰਦਾ ਬੁੜ੍ਹੀ ਕੌੜ ਹੋ ਈ ਜਾਂਦੈ, ਬਈ ਕੀ ਐ ਗੱਲ ਢਕੀ ਢਕਾਈ ਰਹਿਜੇ..? ਉਹ ਕਿਸੇ ਨੂੰ ਘਰੇ ਵੀ ਤਾਂ ਹੀ ਨਹੀਂ ਵੜਨ ਦਿੰਦੀ ਹੋਣੀਂ ਵਿਚਾਰੀ, ਬਈ ਕਿਤੇ ਕੁੜੀ ਆਲ਼ਾ ਭੇਦ ਨਾ ਖੁੱਲ੍ਹ ਜਾਵੇ..!"

-"ਕੋਈ ਸ਼ੱਕ ਨੀ..!"

-"ਇਹ ਔਰਤ ਅੜਬ ਨਹੀਂ..! ਘਰੇਲੂ ਝੱਖੜ ਹਨ੍ਹੇਰੀਆਂ ਦੀ ਝੰਬੀ ਹੋਈ ਐ..! ਇਹਦੇ 'ਤੇ ਹਵਾਵਾਂ ਈ ਐਨੀਆਂ ਵਗ ਗਈਐਂ ਕਿ ਇਹਨੂੰ ਹਰ ਬੰਦਾ ਦੁਸ਼ਮਣ ਈ ਲੱਗਦੈ..!"

-".......।" ਲਾਲ ਸਿੰਘ ਚੁੱਪ ਸੀ।

-"ਤੂੰ ਤਿਆਰ ਹੋ..! ਆਪਾਂ ਭਾਨ ਸਿੰਘ ਦੇ ਘਰੇ ਚੱਲਦੇ ਐਂ..!"

ਦੋ ਕੁ ਘੰਟਿਆਂ ਵਿਚ ਉਹ ਭਾਨ ਸਿੰਘ ਦੇ ਘਰ ਪਹੁੰਚ ਗਏ। ਉਹਨਾਂ ਨੇ ਘੰਟੀ ਖੜਕਾਈ ਤਾਂ ਦਰਵਾਜਾ ਦਲੀਪ ਕੌਰ ਨੇ ਹੀ ਖੋਲ੍ਹਿਆ। ਹੁਣ ਉਹ ਉਹਨਾਂ ਨਾਲ਼ ਮੁਸਕਰਾ ਕੇ ਬੋਲੀ ਸੀ। ਚਾਹੇ ਉਸ ਦੀ ਮੁਸਕੁਰਾਹਟ ਵਿਚ ਨਿਰਾਸ਼ਤਾ, ਦੁੱਖ ਅਤੇ ਉਦਾਸੀ ਛੁਪੀ ਹੋਈ ਸੀ। ਪਰ ਉਸ ਨੇ ਮੱਥੇ ਵੱਟ ਨਹੀਂ ਪਾਇਆ ਸੀ। ਭਾਨ ਸਿੰਘ ਪੈੱਗ ਲਾ ਕੇ ਸੈਟੀ 'ਤੇ ਹੀ ਟੇਢਾ ਹੋਇਆ ਪਿਆ ਸੀ।

-''ਭਾਨ ਸਿਆਂ...! ਕਿਵੇਂ ਪੁਰਾਣੇਂ ਗੱਡੇ ਵਾਂਗੂੰ ਪਾਸ ਜਿਆ ਵੱਜਿਆ ਪਿਐਂ..?''

ਭਾਨ ਸਿੰਘ ਨੇ ਭਾਰੀਆਂ ਅੱਖਾਂ ਮਸਾਂ ਹੀ ਪੱਟੀਆਂ। ਲਾਲ ਸਿੰਘ ਅਤੇ ਕਾਮਰੇਡ ਨੂੰ ਦੇਖ ਕੇ ਉਹ ਖ਼ੁਸ਼ ਹੁੰਦਾ ਹੋਇਆ ਵੀ ਉਦਾਸ ਹੋ ਗਿਆ।

-''ਬੱਸ..! ਹੁਣ ਤਾਂ ਇਕ ਨਾ ਇਕ ਦਿਨ ਪਾਸ ਵੱਜਿਆ ਈ ਪਿਐਂ ਕਾਮਰੇਡਾ..! ਕਰ ਦਿਓ ਸਸਕਾਰ..!'' ਉਹ ਅੱਖਾਂ ਭਰ ਆਇਆ।

ਦਲੀਪ ਕੌਰ ਵੀ ਉਹਨਾਂ ਕੋਲ਼ ਆ ਗਈ ਸੀ।

-''ਦਿਲ ਨ੍ਹੀ ਢਾਹੀਦਾ ਭਾਨ ਸਿਆਂ..! ਤੁਰਦੀ ਦਾ ਨਾਂ ਗੱਡੀ ਐ..! ਤੇ ਜਿਉਂਦੇ ਬੰਦੇ ਨੂੰ ਜ਼ਿੰਦਗੀ ਵਿਚ ਬੜੇ ਸਮਝੌਤੇ ਕਰਨੇ ਪੈਂਦੇ ਐ ਤੇ ਜਰਨਾ ਵੀ ਬੜਾ ਕੁਛ ਪੈਂਦੈ..! ਇਹ ਜ਼ਿੰਦਗੀ ਹੈ ਈ ਬੜੀ ਗੁੰਝਲ਼ਦਾਰ..! ਇਹਨੂੰ ਤਾਂ ਚਾਹੇ ਰੋ ਕੇ ਕੱਟ ਲਓ ਤੇ ਚਾਹੇ ਹੱਸ ਕੇ ਹੰਢਾ ਲਓ..!''

-''ਹੱਸ ਕੇ ਲੰਘਦੀ ਨ੍ਹੀ ਭਰਾਵਾ...! ਨਰਕ ਨੂੰ ਜਾਣੀਂ ਗੰਦੀ ਔਲ਼ਾਦ ਈ ਸਾਡੀ ਤਾਂ ਦੁਸ਼ਮਣ ਬਣ ਤੁਰੀ..!'' ਦਲੀਪ ਕੌਰ ਨੇ ਡਾਂਗ ਜਿੱਡਾ ਹਾਉਕਾ ਲਿਆ।

-''ਭੈਣ ਜੀ ਗੱਲ ਐਨੀ ਐਂ..!'' ਕਾਮਰੇਡ ਨੇ ਸੰਜੀਦਗੀ ਵਿਚ ਅੱਖਾਂ ਸਕੋੜ ਲਈਆਂ।

-''........।'' ਸਾਰੇ ਉਸ ਵੱਲ ਚੁੱਪ ਚਾਪ ਝਾਕ ਰਹੇ ਸਨ।

-''ਜ਼ਿੰਦਗੀ ਦੀ ਹਰ ਮੁਸ਼ਕਲ ਨੂੰ ਕਿਸੇ ਸਿਰੜ-ਸਿਧਾਂਤ ਨਾਲ਼ ਜਰਨਾ ਪੈਂਦੈ..! ਤੁਸੀਂ ਮੈਨੂੰ ਇਹ ਦੱਸੋ ਬਈ ਕੁੜੀ ਰਹਿੰਦੀ ਤੁਹਾਡੇ ਐਸੇ ਸ਼ਹਿਰ ਵਿਚ ਈ ਐ..?''

-''ਆਹੋ, ਐਸੇ ਸ਼ਹਿਰ 'ਚ ਈ ਮੱਚਦੀ ਐ ਕੁੱਤੀ..! ਵੇ ਦੁੱਖ ਤਾਂ ਆਹੀ ਐ ਭਰਾਵਾ..! ਕਿਤੇ ਦੂਰ ਜਾ ਕੇ ਰਹਿਣ ਲੱਗ ਪੈਂਦੀ, ਅਸੀਂ ਐਨਾਂ ਕਾਹਨੂੰ ਤੜਫ਼ਦੇ..? ਅੱਖੋਂ ਪਰ੍ਹੇ ਜੱਗ ਮਰੇ..! ਦੁੱਖ ਤਾਂ ਉਦੋਂ ਹੁੰਦੈ, ਜਦੋਂ ਬੈਂਗਣੀਂ ਰੰਗੇ ਕਾਲ਼ੇ ਹਬਸ਼ੀ ਦੀਆਂ ਬਾਹਾਂ 'ਚ ਬਾਂਹਾਂ ਪਾ ਕੇ ਹਿੱਕ ਕੱਢਕੇ ਤੁਰਦੀ ਐ ਤੇ ਲੋਕ ਸਾਡੇ ਮੂੰਹ ਛਿੱਤਰ ਦਿੰਦੇ ਐ..! ਕੀ ਕਰੀਏ..?''

-''ਕਾਮਰੇਡਾ..! ਮੇਰਾ ਤਾਂ ਚਿੱਤ ਕਰਦੈ ਬਈ ਕਿਸੇ ਦਿਨ ਝਟਕਾ ਕੇ ਪਰ੍ਹੇ ਕਰਾਂ..! ਪਰ ਮੇਰੇ ਹੱਥ ਨੀ ਆਉਂਦੀ..!'' ਭਾਨ ਸਿੰਘ ਨੇ ਅੰਦਰੋਂ ਬਲ਼ਦੀ ਭੜ੍ਹਾਸ ਕੱਢੀ।

-''ਫ਼ਾਇਦਾ ਕੀ ਹੋਊ..? ਫੇਰ ਗਈ ਇੱਜ਼ਤ ਵਾਪਸ ਆਜੂ..? ਭਾਨ ਸਿਆਂ, ਬਾਈ ਕਿੰਨਾਂ ਸਿਆਣਾ ਬਿਆਣਾ ਤੂੰ ਬੰਦੈਂ..! ਤੂੰ ਤਾਂ ਸਾਨੂੰ ਸਿੱਧੇ ਰਸਤੇ ਪਾਉਂਦਾ ਰਿਹੈਂ, ਤੇ ਹੁਣ ਆਪ ਈ..!''

-''.........।''

-''ਉਹਨਾਂ ਨੂੰ ਮਾਰ ਕੇ ਸਾਰੀ ਉਮਰ ਜੇਲ੍ਹ 'ਚ ਸੜੇਂਗਾ, ਚੰਗਾ ਤੈਨੂੰ ਫੇਰ ਵੀ ਕਿਸੇ ਨੇ ਨ੍ਹੀ ਆਖਣਾ..! ਬੁੱਲ੍ਹ ਈ ਕੱਢਣਗੇ..! ਦੁਨੀਆਂ ਦੋ-ਮੂੰਹੀਂ ਐਂ ਬਾਈ..! ਨਾ ਭੁੱਖਾ ਮਰਨ ਦਿੰਦੀ ਐ ਤੇ ਨਾ ਰੱਜ ਕੇ ਖਾਣ ਦਿੰਦੀ ਐ..!''

-''ਫੇਰ ਕੋਈ ਚਾਰਾ ਵੀ ਤਾਂ ਹੈਨ੍ਹੀ..?'' ਦਿਲੋਂ ਅਥਾਹ ਨਿਰਾਸ਼ ਭਾਨ ਸਿੰਘ ਨੇ ਅੱਕੀਂ ਪਲਾਹੀਂ ਹੱਥ ਮਾਰਿਆ। ਉਸ ਨੂੰ ਚਾਰੇ ਪਾਸੇ ਪਰਲੋਂ ਹੀ ਨਜ਼ਰ ਆ ਰਹੀ ਸੀ।

-''ਕੁੜੀ ਕਹਿੰਦੀ ਕੀ ਐ...?'' ਕਾਮਰੇਡ ਨੇ ਗੱਲ ਦੀ ਜੜ੍ਹ ਨੂੰ ਹੱਥ ਪਾਇਆ।

-''ਕਹਿੰਦੀ ਐ ਬਈ ਮੈਂ ਕਾਲ਼ੇ ਹਬਸ਼ੀ ਨੂੰ ਪ੍ਰੇਮ ਕਰਦੀ ਐਂ, ਤੇ ਉਹਨੂੰ ਛੱਡ ਨ੍ਹੀ ਸਕਦੀ..!''

-''ਤੇ ਜਿਹਨਾਂ ਨੇ ਪਾਲ਼ ਪੋਸ ਕੇ ਵੱਡੀ ਕੀਤੀ, ਪੜ੍ਹਾਇਆ, ਉਹ ਹੁਣ ਸੱਤ ਬਿਗਾਨੇ ਹੋ ਗਏ..!'' ਦਲੀਪ ਕੌਰ ਬੋਲੀ।

-''ਇਕ ਹੱਲ ਹੈ ਬਾਈ ਭਾਨ ਸਿਆਂ, ਜੇ ਮੇਰੀ ਗੱਲ ਮੰਨੇਂ ਤਾਂ...!'' ਆਖ ਕੇ ਕਾਮਰੇਡ ਨੇ ਭਾਨ ਸਿੰਘ ਦਾ ਚਿਹਰਾ ਗਹੁ ਨਾਲ਼ ਤੱਕਿਆ। ਉਸ ਦੇ ਘੋਰ ਉਦਾਸ ਚਿਹਰੇ ਤੋਂ ਨਿਰਾਸ਼ਤਾ ਦੇ ਲਿਉੜ ਡਿੱਗ ਰਹੇ ਸਨ।

-''ਵੇ ਭਰਾਵਾ ਬੋਲ ਤਾਂ ਸਹੀ...! ਅਸੀਂ ਤਾਂ ਹਰ ਗੱਲ ਮੰਨਣ ਨੂੰ ਤਿਆਰ ਐਂ..! ਬੜਾ ਦੁਖੀ ਕੀਤੇ ਐਂ ਗੰਦੀ 'ਲ਼ਾਦ ਨੇ..!''

-''ਤੈਨੂੰ ਪੱਕਾ ਪਤੈ ਬਈ ਆਪਣੀ ਕੁੜੀ ਤੇ ਉਹ ਕਾਲ਼ਾ 'ਕੱਠੇ ਰਹਿੰਦੇ ਐ..?''

-''ਬਿਲਕੁਲ ਪਤੈ ਕਾਮਰੇਡਾ..! ਤਾਂ ਹੀਂ ਤਾਂ ਕਾਲ਼ਜਾ ਭੁੱਜਿਆ ਪਿਐ..!''

-''ਰਹਿੰਦੇ ਪਤੈ ਕਿੱਥੇ ਐ..?''

-''ਕਲੇਮੈਂਟ ਰੋਡ 'ਤੇ ਐ, ਕੁਨੈਕਸ਼ਨ ਕੋਲ਼ੇ..!''

-''ਫੇਰ ਤਾਂ ਆਹ ਨਾਲ਼ ਈ ਐ...!''

-''ਤਾਂ ਹੀ ਤਾਂ ਭਰਾਵਾ ਅਸੀਂ ਪਿੱਟਦੇ ਐਂ..! ਕਿਤੇ ਹੋਰ ਮੱਚਦੇ ਰਹਿੰਦੇ ਹੁੰਦੇ, ਅਸੀਂ ਸਬਰ ਦਾ ਘੁੱਟ ਭਰ ਲੈਂਦੇ! ਸੋਚਦੇ ਬਈ ਸਾਡੀ ਮਰਗੀ..!''

-''ਤੇਰੀ ਡਿਊਟੀ ਅੱਜ ਕੱਲ੍ਹ ਕਿਹੜੇ ਇਲਾਕੇ 'ਚ ਐ ਬਾਈ..?''

-''ਮੇਰੀ ਡਿਊਟੀ ਰਿਚਮੰਡ ਰੋਡ ਦੇ 'ਲਾਕੇ 'ਚ ਐ..!''

-''ਕੌਂਸਲ ਆਲ਼ੇ ਤੇਰੀ ਮੰਨਦੇ ਐ..?''

-''ਜੇ ਗੱਲ ਮੰਨਣ ਆਲ਼ੀ ਹੋਈ, ਮੰਨ ਵੀ ਲੈਣਗੇ!''

-''ਤੂੰ ਮੇਰੀ ਗੱਲ ਮੰਨ ਕੇ ਆਬਦੀ ਡਿਊਟੀ ਇਹਨਾਂ ਆਲ਼ੇ ਇਲਾਕੇ 'ਚ ਲੁਆ..! ਜਿੱਥੇ ਆਪਣੀ ਕੁੜੀ ਤੇ ਕਾਲ਼ਾ ਰਹਿੰਦੇ ਐ..!''

-''ਫ਼ਾਇਦਾ ਕੀ ਹੋਊ ਭਰਾਵਾ..? ਇਹ ਜੁਆਕ ਤਾਂ ਪੱਥਰ ਐ..! ਇਹਨਾਂ ਦੇ ਮਨ 'ਤੇ ਹੈਨ੍ਹੀ ਕਿਸੇ ਗੱਲ ਦਾ ਅਸਰ..!''

-''ਗੱਲ ਭੈਣ ਜੀ ਇਹ ਐ..! ਜਿੱਥੇ ਹਿੱਕ ਧੱਕਾ ਨਾ ਚੱਲਦਾ ਹੋਵੇ, ਉਥੇ ਕਈ ਵਾਰੀ ਜਜ਼ਬਾਤ ਕੰਮ ਕਰ ਜਾਂਦੇ ਐ..! ਹੋਰ ਨਹੀਂ ਤਾਂ ਇਹ ਕੰਮ ਕਰਕੇ ਦੇਖ ਲਓ, ਨਹੀਂ ਬਾਜ਼ੀ ਹੱਥੋਂ ਤਾਂ ਗਈ ਵੀ ਐ..! ਪਿਉ ਨੂੰ ਘਰ ਸਾਹਮਣੀਂ ਸੜਕ 'ਤੇ ਝਾੜੂ ਲਾਉਂਦਿਆਂ ਦੇਖ ਕੇ ਹੋ ਸਕਦੈ ਉਹਦਾ ਦਿਲ ਪਿਘਲ ਹੀ ਜਾਵੇ..? ਇਹ ਤਾਂ ਇਕ ਤਰ੍ਹਾਂ ਨਾਲ਼ ਇਕ ਯੁੱਧਨੀਤੀ ਐ ਭਾਨ ਸਿਆਂ, ਚੱਲ ਗਿਆ ਤਾਂ ਤੀਰ, ਤੇ ਨਹੀਂ ਤੁੱਕਾ...!''

ਕੌਂਸਲ ਨਾਲ਼ ਗੱਲ ਕਰਕੇ ਭਾਨ ਸਿੰਘ ਨੇ ਆਪਣੀ ਸੜਕ 'ਤੇ ਝਾੜੂ ਲਾਉਣ ਦੀ ਡਿਊਟੀ ਉਥੇ ਲੁਆ ਲਈ, ਜਿੱਥੇ ਉਸ ਦੀ ਕੁੜੀ ਸ਼ੀਤਲ ਅਤੇ ਉਸ ਦਾ ਕਾਲ਼ਾ ਪ੍ਰੇਮੀਂ ਰਹਿੰਦੇ ਸਨ।

ਸਵੇਰੇ ਸਾਝਰੇ ਹੀ ਭਾਨ ਸਿੰਘ ਨੇ ਆਪਣੀ ਵਰਦੀ ਪਾ ਕੇ ਸ਼ੀਤਲ ਦੇ ਫ਼ਲੈਟ ਦੀ ਸਾਹਮਣੀਂ ਸੜਕ 'ਤੇ ਝਾੜੂ ਲਾਉਣਾ ਸ਼ੁਰੂ ਕਰ ਦਿੱਤਾ। ਕੜਾਕੇਦਾਰ ਠੰਢ ਸੀ। ਸਰਦ ਹਵਾ ਵਿਚ ਦੀ ਨਿਕਲ਼ਦੀ ਸੀ। ਠੁਰ ਠੁਰ ਕਰਦਾ ਭਾਨ ਸਿੰਘ ਝਾੜੂ ਮਾਰ ਰਿਹਾ ਸੀ। ਦਸਤਾਨਿਆਂ ਵਿਚ ਵੀ ਉਸ ਦੇ ਹੱਥ ਠਰ ਰਹੇ ਸਨ। ਜਦ ਸ਼ੀਤਲ ਦੇ ਮਿੱਤਰ ਕਾਲ਼ੇ ਨੇ ਆਪਣੇ ਫ਼ਲੈਟ ਦਾ ਪਰਦਾ ਪਾਸੇ ਕਰਕੇ ਬਾਹਰ ਮੌਸਮ ਵੱਲ ਦੇਖਿਆ ਤਾਂ ਉਸ ਦਾ ਧਿਆਨ ਬਾਹਰਲੇ ਮੌਸਮ ਦੀ ਵਜਾਏ ਸ਼ੀਤਲ ਦੇ ਬਾਪ 'ਤੇ ਗਿਆ।

ਉਸ ਨੇ ਸ਼ੀਤਲ ਨੂੰ ਅਵਾਜ਼ ਮਾਰੀ।

-''ਹੇ ਸ਼ੀਤਲ..! ਲੁੱਕ..! ਯੂਅਰ ਬਲੱਡੀ ਫ਼ਾਦਰ ਇੱਜ਼ ਸਵੀਪਿੰਗ ਦਾ ਰੋਡ..! ਫ਼ੱਕਿੰਗ ਹੈੱਲ..!''

ਉਭੜਵਾਹੇ ਉਠ ਕੇ ਸ਼ੀਤਲ ਨੇ ਬਾਹਰ ਦੇਖਿਆ ਤਾਂ ਉਸ ਦਾ ਬਾਪ ਸੱਚ ਹੀ ਠਰੀ ਸੜਕ 'ਤੇ ਝਾੜੂ ਲਾ ਰਿਹਾ ਸੀ।

ਸ਼ੀਤਲ ਨੂੰ ਕੁਝ ਵੀ ਮਹਿਸੂਸ ਨਾ ਹੋਇਆ। ਉਸ ਨੇ ਦੋ ਚਾਰ ਵਾਰ ਬਾਹਰ ਦੇਖਿਆ ਤਾਂ ਬਾਪੂ ਅੱਕਲ਼ਕਾਨ ਹੋਇਆ ਸਾਰਾ ਏਰੀਆ ਸਾਫ਼ ਕਰ ਰਿਹਾ ਸੀ।

-"ਫ਼ੱਕ ਦੈਟ ਸ਼ੀਤਲ...! ਮੇਕ ਮਾਈ ਲੰਚ..! ਆਈ ਹੈਵ ਟੂ ਗੈੱਟ ਰੈਡੀ ਐਂਡ ਗੋ ਟੂ ਵਰਕ...!" ਕਾਲ਼ਾ ਖਿਝ ਕੇ ਬੋਲਿਆ।

ਸ਼ੀਤਲ ਨੇ ਬਾਪੂ ਨੂੰ ਦੇਖਣਾ ਛੱਡ ਆਪਣੇ ਮਿੱਤਰ ਦਾ 'ਲੰਚ' ਬਣਾਉਣਾ ਸ਼ੁਰੂ ਕਰ ਦਿੱਤਾ।

ਆਪਣਾ ਖਾਣਾ ਲੈ ਕੇ ਕਾਲ਼ਾ ਕੰਮ 'ਤੇ ਚਲਾ ਗਿਆ।

ਸ਼ੀਤਲ ਦੁਪਿਹਰ ਤੱਕ ਆਪਣੀ ਬਾਰੀ ਵਿਚੋਂ ਸਫ਼ਾਈ ਕਰਦੇ ਬਾਪ ਨੂੰ ਤੱਕਦੀ ਰਹੀ ਸੀ।

ਉਸ ਦਾ ਦਿਲ ਉਦੋਂ ਤੜਪਿਆ ਜਦ ਇਕ ਗੋਰੇ ਛੋਕਰੇ ਨੇ ਉਸ ਦੇ ਬਾਪ ਨੂੰ ਨਸਲੀ ਗਾਲ਼ਾਂ ਦੀ ਬੁਛਾੜ ਕੀਤੀ।

-"ਫ਼ੱਕ ਔਫ਼, ਯੂ ਬਲੱਡੀ ਪੈਕੀ..! ਗੋ ਟੂ ਯੂਅਰ ਓਨ ਕੰਟਰੀ ਯੂ ਡਰਟੀ ਬਾਸਰਟਡ..!" ਪਰ ਉਸ ਦਾ ਬਾਪ ਕੁਝ ਨਹੀਂ ਬੋਲਿਆ ਸੀ। ਚੁੱਪ ਚਾਪ ਆਪਣਾ ਕੰਮ ਕਰਦਾ ਰਿਹਾ ਸੀ। ਉਸ ਨੂੰ ਗੋਰੇ ਦੀਆਂ ਨਸਲੀ ਗਾਲ਼ਾਂ ਨਾਲ਼ੋਂ ਆਪਣੀ ਧੀ ਦਾ ਜ਼ਿਆਦਾ ਦੁੱਖ ਸੀ।

ਹੁਣ ਭਾਨ ਸਿੰਘ ਦਾ ਨਿੱਤ ਦਾ ਰੁਟੀਨ ਹੀ ਬਣ ਗਿਆ ਸੀ ਕਿ ਉਹ ਸਵੇਰੇ ਸਾਢੇ ਪੰਜ ਵਜੇ ਸੜਕਾਂ ਸਾਫ਼ ਕਰਨ ਦਾ ਕਿੱਤਾ ਸ਼ੁਰੂ ਕਰ ਦਿੰਦਾ। ਬਾਰੀ ਵਿਚੋਂ ਬਾਹਰ ਦੇਖ ਕੇ ਸ਼ੀਤਲ ਦਾ ਕਾਲ਼ਾ ਮਿੱਤਰ ਨਿੱਤ ਸ਼ੀਤਲ ਦੇ ਬਾਪ ਨੂੰ ਗਾਲ਼ੀ-ਗਲ਼ੋਚ ਕਰਦਾ, "ਫ਼ੱਕਿੰਗ ਬਲੱਡੀ ਮੈਡ ਇੰਡੀਅਨ...!" ਆਖਦਾ। ਸ਼ੀਤਲ ਦੇ ਦਿਲ ਨੂੰ ਦੁੱਖ ਆਉਂਦਾ। ਉਸ ਨੂੰ ਯਾਦ ਆਉਂਦਾ ਕਿਵੇਂ ਬਾਪ ਉਸ ਨੂੰ ਮੋਢਿਆਂ 'ਤੇ ਚੁੱਕ ਕੇ ਨਰਸਰੀ ਛੱਡ ਕੇ ਆਉਂਦਾ ਹੁੰਦਾ ਸੀ। ਕਿਵੇਂ ਉਸ ਨੂੰ 'ਫ਼ਰੂਟੀ' ਅਤੇ ਆਈਸ ਕਰੀਮ ਖ਼ਰੀਦ ਕੇ ਦਿੰਦਾ ਸੀ। ਜਦ ਉਸ ਦੀ ਮਾਂ ਕਿਤੇ ਖ਼ਰੀਦਾ-ਫ਼ਰੋਖ਼ਤੀ ਜਾਂ ਕਿਸੇ ਹੋਰ ਕੰਮ ਬਾਹਰ ਗਈ ਹੁੰਦੀ ਤਾਂ ਬਾਪੂ ਉਸ ਦੀ 'ਨੈਪੀ' ਬਦਲ ਕੇ ਉਸ ਨੂੰ ਨਹਾਉਂਦਾ ਅਤੇ ਨਵੇਂ ਕੱਪੜੇ ਪਾਉਂਦਾ ਸੀ। ਲਾਡ ਕਰਦਾ ਅਤੇ ਪੀਂਘਾਂ ਝੂਟਾ ਕੇ ਲਿਆਉਂਦਾ ਸੀ! ਕਦੇ ਘੋੜ੍ਹਾ ਬਣ ਕੇ ਆਪ ਝੂਟੇ ਦਿੰਦਾ ਸੀ!

ਭਾਨ ਸਿੰਘ ਦਾ ਸ਼ੀਤਲ ਅਤੇ ਕਾਲ਼ੇ ਦੇ ਫ਼ਲੈਟ ਸਾਹਮਣੇ ਝਾੜੂ ਦੇਣ ਦਾ ਨਿੱਤ ਦਾ ਕੰਮ ਹੀ ਬਣ ਗਿਆ ਸੀ।

ਕਾਲ਼ਾ ਹਬਸ਼ੀ ਉਸ ਨੂੰ ਸਵੇਰੇ ਸਵੇਰੇ ਦੇਖ ਕੇ ਖਿਝਦਾ ਅਤੇ ਬੋਲ ਕਬੋਲ ਵੀ ਕਰਦਾ। ਪਰ ਸ਼ੀਤਲ ਚੁੱਪ ਰਹਿੰਦੀ। ਪਰ ਹੁਣ ਉਸ ਤੋਂ ਬਾਪ ਨੂੰ ਕੀਤੇ ਜਾਂਦੇ ਬੋਲ-ਕਬੋਲ ਸਹਿ ਨਾ ਹੁੰਦੇ! ਉਹ ਅੰਦਰੇ ਅੰਦਰ ਤੜਪਦੀ। ਸੋਚਦੀ ਕਿ ਜੋ ਉਸ ਨੇ ਕੀਤਾ ਸੀ, ਸਰਾਸਰ ਗਲਤ ਕੀਤਾ ਸੀ। ਸਵੇਰੇ ਅਥਾਹ

ਸਰਦੀ ਦੇ ਮੌਸਮ ਵਿਚ ਜਦ ਸ਼ੀਤਲ ਆਪਣੇ ਪਿਉ ਨੂੰ ਠੁਰ-ਠੁਰ ਕਰਦਿਆਂ ਝਾੜੂ ਲਾਉਂਦਾ ਦੇਖਦੀ, ਤਾਂ ਉਸ ਦੇ ਕਾਲ਼ਜੇ ਵਿਚੋਂ ਟੀਸ ਉਠਦੀ, ਜੋ ਉਸ ਦੀ ਰੂਹ ਨੂੰ ਝੱਖੜ ਵਾਂਗ ਝੰਬ ਜਾਂਦੀ।

ਇਕ ਦਿਨ ਸ਼ੀਤਲ ਨੇ ਦੇਖਿਆ ਕਿ ਬਾਪੂ ਦਾ ਝਾੜੂ ਟੁੱਟ ਗਿਆ ਅਤੇ ਉਹ ਹੱਥਾਂ ਨਾਲ਼ ਹੀ ਗੰਦ ਮੰਦ ਚੁੱਕ ਕੇ 'ਬਿੰਨ' ਵਿਚ ਸੁੱਟੀ ਜਾ ਰਿਹਾ ਸੀ। ਉਸ ਦਾ ਦਿਲ ਪਸੀਜ ਗਿਆ ਕਿ ਕਿਵੇਂ ਮੇਰੇ ਬਾਪ ਨੇ ਲੋਕਾਂ ਦਾ ਕੂੜਾ ਕਰਕਟ ਹੂੰਝ ਕੇ ਮੈਨੂੰ ਪਾਲ਼ਿਆ ਅਤੇ ਪੜ੍ਹਾਇਆ, ਵੱਡੀ ਕੀਤਾ ਅਤੇ ਇੱਜ਼ਤਦਾਰ ਕਿੱਤੇ ਜੋਕਰੀ ਕੀਤਾ। ਪਰ ਮੈਂ ਉਹਨਾਂ ਵੱਲੋਂ ਬੇਮੁੱਖ ਹੁੰਦੀ ਨੇ ਇਕ ਪਲ ਵੀ ਨਾ ਲਾਇਆ..? ਉਸ ਨੂੰ ਘੱਟੋ ਘੱਟ ਮਾਂ ਬਾਪ ਦੀ ਆਗਿਆ ਵਿਚ ਰਹਿਣਾ ਚਾਹੀਦਾ ਸੀ ਅਤੇ ਉਹਨਾਂ ਦੀ ਇੱਜ਼ਤ ਬਾਰੇ ਸੋਚਣਾ ਚਾਹੀਦਾ ਸੀ..! ਮਾਂ ਬਾਪ ਆਪਣੇ ਬੱਚੇ ਲਈ ਕਦ ਬੁਰਾ ਸੋਚਦੇ ਹਨ..? ਪਰ ਕਾਲ਼ੇ ਦੈਂਤ ਤੋਂ ਖਹਿੜਾ ਛੁਡਾਉਣਾ ਹੁਣ ਉਸ ਨੂੰ ਮੁਸ਼ਕਿਲ ਹੀ ਨਹੀਂ, ਅਸੰਭਵ ਵੀ ਲੱਗਦਾ ਸੀ! ਆ ਤਾਂ ਉਹ ਆਪ ਗਈ ਸੀ, ਪਰ ਹੁਣ ਜਾਣਾ ਉਸ ਦੇ ਵਿਤੋਂ ਬਾਹਰ ਸੀ!

ਸ਼ੀਤਲ ਦਿਲੋਂ ਅਕਹਿ ਦੁਖੀ ਸੀ। ਉਹ ਸੋਚਦੀ ਕਿ ਮਾਂ ਅਤੇ ਬਾਪ ਦਾ ਸ਼ਰਾਪ ਉਸ ਨੂੰ ਜ਼ਰੂਰ ਲੱਗੇਗਾ! ਸ਼ਰਾਪ ਬਾਰੇ ਸੋਚ ਕੇ ਉਹ ਧੁਰੋਂ ਕੰਬ ਜਾਂਦੀ। ਉਹ ਗ਼ਮਾਂ ਅਤੇ ਪਛਤਾਵੇ ਦੇ ਸਮੁੰਦਰ ਵਿਚ ਰਿੜਕੀ ਜਾ ਰਹੀ ਸੀ। ਮਾਂ ਬਾਪ ਦੇ ਦੁੱਖ ਦਾ ਹੁਣ ਉਸ ਨੂੰ ਪੂਰਾ ਅਹਿਸਾਸ ਸੀ ਅਤੇ ਕੋਈ ਵੈਰਾਗ ਉਸ ਦੀ ਰੂਹ ਨੂੰ ਗੁਆਰੇ ਦੀ ਕੰਡ ਵਾਂਗ ਪੱਛੀ ਜਾ ਰਿਹਾ ਸੀ। ਉਹ ਸੰਤਾਪ ਹੀ ਤਾਂ ਭੋਗ ਰਹੀ ਸੀ...!

ਕਾਲ਼ਾ ਹਬਸ਼ੀ ਡਰੱਗ ਖਾ ਕੇ ਉਸ ਨੂੰ ਸਾਰੀ ਸਾਰੀ ਰਾਤ ਪਿੰਜਦਾ..! ਕਈ ਵਾਰ ਉਸ ਦੇ ਬਣਾਏ ਖਾਣੇਂ 'ਤੇ ਵੀ ਖਿਝਦਾ ਅਤੇ ਧੌਲ਼ ਧੱਫ਼ਾ ਵੀ ਕਰ ਦਿੰਦਾ। ਸ਼ੀਤਲ ਸੋਚਦੀ ਕਿ ਮਾਂ ਅਤੇ ਬਾਪ ਨੇ ਤਾਂ ਕਦੇ ਉਸ ਦਾ ਮੂੰਹ ਵੀ ਨਹੀਂ ਫ਼ਿਟਕਾਰਿਆ ਸੀ, ਤੇ ਇਹ ਕਾਲ਼ਾ ਸਾਹਣ ਤਾਂ ਬਿਨਾ ਗੱਲੋਂ ਹੀ ਉਸ ਦੇ ਚੁਪੇੜਾਂ ਮਾਰ ਧਰਦਾ ਸੀ..! ਪਰ ਡਰਦੀ ਉਹ ਕਾਲ਼ੇ ਅੱਗੇ ਸਾਹ ਨਾ ਕੱਢਦੀ! ਕਾਲ਼ਾ ਹਬਸ਼ੀ ਨਿਰਾ ਬੁਲਡੋਜ਼ਰ ਬੰਦਾ ਸੀ। ਬਣਿਆਂ ਤਣਿਆਂ ਪੂਰਾ ਰੇਲਵੇ ਇੰਜਣ..! ਰਾਤ ਨੂੰ ਉਸ ਦੇ ਥੱਲੇ ਪਈ ਸ਼ੀਤਲ ਨੂੰ ਆਪਣੀਆਂ ਹੱਡੀਆਂ ਦੇ ਜੜਾਕੇ ਸਾਫ਼ ਸੁਣਦੇ। ਢਾਈ ਮਣ ਦੇ ਕਾਲ਼ੇ ਹੇਠ ਪਈ ਸ਼ੀਤਲ ਦਾ ਸਾਹ ਬੰਦ ਹੋ ਜਾਂਦਾ ਅਤੇ ਉਹ ਸਾਰਾ ਬਲ ਇਕੱਠਾ ਕਰ ਕੇ ਉਸ ਨੂੰ ਪਿੱਛੇ ਧੱਕਦੀ। ਪਰ ਕਾਲ਼ਾ ਅਗਲੇ ਪਲ ਹੀ ਉਸ ਨੂੰ ਫ਼ਿਰ ਪਿੰਜਣ ਲੱਗ ਪੈਂਦਾ ਅਤੇ ਸ਼ੀਤਲ ਦੀਆਂ ਛਾਤੀਆਂ ਬੁਰਕ ਮਾਰ ਮਾਰ ਖਾਂਦਾ..! ਬਘਿਆੜ ਦੇ ਦੰਦਾਂ ਵਰਗੇ ਦੰਦਾਂ ਨਾਲ਼ ਉਸ ਦੇ ਕੋਮਲ ਬੁੱਲ੍ਹ ਲਹੂ ਲੁਹਾਣ ਕਰ ਦਿੰਦਾ!

ਸ਼ੀਤਲ ਫ਼ੱਟੜ ਸੱਪ ਵਾਂਗ ਵਿਸ਼ ਘੋਲ਼ਦੀ ਰਹਿੰਦੀ। ਗਹਿਰੇ ਜ਼ਖ਼ਮਾਂ ਦੀ ਪੀੜ ਨੱਪੀ ਉਹ ਹਿੱਕ 'ਤੇ ਪੱਥਰ ਰੱਖ ਕੇ ਸਭ ਕੁਝ ਜਰਦੀ ਅਤੇ ਕਾਲ਼ੇ ਤੋਂ ਨਿਜ਼ਾਤ ਪਾਉਣ ਲਈ ਸਕੀਮਾਂ ਸੋਚਦੀ। ਰਾਤ ਨੂੰ ਉਸ ਨੂੰ ਭੈੜ੍ਹੇ ਭੈੜ੍ਹੇ ਸੁਪਨੇ ਆਉਂਦੇ। ਸੁਪਨੇ ਵਿਚ ਮਾਂ ਨੇ ਆਪਣੇ ਗਲ਼ ਵਿਚ ਫ਼ਾਹਾ ਪਾਇਆ ਹੁੰਦਾ...। ਉਸ ਦੇ ਨੱਕ-ਮੂੰਹ 'ਚੋਂ ਖ਼ੂਨ ਵਗਦਾ...। ਕਦੇ ਉਸ ਨੂੰ ਬਾਪ ਦਾ ਸੁਪਨਾ ਆਉਂਦਾ। ਕਾਲ਼ਾ ਹਬਸ਼ੀ ਬਾਪੂ ਨੂੰ ਢਾਹ ਕੇ ਬੇਰਹਿਮੀਂ ਨਾਲ਼ ਕੁੱਟ ਰਿਹਾ ਹੁੰਦਾ...। ਕਦੇ ਉਸ ਦਾ ਗਲ਼ ਘੁੱਟ ਰਿਹਾ

ਹੁੰਦਾ..! ਬਾਪੂ ਤਰਲੇ ਕਰਦਾ...! ਹੱਥ ਜੋੜਦਾ...! ਸੁਪਨੇ ਵਿਚ ਕਾਲ਼ਾ ਉਸ ਦੀ ਨਿੱਕੀ ਭੈਣ ਵਿੰਨੀ ਨਾਲ਼ ਬਲਾਤਕਾਰ ਕਰਦਾ ਦਿਸਦਾ ਅਤੇ ਵਿੰਨੀ ਖ਼ੂਨੋਂ ਖ਼ੂਨ ਹੋਈ ਕਰਾਹ ਰਹੀ ਹੁੰਦੀ...! ਸੀਤਲ ਸੁਪਨੇ ਵਿਚ ਡਰ ਕੇ ਉੱਭੜਵਾਹੇ ਉਠ ਕੇ ਬੈਠ ਜਾਂਦੀ। ਕਾਲ਼ਾ ਉਸ ਨੂੰ ਗਾਲ਼ੀ ਗਲ਼ੋਚ ਕਰਦਾ। ਚੁਪੇੜ ਮਾਰ ਕੇ ਪਾ ਦਿੰਦਾ!

ਇਕ ਦਿਨ ਜਦ ਉਸ ਦਾ ਬਾਪ ਝਾੜੂ ਲਾਉਣ ਆਇਆ ਤਾਂ ਅਜੇ ਕਾਫ਼ੀ ਸਵੇਰਾ ਸੀ। ਠੰਢ ਕੀ, ਕਹਿਰ ਸੀ..! ਬਾਪੂ ਤੋਂ 'ਬਲੈਕ-ਆਈਸ' ਜੰਮੀਂ ਹੋਣ ਕਾਰਨ 'ਬਿੰਨ' ਦਾ ਢੱਕਣ ਨਹੀਂ ਖੋਲ੍ਹਿਆ ਜਾ ਰਿਹਾ ਸੀ। ਢੱਕਣ ਬਰਫ਼ ਨਾਲ਼ ਜੰਮ ਕੇ ਇਕ ਤਰ੍ਹਾਂ ਨਾਲ਼ 'ਸੀਲ' ਬੰਦ ਹੋ ਗਿਆ ਸੀ। ਉਸ ਦਾ ਬਾਪ ਮੱਦਦ ਲਈ ਆਸੇ ਪਾਸੇ ਝਾਕ ਰਿਹਾ ਸੀ। ਪਰ ਇਤਨੀ ਸਾਝਰੇ ਮੱਦਦ ਲਈ ਕੌਣ ਬਹੁੜਦਾ...? ਸ਼ੀਤਲ ਨੇ ਸਾਰੇ ਡਰ ਵਗਾਹ ਮਾਰੇ ਅਤੇ 'ਕੈਟਲ' ਵਿਚ ਗਰਮ ਪਾਣੀਂ ਕਰਕੇ ਬਾਪ ਦੇ ਅੱਗੇ ਜਾ ਖੜ੍ਹੀ ਹੋਈ।

-''ਆਹ ਲਓ ਬਾਪੂ ਜੀ...!'' ਸ਼ੀਤਲ ਨੇ ਗਰਮ ਪਾਣੀਂ ਅੱਗੇ ਕੀਤਾ।

-''ਐਨੀਆਂ ਤਕਲੀਫ਼ਾਂ ਨਾਲ਼ ਪਾਲ਼ਿਐ ਤੈਨੂੰ ਮੇਰੀਏ ਧੀਏ...! ਦੇਖ ਤੂੰ ਕਿੰਨੀ ਨਿਰਮੋਹੀ ਹੋ ਗਈ...!'' ਬਾਪੂ ਦਾ ਬੇਵੱਸੀ ਵਿਚ ਰੋਣ ਨਿਕਲ਼ ਗਿਆ।

-''ਚੱਲੋ ਬਾਪੂ ਜੀ, ਚਲੋ ਘਰ ਚੱਲੀਏ...!'' ਸ਼ੀਤਲ ਨੇ ਪਾਣੀ ਵਾਲ਼ੀ ਕੈਟਲ ਕੂੜੇ ਵਾਲ਼ੇ ਡਰੰਮ 'ਤੇ ਹੀ ਰੱਖ ਦਿੱਤੀ।

-''ਮੇਰੇ ਨਾਲ਼ ਘਰੇ ਤਾਂ ਚੱਲੀਂ ਧੀਏ ਮੇਰੀਏ, ਜੇ ਮੁੜ ਕੇ ਨਹੀਂ ਆਉਣਾ..! ਮੈਨੂੰ ਅੱਗੇ ਈ ਲੋਕਾਂ ਦੇ ਮਿਹਣਿਆਂ ਨੇ ਥਾਂ-ਥਾਂ ਤੋਂ ਪਰੋਇਆ ਪਿਐ..! ਜੇ ਤੂੰ ਮੇਰਾ ਹਿਰਦਾ ਪਾੜ ਕੇ ਦੇਖੇਂ.!'' ਬਾਪੂ ਦੀ ਫ਼ਿਰ ਭੁੱਬ ਨਿਕਲ਼ ਗਈ।

-''ਮੈਂ ਵਾਅਦਾ ਕਰਦੀਂ ਆਂ ਬਾਪੂ ਜੀ...! ਪਰ ਮੇਰੀਆਂ ਪਿਛਲੀਆਂ ਗਲਤੀਆਂ ਮੁਆਫ਼ ਕਰ ਦਿਓ...!''

-''ਮਾਂ ਬਾਪ ਤਾਂ ਹਮੇਸ਼ਾ ਈ ਮਾਫ਼ ਕਰਦੇ ਆਏ ਨੇ ਧੀਏ..! ਕੀ ਹੋ ਗਿਆ ਜੇ ਧੀਆਂ ਪੁੱਤ ਨਿਰਮੋਹੇ ਹੋ ਜਾਂਦੇ ਐ...!''

ਕੁੜੀ ਜਜ਼ਬਾਤ ਦੱਬੀ ਬਾਪੂ ਦਾ ਹੱਥ ਫੜ ਉਸ ਨਾਲ਼ ਘਰ ਨੂੰ ਤੁਰ ਪਈ।

-''ਹੇ ਸ਼ੀਤਲ...!'' ਪਿੱਛੋਂ ਕਾਲ਼ੇ ਹਬਸ਼ੀ ਦੀ ਡਾਂਗ ਵਰਗੀ ਅਵਾਜ਼ ਆਈ।

-''ਆਈ ਗੋ ਹੋਮ..! ਵਿੱਦ ਮਾਈ ਫ਼ਾਦਰ...!'' ਉਸ ਨੇ ਅਤੀਅੰਤ ਰੁੱਖਾ ਉਤਰ ਮੋੜਿਆ।

-''ਯੂ ਕਾਂਟ ਲੀਵ ਮੀ, ਯੂ ਬਿੱਚ...!'' ਉਸ ਦੀਆਂ ਅੱਖਾਂ ਵਿਚੋਂ ਚੰਗਿਆੜੇ ਨਿਕਲ਼ੇ।

-''ਓਹ ਯੈੱਸ...! ਆਈ ਡੂ..!''

ਕਾਲ਼ੇ ਨੇ ਸ਼ੀਤਲ ਦਾ ਹੱਥ ਆ ਫ਼ੜਿਆ।

ਰੈਂਚ ਵਰਗੇ ਹੱਥ ਵਿਚ ਉਸ ਦਾ ਹੱਥ ਜਕੜਿਆ ਗਿਆ।

-''ਆਈ ਵੈੱਲ ਰੇਪ ਯੂਅਰ ਸਿਸਟਰ ਐਂਡ ਕਿੱਲ੍ਹ ਯੂਅਰ ਫ਼ੱਕਿੰਗ ਡੈਡ ਐਂਡ ਬਲੱਡੀ ਬਰੱਦਰ ਐਜ਼ਵਿੱਲ...!''

-''ਹੇ ਯੰਗਮੈਨ...! ਵੱਟ ਆਰ ਯੂ ਡੂਇੰਗ..?'' ਕਿਸੇ ਸੜਕ 'ਤੇ ਤੁਰੇ ਜਾਂਦੇ ਗੋਰੇ ਬੁੱਢੇ ਨੇ ਕਾਲ਼ੇ ਨੂੰ ਟੋਕਿਆ।

-''ਮਾਈਂਡ ਯੂਅਰ ਓਨ ਬਿਜ਼ਨਿਸ ਯੂ ਬਲੱਡੀ ਓਲਡ ਮੈਨ ਐਂਡ ਫ਼ੱਕ ਔਫ਼...!'' ਭੂਤਰੇ ਕਾਲ਼ੇ ਨੇ ਮੂੰਹ 'ਚੋਂ ਅੱਗ ਉਗਲ਼ੀ।

-''ਹੇ ਮਿਸਟਰ...! ਬਹੇਵ ਯੂਅਰਸੈਲਫ਼..! ਆਈ ਐਮ ਦਾ ਚੀਫ਼ ਕਾਂਸਟੇਬਲ ਆਫ਼ ਲੰਡਨ ਪੁਲੀਸ...! ਇਫ਼ ਯੂ ਕੀਪ ਔਨ ਬੀਹੇਵਿੰਗ ਲਾਈਕ ਦਿਸ, ਆਈ ਵਿੱਲ ਅਰੈਸਟ ਯੂ...!''

ਕਾਲ਼ੇ ਦੀ ਬੋਲਤੀ ਬੰਦ ਹੋ ਗਈ। ਬੁੱਢੇ ਨੇ ਤਾਂ ਮੱਥੇ ਵਿਚ ਇੱਟ ਮਾਰ ਟੀਕ ਚਲਾ ਦਿੱਤਾ ਸੀ।

-''ਲਿਸਨ ਟੂ ਮੀ ਕੇਅਰਫ਼ੁਲੀ ਯੰਗਮੈਨ..! ਇੱਫ਼ ਯੂ ਥਰੈੱਟ ਦਿੱਸ ਗਰਲ ਔਰ ਹਰ ਫ਼ੈਮਿਲੀ, ਇੱਟ ਵਿੱਲ ਟਰਨ ਆਊਟ ਵੈਰੀ ਬੈਡ ਫ਼ਾਰ ਯੂ...!''

-''ਬੱਟ ਸ਼ੀ ਇਜ਼ ਮਾਈ ਗਰਲ ਫ਼ਰੈਂਡ...!'' ਧਮਕੀਆਂ ਤੋਂ ਉੱਤਰ ਕੇ ਕਾਲ਼ਾ ਤਰਲਿਆਂ 'ਤੇ ਆ ਗਿਆ। ਸੇਰ ਨੂੰ ਸਵਾ ਸੇਰ ਜਿਉਂ ਟੱਕਰ ਗਿਆ ਸੀ।

-''ਆਈ ਵਾਜ਼ ਯੂਅਰ ਗਰਲ ਫ਼ਰੈਂਡ, ਬੱਟ ਨਾਟ ਐਨੀਮੋਰ...!'' ਸ਼ੀਤਲ ਨੇ ਵੀ ਜ਼ੁਬਾਨ ਖੋਲ੍ਹੀ।

-''ਵੱਟ ਐਵਰ...!'' ਬੁੱਢਾ ਫ਼ਿਰ ਸੰਜੀਦਗੀ ਨਾਲ਼ ਬੋਲਿਆ, ''ਆਈ ਐੱਮ ਦਾ ਆਈ ਵਿਟਨਿੱਸ..! ਇਫ਼ ਯੂ ਮੇਕ ਐਨੀਂ ਟਰੱਬਲ-ਆਈ ਕੈਨ ਪਰਾਮਿਸ ਯੂ, ਯੂ ਵਿੱਲ ਗੋ ਸਟਰੇਟ ਟੂ ਪਰਿਜ਼ਨ, ਅੰਡਰਸਟੈਂਡ...?''

ਅਖ਼ੀਰ ਦੀ ਗੱਲ ਸੁਣ ਕੇ ਕਾਲ਼ੇ ਦੇ ਇਕ ਤਰ੍ਹਾਂ ਨਾਲ਼ ਝੱਗੇ ਲਹਿ ਗਏ ਸਨ।

-''ਵੱਟ ਇਜ਼ ਯੂਅਰ ਨੇਮ...?'' ਸਿਵਲ ਵਿਚ ਖੜ੍ਹਾ ਪੁਲੀਸ ਮੈਨ ਉਹਨਾਂ ਕੋਲ਼ ਆ ਗਿਆ।

-''ਸ਼ੀਤਲ..!''

-''ਲਿਸਨ ਸ਼ੀਤਲ..! ਟੇਕ ਮਾਈ ਕਾਰਡ..! ਕਾਲ ਮੀ ਐਨੀ ਟਾਈਮ, ਇੱਫ਼ ਯੂ ਹੈਵ ਐਨੀ ਟਰੱਬਲ..!''

-''ਥੈਂਕ ਯੂ ਸਰ...! ਥੈਂਕ ਯੂ ਵੈਰੀ ਮੱਚ..!'' ਸ਼ੀਤਲ ਸ਼ੁਕਰਾਨੇਂ ਵਿਚ ਲਿਫ਼ ਗਈ। ਭਾਨ ਸਿੰਘ ਵੀ ਅੱਖਾਂ ਭਰੀ ਖੜ੍ਹਾ ਸੀ।

-''ਯੂ ਆਰ ਮੋਸਟ ਵੈੱਲ ਕਮ..! ਗੋ ਟੂ ਯੂਅਰ ਫ਼ਾਦਰ, ਆਈ ਵੈੱਲ ਟੇਕ ਕੇਅਰ ਔਫ਼ ਹਿੰਮ, ਆਲ ਦਾ ਬੈਸਟ! ਬਾਏ...!'' ਗੋਰੇ ਬੁੱਢੇ ਦੇ ਆਖਣ 'ਤੇ ਸ਼ੀਤਲ ਬਾਪੂ ਦਾ ਹੱਥ ਫ਼ੜ ਕੇ ਘਰ ਨੂੰ ਤੁਰ ਪਈ। ਬੁੱਢਾ ਗੋਰਾ ਉਹਨਾਂ ਲਈ ਰੱਬ ਬਣ ਕੇ ਬਹੁੜਿਆ ਸੀ। ਨਹੀਂ ਤਾਂ ਰੱਬ ਜਾਣੇਂ ਖ਼ਰੂਦੀ ਕਾਲ਼ੇ ਨੇ ਕੀ ਕਰ ਦੇਣਾਂ ਸੀ...? ਸ਼ੀਤਲ ਸੋਚਦੀ ਜਾ ਰਹੀ ਸੀ।

ਕਾਲ਼ਾ ਹਾਰੇ ਹੋਏ ਜੁਆਰੀਏ ਵਾਂਗ ਸੜਕ 'ਤੇ ਬੇਵੱਸ ਖੜ੍ਹਾ ਸੀ।

## ਕਿਸ਼ਤ 11

ਸ਼ਨਿੱਚਰਵਾਰ ਦਾ ਦਿਨ ਸੀ।

ਕਾਮਰੇਡ ਦੇ ਘਰ ਭਾਨ ਸਿੰਘ ਨੇ ਪਾਰਟੀ ਰੱਖੀ ਹੋਈ ਸੀ। ਕਾਮਰੇਡ ਦੀ ਸਕੀਮ ਕਾਰਨ ਉਸ ਦਾ ਕੰਮ ਰਾਸ ਆ ਗਿਆ ਸੀ। ਜੇ ਕਾਮਰੇਡ ਸਕੀਮ ਨਾ ਦੱਸਦਾ ਤਾਂ ਸ਼ੀਤਲ ਤਾਂ ਹੱਥੋਂ ਚਲੀ ਗਈ ਸੀ। ਜੇ ਸ਼ੀਤਲ ਚਾਹੁੰਦੀ ਵੀ ਤਾਂ ਕਾਲ਼ੇ ਨੇ ਖਹਿੜਾ ਨਹੀਂ ਛੱਡਣਾ ਸੀ। ਪਾਰਟੀ ਕਰਨ ਦਾ 'ਕਾਰਨ' ਭਾਨ ਸਿੰਘ ਨੇ ਕਿਸੇ ਨੂੰ ਕੋਈ ਦੱਸਿਆ ਨਹੀਂ ਸੀ। ਸਿਰਫ਼ ਕਾਮਰੇਡ ਅਤੇ ਲਾਲ ਸਿੰਘ ਨੂੰ ਹੀ ਪਤਾ ਸੀ। ਉਹ ਤਿੰਨੋਂ ਜਾਣੇਂ ਸੰਤੁਸ਼ਟ ਬੈਠੇ ਸਨ। ਭਾਨ ਸਿੰਘ ਦੇ ਜੋਰ ਦੇਣ 'ਤੇ ਕਾਮਰੇਡ ਨੇ ਆਪਣੇ ਸਾਰੇ ਜੁੰਡੀ ਦੇ ਯਾਰ ਅਤੇ ਨਾਲ਼ ਕੰਮ ਕਰਨ ਵਾਲ਼ੇ ਭਾਈਬੰਦ ਸੱਦੇ ਹੋਏ ਸਨ।

-''ਅੱਜ ਪਾਰਟੀ ਹੈ ਕਾਹਦੀ..? ਮੈਨੂੰ ਹੁਣ ਤੱਕ ਇਹ ਸਮਝ ਨਹੀਂ ਆਈ...!'' ਅਮਨ ਬੜੈਚ ਨੇ ਪੂਰਾ ਤਾਣ ਲਾ ਕੇ ਪੁੱਛਿਆ। ਉਹ ਵਿਸਕੀ ਦੀ ਬੋਤਲ ਨੂੰ ਜੁਆਕ ਵਾਂਗ ਬੁੱਕਲ਼ ਵਿਚ ਲਈ ਬੈਠਾ ਸੀ।

-''ਤੂੰ ਅੰਬ ਖਾਣੇਂ ਐਂ ਕਿ ਪੇਡ ਗਿਣਨੇ ਐਂ...?'' ਕਾਮਰੇਡ ਬੋਲਿਆ।

-''ਚੱਲ ਬਾਈ ਮੈਂ ਤਾਂ ਕੁਛ ਵੀ ਨ੍ਹੀ ਕਰਨਾ...! ਆਪਾਂ ਤਾਂ ਦਾਰੂ ਈ ਪੀਣੀਂ ਐਂ...!'' ਬੜੈਚ ਨੇ ਦਾਰੂ ਦਾ ਗਿਲਾਸ ਖਾਲੀ ਕਰ ਦਿੱਤਾ।

-''ਮੈਂ ਹੋਰ ਹੈਰਾਨ ਆਂ ਬਾਈ...!'' ਜੋਧਾ ਬੋਲਿਆ।

-''ਹੁਣ ਤੂੰ ਵੀ ਆਬਦੇ ਮਨ ਦੀ ਭੜ੍ਹਾਸ ਕੱਢ ਲੈ..!''

-''ਦੱਸ ਕੀ ਆਖਦਾ ਸੀ...?''

-''ਯਾਰ ਮੈਂ ਸੋਚਦਾ ਸੀ ਬਈ ਦੇਖ ਲੈ ਕਿੱਥੋਂ ਕਿੱਥੋਂ ਦੇ ਆਪਾਂ 'ਕੱਠੇ ਹੋਏ ਵੇ ਐਂ..! ਕੋਈ ਬੱਧਨੀ ਦਾ, ਕੋਈ ਮੋਗੇ ਦਾ, ਕੋਈ ਨਵੇਂ ਸ਼ਹਿਰ ਦਾ ਤੇ ਕੋਈ ਅੰਬਰਸਰ ਦਾ..! ਰੱਬ ਨੇ ਆਪਣੇ ਮੇਲ ਦੇਖ ਕਿਵੇਂ ਕੀਤੇ ਐ..? ਰਿਸ਼ਤਾ ਦੇਖ ਕੀ ਗੰਢਿਐ...!'' ਜਿਉਣੇ ਮੌੜ ਨੇ ਆਖਿਆ। ਨਾਂ ਤਾਂ ਉਸ ਦਾ ਜਿਉਣ ਸਿੰਘ ਸੀ। ਪਰ ਸਾਰੇ ਪੰਜਾਬੀ ਉਸ ਨੂੰ ਜਿਉਣਾਂ ਮੌੜ ਆਖ ਕੇ ਹੀ ਬੁਲਾਉਂਦੇ ਸਨ।

-''ਜਿਉਣ ਸਿਆਂ ਰਿਸ਼ਤੇ ਉਹ ਨਹੀਂ ਹੁੰਦੇ, ਜੋ ਘੜ੍ਹੇ ਜਾਂਦੇ ਨੇ..! ਜਾਂ ਜਿਹੜੇ ਤੁਹਾਡੇ ਸਾਹਮਣੇਂ ਸ਼ਿੰਗਾਰ ਕੇ ਪਰੋਸੇ ਜਾਂਦੇ ਐ..! ਪਾਕ-ਪਵਿੱਤਰ ਰਿਸ਼ਤੇ ਤਾਂ ਦਿਲ ਜਾਂ ਰੂਹਾਂ ਸਿਰਜਦੀਆਂ ਨੇ...!'' ਕਾਮਰੇਡ ਨੇ ਕਿਹਾ।

-''ਚੱਲ ਯਾਰ ਇਹ ਰਿਸ਼ਤਿਆਂ ਦੀ ਗੱਲ ਛੱਡੋ..! ਆਹ ਆਪਾਂ ਕੱਲ੍ਹ ਬਹਾਦਰ ਸਿਉਂ ਦੇ ਸਸਕਾਰ 'ਤੇ ਗਏ ਸੀ ਨ੍ਹਾ..?'' ਅਮਨ ਬੜੈਚ ਨੇ ਫ਼ਿਰ ਵਾਰੀ ਲਈ।

-''ਆਹੋ...!''

-''ਇਕ ਗੱਲ ਨੋਟ ਕੀਤੀ ਐ ਤੁਸੀਂ..?''

-''ਅਸੀਂ ਗੱਲਾਂ ਨੋਟ ਕਰਨ ਆਲ਼ੇ ਘੱਟ ਈ ਆਂ ਬਾਈ ਸਿਆਂ..! ਸਾਡਾ ਦਿਮਾਗ ਹੈਗਾ ਥੋੜ੍ਹਾ ਜਿਆ ਮੋਟਾ, ਤੂੰ ਈ ਦੱਸ..!'' ਸੂਬੇਦਾਰ ਨੇ ਕਿਹਾ।

-''ਯਾਰ ਗੱਲ ਮੈਂ ਇਹ ਕਰਨ ਲੱਗਿਆ ਸੀ, ਬਈ ਆਪਣੇ ਗ੍ਰੰਥੀ ਸਿੰਘ ਵੀ ਸਾਰੇ ਚੜ੍ਹਦੀ ਕਲਾ ਆਲ਼ੇ ਈ ਐ!''

-''ਤੂੰ ਗੱਲ ਨੂੰ ਬਾਹਲ਼ੀ ਘੱਟੇ ਨਾ ਪਾਇਆ ਕਰ..! ਸਿੱਧੀ ਕਪਾਲ਼ 'ਚ ਮਾਰਿਆ ਕਰ..! ਸਾਨੂੰ ਤਾਂ ਤੂੰ ਬਿਨਾਂ ਗੱਲੋਂ ਭੂਚਾਲ਼ 'ਚ ਪਾ ਲੈਨੈਂ...!''

-''ਯਾਰ ਮੈਂ ਇਹ ਗੱਲ ਕਰਦਾ ਸੀ, ਬਈ ਬੰਦਾ ਚਾਹੇ ਆਬਦੀ ਅੱਧੀ ਉਮਰ ਸ਼ਰਾਬ ਦੇ ਠੇਕੇ 'ਤੇ ਈ ਬੈਠਾ ਰਿਹਾ ਹੋਵੇ, ਪਰ ਜਦੋਂ ਬੰਦਾ ਚਾਲੇ ਪਾ ਜਾਂਦੈ, ਚਾਰ ਪੌਂਡਾਂ ਦੀ ਖਾਤਰ ਸਾਡੇ ਗ੍ਰੰਥੀ ਸਾਹਿਬਾਨ ਗੁਰੂ ਮਹਾਰਾਜ ਅੱਗੇ ਅਰਦਾਸ ਦੇਖ ਕਿਵੇਂ ਕਰਦੇ ਐ...!''

-''ਤੂੰ ਫੇਰ ਗੱਲ ਦਾ ਚਕਰਚੂੰਢਾ ਕਰਨ ਲੱਗ ਪਿਆ..? ਤੂੰ ਇਹ ਦੱਸ ਕੇ ਕੰਮ ਨਬੇੜ ਬਈ ਕਿਵੇਂ ਕਰਦੇ ਐ..? ਪੈੱਗ ਸ਼ੈੱਗ ਲਾਉਣ ਜੋਕਰੇ ਹੋਈਏ..!''

-''ਅਰਦਾਸ ਕਰਨ ਲੱਗੇ ਆਖਣਗੇ; ਸੱਚੇ ਪਾਤਿਸ਼ਾਹ ਫ਼ਲਾਨਾ ਸਿੰਘ 'ਗੁਰਮੁਖ਼' ਆਪਣੀ ਜੀਵਨ ਯਾਤਰਾ ਪੂਰੀ ਕਰ ਕੇ ਆਪ ਜੀ ਦੇ ਚਰਨਾਂ 'ਚ ਆ ਬਿਰਾਜਿਐ ਜੀ..! ਇਸ ਗੁਰਮੁਖ਼ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖ਼ਸ਼ਣਾਂ...! ਸ਼ਰਾਬੀ ਕਬਾਬੀ ਤੇ ਅਯਾਸ਼ ਬੰਦੇ ਨੂੰ ਮਿੰਟ 'ਚ ਗੁਰਮੁਖ਼ ਬਣਾਂ ਧਰਦੇ ਐ...! ਬੰਦਾ ਪੁੱਛੇ ਬਈ ਭਲਿਓ ਮਾਣਸੋ ਥੋਨੂੰ ਗੁਰਮਖ ਦੀ ਪ੍ਰੀਭਾਸ਼ਾ ਦਾ ਪਤੈ ਬਈ ਗੁਰਮੁਖ਼ ਕੀ ਹੁੰਦੈ..?''

-''ਇਹ ਤਾਂ ਰੱਬ ਨੂੰ ਇਉਂ ਗੇੜੀਂ ਪਾ ਲੈਂਦੇ ਐ, ਜਿਵੇਂ ਰੱਬ ਇਹਨਾਂ ਦਾ ਚੌਂਕੀਦਾਰ ਰੱਖਿਆ ਹੁੰਦੈ..!''

-''ਪਰ ਇਕ ਗੱਲ ਹੋਰ ਐ ਯਾਰ...! ਗੋਰਿਆਂ ਦੀ ਕਹਵਾਤ ਐ: ਪ੍ਰੇਅਰ ਇਜ਼ ਦਾ ਮੋਸਟ ਪਾਵਰਫ਼ੁੱਲ ਵੈਪਨ ਔਨ ਦਾ ਵਰਲਡ..!''

-''ਇਹਦੇ 'ਚ ਵੀ ਕੋਈ ਸ਼ੱਕ ਨ੍ਹੀ ਬਾਈ..! ਅਰਦਾਸ ਦੁਨੀਆਂ 'ਤੇ ਵਾਕਿਆ ਈ ਤਾਕਤਵਰ ਹਥਿਆਰ ਐ...!''

-''ਅਰਦਾਸ ਦੀ ਗੱਲ ਤਾਂ ਆਪਾਂ ਸਾਰੇ ਈ ਮੰਨਦੇ ਐਂ, ਗੁਰੂ ਮਹਾਰਾਜ ਵੀ ਫ਼ੁਰਮਾਉਂਦੇ ਐ; ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ।। ਨਾਨਕ ਜੋਰੁ ਗੋਵਿੰਦ ਕਾ ਪੂਰਨ ਗੁਣਤਾਸਿ।। ਪਰ ਜਿਹੜੇ ਗੁੱਲ ਆਪਣੇ ਗ੍ਰੰਥੀ ਖਿਲਾਉਂਦੇ ਐ, ਉਹਦੇ ਬਾਰੇ ਕੀ ਖਿਆਲ ਐ...?''

-''ਤੂੰ ਤੁਰਦਾ ਫ਼ਿਰਦਾ ਰਹਿੰਨੈਂ..! ਤੈਨੂੰ ਈ ਪਤਾ ਹੋਊ..!'' ਅਮਨ ਬੜੈਚ ਨੇ ਠੁਣਾਂ ਸੂਬੇਦਾਰ ਸਿਰ ਹੀ ਭੰਨਿਆਂ।

ਸੂਬੇਦਾਰ ਨੇ ਗ੍ਰੰਥੀ ਦੀ ਗੱਲ ਦੱਸਣੀ ਸ਼ੁਰੂ ਕੀਤੀ....।

...ਅਸਲ ਵਿਚ ਇਸ ਸ਼ਹਿਰ ਦੇ ਇਕ ਗੁਰੂ ਘਰ ਵਿਚ ਪਿਛਲੇ ਦੋ ਸਾਲਾਂ ਤੋਂ ਵੀ ਵੱਧ ਸਮੇਂ ਤੋਂ ਇਕ ਗ੍ਰੰਥੀ ਜਸਪਾਲ ਸਿੰਘ ਸੇਵਾ ਨਿਭਾ ਰਿਹਾ ਸੀ ਕਿ ਅਚਾਨਕ ਹੀ ਉਹ ਗੁਰੂ ਘਰ ਵਿਚੋਂ 'ਫ਼ਰਾਰ' ਹੋ ਗਿਆ। ਇਹ ਸਿੰਘ ਮੂੰਹੋਂ ਤਾਂ ਬੜੀ ਨਿਮਰਤਾ ਵਾਲ਼ਾ ਅਤੇ ਬੜਾ ਮਿੱਠ ਬੋਲੜਾ ਇਨਸਾਨ

ਲੱਗਦਾ ਸੀ, ਪਰ ਮਨ ਦਾ ਬੜਾ ਖੋਟਾ ਬੰਦਾ ਸੀ! ਇਕ ਦਿਨ ਗ੍ਰੰਥੀ ਸਿੰਘ ਨੇ ਸਮੂਹ ਸਾਧ ਸੰਗਤ ਅੱਗੇ ਲਿਖਤੀ ਬੇਨਤੀ ਕੀਤੀ।

-"ਗੁਰੂ ਪਿਆਰੀ, ਸਾਜੀ ਨਿਵਾਜੀ ਸਾਧ ਸੰਗਤ ਜੀ...! ਮੈਂ ਭਾਰਤ ਤੋਂ ਆਪਣੇ ਪ੍ਰੀਵਾਰ ਅਤੇ ਬੱਚਿਆਂ ਨੂੰ ਚਾਰ ਕੁ ਹਫ਼ਤੇ ਲਈ ਇੰਗਲੈਂਡ ਮੰਗਵਾਉਣਾ ਚਾਹੁੰਦਾ ਹਾਂ। ਕਿਰਪਾ ਕਰਕੇ ਸਾਧ ਸੰਗਤ ਮੇਰੇ ਪ੍ਰੀਵਾਰ ਦੀ ਸਪਾਂਸਰਸ਼ਿੱਪ ਅਤੇ ਲੋੜੀਂਦੀ ਮੱਦਦ ਕਰੇ..!" ਗੁਰੂ ਦੀ ਦਿਆਲੂ ਸੰਗਤ ਨੇ ਗ੍ਰੰਥੀ ਸਿੰਘ ਦੀ ਬੇਨਤੀ ਪ੍ਰਵਾਨ ਕਰਕੇ ਚਾਰ ਹਫ਼ਤਿਆਂ ਦਾ ਸਮਾਂ ਸਮਝ ਕੇ ਲੋੜੀਂਦੇ ਪੇਪਰ ਤਿਆਰ ਕਰਵਾ ਦਿੱਤੇ। ਪੇਪਰ ਹੱਥ ਵਿਚ ਆਉਣ ਸਾਰ ਹੀ ਗ੍ਰੰਥੀ ਸਿੰਘ ਮਹੀਨੇ ਦੀ ਛੁੱਟੀ ਲੈ ਕੇ ਭਾਰਤ ਚਲਾ ਗਿਆ। ਮੁੜਨ ਲੱਗਿਆ ਉਹ ਆਪਣੀ ਬੀਵੀ ਨੂੰ ਆਪਣੇ ਨਾਲ਼ ਲੈ ਆਇਆ ਅਤੇ ਬੱਚੇ ਤਿੰਨ ਕੁ ਹਫ਼ਤੇ ਬਾਅਦ ਆ ਗਏ। ਪ੍ਰੀਵਾਰ ਦੇ ਇੰਗਲੈਂਡ ਆਉਣ ਤੋਂ ਕੁਝ ਅਰਸਾ ਬਾਅਦ ਸੰਗਤ ਨੂੰ ਪਤਾ ਲੱਗਿਆ ਕਿ ਗ੍ਰੰਥੀ ਸਿੰਘ ਆਪਣੇ ਪ੍ਰੀਵਾਰ ਅਤੇ ਬੱਚਿਆਂ ਦਾ ਵੀਜ਼ਾ ਆਪਣੀ 'ਸਟੇਅ' ਦੇ ਆਧਾਰ 'ਤੇ ਲੁਆ ਚੁੱਕਾ ਹੈ! ਇਸ ਵਿਚ ਸੰਗਤ ਨੂੰ ਕੀ ਇਤਰਾਜ਼ ਹੋਣਾਂ ਸੀ...? ਪੂਰਾ ਮਹੀਨਾਂ ਭਰ ਗ੍ਰੰਥੀ ਸਿੰਘ ਦਾ ਸਾਰਾ ਪ੍ਰੀਵਾਰ ਗੁਰੂ ਘਰ ਹੀ ਰਿਹਾ। ਚਾਰ ਕੁ ਹਫ਼ਤੇ ਬਾਅਦ ਗੁਰੂ ਘਰ ਦੀ ਪ੍ਰਬੰਧਕ ਕਮੇਟੀ ਨੇ ਗਿਆਨੀ ਜੀ ਨੂੰ ਨਿਮਰਤਾ ਸਹਿਤ ਬੇਨਤੀ ਕਰ ਕੇ ਉਸ ਦਾ ਵਾਅਦਾ ਯਾਦ ਕਰਵਾਇਆ।

-"ਗਿਆਨੀ ਜੀ, ਤੁਸੀਂ ਪ੍ਰੀਵਾਰ ਲਈ ਚਾਰ ਹਫ਼ਤੇ ਦਾ ਸਮਾਂ ਮੰਗਿਆ ਸੀ, ਸੋ ਉਹ ਸਮਾਂ ਹੁਣ ਪੂਰਾ ਹੋ ਗਿਆ ਹੈ..! ਕਿਰਪਾ ਕਰਕੇ ਦੱਸੋ ਕਿ ਆਪਣੇ ਪ੍ਰੀਵਾਰ ਨੂੰ ਹੁਣ ਵਾਪਸ ਦੇਸ਼ ਕਦੋਂ ਭੇਜ ਰਹੇ ਹੋ..?"

ਅੱਗੋਂ ਗਿਆਨੀ ਵੀ ਮੂੰਹ ਵਿਚ 'ਘਾਹ' ਲੈ ਕੇ ਬੇਨਤੀ ਕਰਨ ਲੱਗ ਪਿਆ।

-"ਪ੍ਰਧਾਨ ਸਾਹਿਬਾਨ ਜੀ, ਮੇਰੇ ਪ੍ਰੀਵਾਰ ਤੇ ਬੱਚਿਆਂ ਦੀ ਜ਼ਿੰਦਗੀ ਅਤੇ ਭਵਿੱਖ ਦਾ ਸੁਆਲ ਐ, ਆਪ ਜੀ ਤੇ ਸੰਗਤ ਕਿਰਪਾ ਕਰੋ..! ਜਿੰਨਾਂ ਚਿਰ ਮੈਂ ਇੱਥੇ ਰਹਾਂਗਾ, ਓਨਾਂ ਚਿਰ ਮੇਰਾ ਪ੍ਰੀਵਾਰ ਤੇ ਬੱਚੇ ਵੀ ਮੇਰੇ ਨਾਲ਼ ਰਹਿਣ ਦੀ ਆਗਿਆ ਦਿੱਤੀ ਜਾਵੇ..! ਭਾਰਤ ਵਾਪਸ ਜਾ ਕੇ ਤਾਂ ਇਹ ਰੁਲ਼ ਖੁਲ਼ ਜਾਣਗੇ ਤੇ ਦਰ ਦਰ ਦੀਆਂ ਠੋਕਰਾਂ ਖਾਣਗੇ..! ਮੈਂ ਪ੍ਰਧਾਨ ਜੀ, ਆਪ ਜੀ ਦਾ ਤੇ ਸੰਗਤ ਦਾ ਧੰਨਵਾਦੀ ਹੋਵਾਂਗਾ, ਆਪ ਜੀ ਅਤੇ ਗੁਰੂ ਕੀ ਸੰਗਤ ਮੇਰੀ ਬੇਨਤੀ ਪ੍ਰਵਾਨ ਕਰੇ! ਮੇਰੀ ਇਕ ਬੇਨਤੀ ਪ੍ਰਧਾਨ ਸਾਹਿਬ ਹੋਰ ਐ...!" ਗ੍ਰੰਥੀ ਸਿੰਘ ਨੇ ਗਲ਼ ਵਿਚ ਪੱਲੂ ਪਾਇਆ ਹੋਇਆ ਸੀ।

-"ਫ਼ੁਰਮਾਓ...?" ਪ੍ਰਧਾਨ ਜੀ ਵੀ ਨਿਮਰਤਾ ਵਾਲ਼ੇ ਹੀ ਸਨ।

-"ਮੇਰੀ ਸਟੇਅ ਉਪਰ ਮੇਰੇ ਪ੍ਰੀਵਾਰ ਦੀ ਇਕ ਸਾਲ ਦੀ ਸਟੇਅ ਲਗਵਾ ਦੇਵੋ, ਤੇ ਮੇਰੇ ਪ੍ਰੀਵਾਰ ਨੂੰ ਇਕ ਸਾਲ ਮੇਰੇ ਨਾਲ਼ ਰਹਿਣ ਦੀ ਇਜਾਜ਼ਤ ਦੇ ਦੇਵੋ..! ਇਕ ਸਾਲ ਬਾਅਦ ਮੈਂ ਆਪਣੇ ਪ੍ਰੀਵਾਰ ਦਾ ਰਹਿਣ ਸਹਿਣ ਦਾ ਪ੍ਰਬੰਧ ਆਪਣੇ ਖਰਚੇ 'ਤੇ ਕਿਤੇ ਬਾਹਰ ਕਰ ਲਵਾਂਗਾ...!"

ਗ੍ਰੰਥੀ ਸਿੰਘ ਦੇ ਇਸ ਪਾਏ ਤਰਲੇ ਨੂੰ ਵੀ ਕਮੇਟੀ ਅਤੇ ਸੰਗਤ ਨੇ ਪ੍ਰਵਾਨ ਕਰ ਲਿਆ।

ਇਸ ਦੌਰਾਨ ਗ੍ਰੰਥੀ ਸਿੰਘ ਨੇ ਆਪਣੇ ਬੱਚਿਆਂ ਨੂੰ ਸਕੂਲ ਵਿਚ ਦਾਖ਼ਲਾ ਲੈ ਦਿੱਤਾ ਅਤੇ ਆਪਣੀ ਪਤਨੀ ਨੂੰ ਪ੍ਰਬੰਧਕ ਕਮੇਟੀ ਅਤੇ ਸੰਗਤ ਦੀ ਜਾਣਕਾਰੀ ਤੋਂ ਬਿਨਾਂ ਹੀ ਕੰਮ 'ਤੇ ਵੀ ਲੁਆ ਦਿੱਤਾ। ਪੂਰਾ ਇਕ ਸਾਲ ਗ੍ਰੰਥੀ ਸਿੰਘ ਦਾ ਪ੍ਰੀਵਾਰ ਗੁਰੂ ਘਰ ਦੀ ਰਹਾਇਸ਼ ਵਿਚ ਹੀ ਰਿਹਾ। ਗੁਰੂ ਦੇ ਇਸ ਅਖੌਤੀ ਵਜ਼ੀਰ ਦੀ ਕੰਗਾਲ ਤ੍ਰਿਸ਼ਨਾ ਫ਼ਿਰ ਵੀ ਨਾ ਬੁਝੀ ਅਤੇ ਉਸ ਨੇ ਸੰਗਤ ਦੀ ਦੇਣ ਅਤੇ ਭਰੋਸੇ 'ਤੇ ਇਕ 'ਤੋਪ' ਹੋਰ ਦਾਗ ਦਿੱਤੀ। ਉਸ ਨੇ ਗੁਰੂ ਘਰ ਵਿਚੋਂ 'ਲੈਟਰ-ਪੈਡ' ਚੋਰੀ ਕਰ ਲਏ ਅਤੇ ਬੈਂਕ ਵਿਚ ਜਾ ਕੇ ਗੁਰੂ ਘਰ ਦੇ ਅਕਾਊਂਟ ਦੀ 'ਬੈਂਕ ਸਟੇਟਮੈਂਟ' ਕਢਵਾ ਲਈ...! ਆਪ ਹੀ ਕਮੇਟੀ ਤਰਫ਼ੋਂ ਆਪਣੇ ਸਾਲ਼ਾ ਸਾਹਿਬ ਦੀ ਸਪਾਂਸਰਸ਼ਿੱਪ ਤਿਆਰ ਕਰਕੇ ਸਾਰੀ ਕਮੇਟੀ ਦੇ ਦਸਤਖ਼ਤ ਵੀ ਆਪ ਹੀ ਕਿਸੇ ਤੋਂ ਕਰਵਾ ਲਏ। ਸਪਾਂਸਰਸ਼ਿੱਪ ਆਪਣੀ ਘਰਵਾਲ਼ੀ ਦੇ ਹੱਥ ਦੇ ਕੇ ਸਾਲ਼ਾ ਸਾਹਿਬ ਨੂੰ ਨਾਲ਼ ਲਿਆਉਣ ਲਈ ਭਾਰਤ ਨੂੰ ਜਹਾਜ ਚਾੜ੍ਹ ਦਿੱਤਾ।

ਮਹੀਨੇ ਕੁ ਬਾਅਦ ਹੀ ਗ੍ਰੰਥੀ ਸਿੰਘ ਦੀ ਘਰਵਾਲ਼ੀ ਵਾਪਸ ਆ ਗਈ।

ਗ੍ਰੰਥੀ ਸਿੰਘ ਦੀ ਘਰਵਾਲ਼ੀ ਦੇ ਇੰਗਲੈਂਡ ਪਰਤ ਆਉਣ ਤੋਂ ਕੁਝ ਅਰਸਾ ਬਾਅਦ ਹੀ ਅਚਾਨਕ ਇਕ ਦਿਨ ਬ੍ਰਿਟਿਸ਼ ਅੰਬੈਸੀ ਦਿੱਲੀ ਤੋਂ ਸਬੰਧਿਤ ਗੁਰੂ ਘਰ ਦੀ ਕਮੇਟੀ ਨੂੰ ਸਪਾਂਸਰਸ਼ਿੱਪ ਦੀ ਤਹਿਕੀਕਾਤ ਕਰਨ ਲਈ ਫ਼ੋਨ ਆ ਗਿਆ। ਉਸ ਸਮੇਂ ਗ੍ਰੰਥੀ ਸਾਹਿਬਾਨ ਗੁਰੂ ਘਰ ਵਿਚ ਹਾਜ਼ਰ ਨਹੀਂ ਸਨ ਅਤੇ ਉਹਨਾਂ ਦਾ ਇਕ ਲੜਕਾ ਹੀ ਉਥੇ ਸੀ, ਜਿਸ ਨੇ ਫ਼ੋਨ ਸੁਣਿਆਂ।

-''ਹੈਲੋ..! ਮੇਅ ਆਈ ਸਪੀਕ ਟੂ ਦਾ ਪ੍ਰੈਜ਼ੀਡੈਂਟ ਆਫ਼ ਦਾ ਟੈਂਪਲ ਪਲੀਜ਼...!''

-''ਨੋ੍ਹ ਪ੍ਰੈਜ਼ੀਡੈਂਟ ਹੀਅਰ...! ਨੋ੍ਹ ਹੀਅਰ...ਨਾਟ ਪ੍ਰੈਜੀਡੈਂਟ...!'' ਮੁੰਡੇ ਨੇ ਟੁੱਟੀ ਫ਼ੁੱਟੀ ਅੰਗਰੇਜ਼ੀ ਵਿਚ ਬੁੱਤਾ ਸਾਰਿਆ।

-''ਕੈਨ ਯੂ ਗਿਵ ਮੀ ਹਿਜ਼ ਟੈਲੀਫ਼ੋਨ ਨੰਬਰ ਪਲੀਜ਼...!'' ਫ਼ੋਨ ਕਰਨ ਵਾਲ਼ੇ ਨੂੰ ਵੀ ਸਮਝ ਆ ਗਈ ਕਿ ਅੰਗਰੇਜ਼ੀ ਵੱਲੋਂ ਮੁੰਡੇ ਦਾ ਹੱਥ ਕਾਫ਼ੀ ਤੰਗ ਸੀ।

-''ਨੰਬਰ..? ਹਿਜ ਨੰਬਰ...? ਟੈਲੀਫ਼ੂਨ ਨੰਬਰ...? ਯੈੱਸ-ਯੈੱਸ..!''

-''ਯੈੱਸ...! ਹਿਜ਼ ਟੈਲੀਫ਼ੋਨ ਨੰਬਰ ਪਲੀਜ਼...!''

-''ਯੈੱਸ-ਯੈੱਸ...! ਹਿਜ ਨੰਬਰ...! ਨੋਟ ਨੰਬਰ..!'' ਅੰਗਰੇਜ਼ੀ ਭਾਸ਼ਾ ਦੇ ਛਿੱਤਰੌਲ਼ ਫ਼ੇਰਦੇ ਮੁੰਡੇ ਨੇ ''ਫ਼ੈਵ-ਬੰਨ-ਨੈਨ'' ਕਰਦਿਆਂ ਮੀਤ ਪ੍ਰਧਾਨ ਦਾ ਮੋਬਾਇਲ ਨੰਬਰ ਨੋਟ ਕਰਵਾ ਦਿੱਤਾ। ਕੇਸ ਦੇ ਧੁਰ ਤੱਕ ਪਹੁੰਚਣ ਲਈ ਦਿੱਲੀ ਅੰਬੈਸੀ ਵਾਲ਼ਿਆਂ ਨੇ ਇਕ ਦੋਭਾਸ਼ੀਆ ਲੈ ਕੇ ਫ਼ੋਨ ਕੀਤਾ।

-''ਨਮਸਕਾਰ ਜੀ...!'' ਫ਼ੋਨ ਉਪਰ ਦੋਭਾਸ਼ੀਆ ਹਿੰਦੀ ਬੋਲ ਰਿਹਾ ਸੀ।

-''ਨਮਸਕਾਰ ਜੀ...! ਕੌਣ ਜਨਾਬ ਬੋਲਦੇ ਨੇ...?''

-''ਹਮ ਇੰਗਲੈਂਡ ਕੀ ਅੰਬੈਸੀ ਵਾਲੇ ਦਿੱਲੀ ਸੇ ਬੋਲ ਰਹੇ ਹੈਂ, ਪ੍ਰਧਾਨ ਸਾਹਿਬ ਬੋਲ ਰਹੇ ਨੇ...?''

-''ਨਹੀਂ ਜਨਾਬ, ਮੈਂ ਮੀਤ ਪ੍ਰਧਾਨ ਬੋਲ ਰਿਹਾ ਹਾਂ...!'' ਮੀਤ ਪ੍ਰਧਾਨ ਨੇ ਉੱਤਰ ਦਿੱਤਾ।

-''ਖ਼ੈਰ ਬੜੀ ਖ਼ੁਸ਼ੀ ਹੂਈ ਆਪ ਸੇ ਮਿਲ ਕਰ..! ਜਨਾਬ ਹਮੇਂ ਏਕ ਸਪਾਂਸਰਸ਼ਿੱਪ ਮਿਲੀ ਹੈ..! ਕੀ ਆਪ ਕੇ ਗੁਰਦੁਆਰਾ ਕੀ ਕਮੇਟੀ ਨੇ ਕਿਸੀ ਕੋ ਸਪਾਂਸਰ ਕੀਆ ਹੈ, ਕਿਆ ਯੇ ਸਹੀ ਹੈ...?''

-''ਨਹੀਂ ਜਨਾਬ, ਹਮਨੇ ਤੋ ਕਿਸੀ ਕੋ ਭੀ ਸਪਾਂਸਰ ਨਹੀਂ ਕੀਆ..!'' ਹੈਰਾਨੀਂ ਵਿਚ ਮੀਤ ਪ੍ਰਧਾਨ ਦਾ ਮੂੰਹ ਅੱਡਿਆ ਗਿਆ। ਉਸ ਦੇ ਰਿਕਾਰਡ ਵਿਚ ਤਾਂ ਕੋਈ ਵੀ ਗੱਲ ਨਹੀਂ ਸੀ।

-''ਜਨਾਬ ਇਸ ਮੇਂ ਲਿਖਾ ਹੈ ਕਿ ਆਪ ਕੀ ਕਮੇਟੀ ਨੇ ਏਕ ਭੂਪਿੰਦਰ ਸਿੰਘ ਨਾਮ ਕੇ ਆਦਮੀ ਕੋ ਸਪਾਂਸਰ ਕੀਆ ਹੈ...!''

-''ਨਹੀਂ ਜੀ ਐਸੀ ਤੋ ਕੋਈ ਬਾਤ ਹੀ ਨਹੀਂ ਹੈ ਔਰ ਨਾ ਹੀ ਹਮ ਕੋ ਕਿਸੀ ਆਦਮੀ ਕੀ ਜ਼ਰੂਰਤ ਹੈ...! ਔਰ ਨਾ ਹੀ ਹਮ ਕਿਸੀ ਭੂਪਿੰਦਰ ਸਿੰਘ ਨਾਮ ਕੇ ਆਦਮੀ ਕੋ ਜਾਨਤੇ ਹੈਂ...!'' ਮੀਤ ਪ੍ਰਧਾਨ ਦੇ ਮੂੰਹ ਤੋਂ ਮੱਖੀ ਉੱਡਣੀ ਬੰਦ ਹੋ ਗਈ।

-''ਜਨਾਬ ਇਸ ਮੇਂ ਯੇਹ ਭੀ ਲਿਖਾ ਹੈ ਕੀ ਆਪ ਕੋ ਏਕ ਤਬਲੇ ਵਾਲੇ ਆਦਮੀ ਕੀ ਜ਼ਰੂਤ ਹੈ..! ਵੋ ਜ਼ਰੂਰਤ ਭੂਪਿੰਦਰ ਸਿੰਘ ਪੂਰੀ ਕਰਨੇ ਕੇ ਬਿਲਕੁਲ ਕਾਬਲ ਹੈ..!'' ਸੁਣ ਕੇ ਪ੍ਰਧਾਨ ਨੂੰ ਚੱਕਰ ਆ ਗਿਆ ਕਿ ਇਹ ਕਾਰਸ਼ਤਾਨੀ ਕਿਸ ਦੀ ਹੋਈ...? ਉਸ ਦੇ ਹੱਥੋਂ ਟੈਲੀਫ਼ੋਨ ਡਿੱਗਣ ਵਾਲ਼ਾ ਹੋਇਆ ਪਿਆ ਸੀ।

-''ਜਨਾਬ ਹਮਾਰੇ ਪਾਸ ਤੋ ਦੋ ਤਬਲਾ ਵਾਦਕ ਹੈਂ..! ਹਮੇਂ ਕਿਸੀ ਕੀ ਭੀ ਜ਼ਰੂਰਤ ਨਹੀਂ ਹੈ...! ਆਪ ਕੋ ਕੋਈ ਗਲਤ ਫ਼ਹਿਮੀਂ ਹੂਈ ਹੈ..!''

-''ਤੋ ਫ਼ਿਰ ਹਮ ਇਸ ਸਪਾਂਸਰ ਕੋ ਕਿਆ ਸਮਝੇਂ...?''

-''ਏਕ ਮਿੰਨਟ ਜਨਾਬ..! ਯੇਹ ਸਪਾਂਸਰ ਭੇਜੀ ਕਿਸ ਨੇ ਹੈ...?''

-''ਇਸ ਖ਼ਤ ਕੇ ਪੀਛੇ ਕਿਸੀ ਜਸਪਾਲ ਸਿੰਘ ਕਾ ਨਾਮ ਹੈ ਔਰ ਯੇਹ ਕਿਸੀ ਭੂਪਿੰਦਰ ਸਿੰਘ ਕੇ ਲੀਏ ਭੇਜੀ ਗਈ ਹੈ..!''

-''ਸਮਝ ਆਇਆ ਜਨਾਬ..! ਅਬ ਸਮਝ ਆਇਆ...! ਯੇਹ ਜਸਪਾਲ ਸਿੰਘ ਹਮਾਰਾ ਗ੍ਰੰਥੀ ਸਿੰਘ ਹੈ..! ਉਸੀ ਨੇ ਆਪਨੇ ਕਿਸੀ ਰਿਸ਼ਤੇਦਾਰ ਕੋ ਧੋਖੇ ਸੇ ਭੇਜੀ ਹੋਗੀ..! ਆਪ ਕਿਰਪਾ ਕਰਕੇ ਏਕ ਕਾਮ ਕਰੇਂ..!''

-"ਬੋਲੀਏ...?"

-"ਯੇਹ ਕਾਮ ਬੋਗਸ ਹੈ..! ਆਪ ਹਮੇਂ ਇਸ ਸਪਾਂਸਰ ਕੀ ਫ਼ੋਟੋ ਕਾਪੀ ਈ-ਮੇਲ ਕਰ ਦੇਂ, ਯਾ ਇਸ ਕੋ ਹਮਾਰੇ ਗੁਰੂ ਘਰ ਕੇ ਫ਼ੈਕਸ ਨੰਬਰ ਪੇ ਫ਼ੈਕਸ ਕਰ ਦੇਂ..! ਔਰ ਏਕ ਔਰ ਬੇਨਤੀ ਹੈ...!"

-"ਇਸ ਭੁਪਿੰਦਰ ਸਿੰਘ ਨਾਮ ਕੇ ਲੜਕੇ ਕੋ ਹਮਾਰੀ ਸਪਾਂਸਰਸ਼ਿੱਪ ਪੇ ਕੋਈ ਵੀਜ਼ਾ ਮੱਤ ਦੇਨਾ..! ਕਿਉਂ ਕੀ ਯੇਹ ਸਪਾਂਸਰ ਝੂਠੀ ਹੈ..! ਇਸ ਕੇ ਬਾਰੇ ਮੇਂ ਹਮਾਰੀ ਕਮੇਟੀ ਕੋ ਕੋਈ ਭੀ ਜਾਨਕਾਰੀ ਨਹੀਂ ਹੈ, ਹਮ ਇਸ ਕੀ ਇੰਨਕੁਆਰੀ ਕਰਵਾਤੇ ਹੈਂ, ਆਪ ਇਸ ਸਪਾਂਸਰਸ਼ਿੱਪ ਕੀ ਫ਼ੋਟੋ ਕਾਪੀ ਹਮੇਂ ਫ਼ੈਕਸ ਕਰੇਂ ਯਾ ਈ-ਮੇਲ ਭੇਜ ਦੋ...!"

-"ਅਬੀ ਭੇਜ ਦੇਤੇ ਹੈਂ ਜਨਾਬ...!"

ਫ਼ੋਨ ਕੱਟੇ ਗਏ।

ਮੀਤ ਪ੍ਰਧਾਨ ਨੇ ਕਮੇਟੀ ਦੀ ਮੀਟਿੰਗ ਸੱਦ ਲਈ। ਉਸ ਦੇ ਭਾਅ ਦੀ ਬਣ ਗਈ ਸੀ ਕਿ ਗੁਰੂ ਘਰ ਦੇ ਨਾਲ਼ ਨਾਲ਼ ਪ੍ਰਬੰਧਕ ਕਮੇਟੀ ਦੀ ਵੀ ਪੱਟੀ ਮੇਸ ਹੋਵੇਗੀ ਅਤੇ ਬਦਨਾਮੀਂ ਨੂੰ ਥਾਂ ਹੋਵੇਗੀ। ਦਿੱਲੀ ਦਫ਼ਤਰ ਵੱਲੋਂ ਸਪਾਂਸਰਸ਼ਿੱਪ ਦੀ ਕਾਪੀ ਆ ਗਈ ਸੀ। ਸੱਚਾਈ ਜਾਣ ਕੇ ਸਾਰੀ ਕਮੇਟੀ ਪਾੜ ਵਿਚ ਫੜੇ ਚੋਰ ਵਾਂਗ ਝਾਕ ਰਹੀ ਸੀ ਕਿ ਇਹ ਕੀ ਹੋ ਰਿਹਾ ਸੀ..? ਅਤੇ ਕੌਣ ਕਰ ਜਾਂ ਕੌਣ ਕਰਵਾ ਰਿਹਾ ਸੀ..? ਗੱਲ ਦੀ ਪੈੜ ਤੁਰਦੀ ਤੁਰਦੀ ਆਖਰ ਗ੍ਰੰਥੀ ਸਿੰਘ 'ਤੇ ਆ ਖੜ੍ਹੀ!

ਗ੍ਰੰਥੀ ਸਿੰਘ ਨੂੰ ਬਿਠਾ ਕੇ ਕਰੜਾ ਹੋ ਕੇ ਪੁੱਛਿਆ ਗਿਆ। ਪਹਿਲਾਂ ਤਾਂ ਗ੍ਰੰਥੀ ਸਿੰਘ ਨੇ ਪੈਰਾਂ 'ਤੇ ਪਾਣੀਂ ਨਾ ਪੈਣ ਦਿੱਤਾ। ਪਰ ਜਦੋਂ ਉਸ ਨੂੰ ਪੁਲੀਸ ਅਤੇ ਹੋਮ ਆਫ਼ਿਸ ਦੇ ਕਾਨੂੰਨਾਂ ਬਾਰੇ ਰੜਕਾ ਕੇ ਹੋਰ ਕਰੜਾਈ ਕੀਤੀ ਤਾਂ ਗ੍ਰੰਥੀ ਦੇ ਪੈਰ ਉੱਖੜ ਗਏ ਅਤੇ ਉਹ ਸਾਰਾ ਕੁਝ ਭੁੱਟ-ਭੁੱਟ ਮੰਨ ਗਿਆ।

-"ਸਾਧ ਸੰਗਤ ਜੀ, ਇਹ ਬੇਈਮਾਨੀ ਦਾ ਕਾਰਾ ਤਾਂ ਮੈਂ ਆਪਣੀ ਸਿੰਘਣੀਂ ਦੇ ਆਖੇ ਲੱਗ ਕੇ ਕਰ ਬੈਠਾ..! ਮੈਂ ਗੁਰੂ ਕੀ ਸੰਗਤ ਦਾ ਦੋਸ਼ੀ ਹਾਂ, ਸਤਿਕਾਰਯੋਗ ਸੰਗਤ ਅਤੇ ਕਮੇਟੀ ਮੈਨੂੰ ਜੋ ਸੇਵਾ ਲਾਵੇਗੀ, ਮੈਂ ਪ੍ਰਵਾਨ ਕਰਾਂਗਾ..! ਮੈਨੂੰ ਮੁਆਫ਼ੀ ਬਖ਼ਸ਼ੀ ਜਾਵੇ...! ਬੰਦਾ ਗੁਨਾਹਗਾਰ ਅਤੇ ਸੰਗਤ ਬਖ਼ਸ਼ਣਹਾਰ ਹੈ, ਸੰਗਤ ਜੀ ਬਖ਼ਸ਼ ਲਓ..!" ਉਹ ਗਲ਼ ਵਿਚ ਫ਼ਿਰ ਪੱਲੂ ਪਾਈ ਖੜ੍ਹਾ ਸੀ।

-"ਹਾਂ ਜੀ, ਗੁਰੂ ਦੀ ਪਿਆਰੀ ਸਾਧ ਸੰਗਤ, ਹੁਣ ਕੀ ਹੋਣਾਂ ਚਾਹੀਦੈ...?" ਪ੍ਰਧਾਨ ਨੇ ਬੇਥਵੀ ਗੱਲ ਸੰਗਤ ਅੱਗੇ ਹੀ ਰੱਖੀ।

-"ਗ੍ਰੰਥੀ ਸਿੰਘ ਆਪਣੀ ਗਲਤੀ ਆਪਣੇ ਹੱਥ ਨਾਲ਼ ਲਿਖ ਕੇ ਮੰਨੇਂ, ਫੇਰ ਮੁਆਫ਼ ਵੀ ਕੀਤਾ ਜਾ ਸਕਦੈ...!" ਸੰਗਤ ਨੇ ਵੀ ਬਖ਼ਸ਼ਣ ਦੇ ਮੂਡ ਵਿਚ ਫ਼ਰਾਖ਼ਦਿਲੀ ਵਿਖਾਈ।

-''ਮੈਨੂੰ ਮਨਜ਼ੂਰ ਹੈ ਜੀ..! ਸੰਗਤ ਦਾ ਅਤੇ ਕਮੇਟੀ ਦਾ ਬਚਨ ਸਿਰ ਮੱਥੇ...!'' ਗ੍ਰੰਥੀ ਸਿੰਘ ਨੇ ਲਿਖਤੀ ਰੂਪ ਵਿਚ ਆਪਣੀ ਗਲਤੀ ਸੰਗਤ ਅਤੇ ਕਮੇਟੀ ਤੋਂ ਮੰਗ ਲਈ।

ਮੁਆਫ਼ੀਨਾਮਾ ਕਮੇਟੀ ਦੀ ਫ਼ਾਈਲ ਵਿਚ ਰੱਖ ਲਿਆ ਗਿਆ...।

-''ਤੇ ਫ਼ੇਰ ਕੀ ਹੋਇਆ...?'' ਅਮਨ ਬੜੈਚ ਨੇ ਪੁੱਛਿਆ।

-''ਹੋਣਾਂ ਕੀ ਸੀ..? ਫ਼ਰਾੜੀ ਬੰਦਾ ਕਿਤੇ ਪੈਰ ਲਾਉਂਦੈ...? ਉਹ ਕਮੇਟੀ ਦੀਆਂ ਅੱਖਾਂ 'ਚ ਘੱਟਾ ਪਾ ਕੇ, ਇੰਗਲੈਂਡ 'ਚ ਈ ਕਿਤੇ ਆਸੇ ਪਾਸੇ ਜਾ ਕੇ ਰਹਿਣ ਲੱਗ ਪਿਆ..! ਵੀਜ਼ਾ ਉਹਦਾ ਖ਼ਤਮ ਹੋਣ ਵਾਲ਼ੈ, ਹੁਣ ਕਮੇਟੀ ਨੇ ਉਸ ਦਾ ਨਾਂ ਤੇ ਹੁਲੀਆ ਪੁਲ਼ਸ ਤੇ ਹੋਮ ਆਫ਼ਿਸ ਵਾਲ਼ਿਆਂ ਨੂੰ ਦਿੱਤਾ ਹੋਇਐ..! ਹੁਣ ਕਮੇਟੀ ਤੇ ਸੰਗਤ ਉਹਦੇ 'ਤੇ ਖਿਝੀ ਪਈ ਐ..!''

-''ਖਿਝਣਾਂ ਈ ਐਂ ਯਾਰ..! ਐਡੇ ਐਡੇ ਧੋਖੇ...? ਤੇ ਉਹ ਵੀ ਗੁਰੂ ਘਰ ਤੇ ਸੰਗਤ ਨਾਲ਼...?''

-''ਐਹੋ ਜੇ ਦਗੇਬਾਜ਼ ਨੂੰ ਤਾਂ ਜੇਲ੍ਹ ਕਰਵਾ ਕੇ ਡਿਪੋਰਟ ਕਰਵਾਉਣਾ ਚਾਹੀਦੈ..!''

-''ਪੁਲ਼ਸ ਨੂੰ ਤੇ ਇੰਮੀਗਰੇਸ਼ਨ ਵਾਲ਼ਿਆਂ ਨੂੰ ਕਮੇਟੀ ਨੇ ਕਿਹੈ, ਬਈ ਜਿੱਥੇ ਮਿਲ਼ੇ, ਬੱਸ ਇੰਡੀਆ ਦੀ ਟਿਕਟ ਕੱਟ ਦਿਓ..! ਬੋਲ ਦਿਓ ਸੋ ਨਿਹਾਲ..!''

-''ਬੋਲਣੀਂ ਵੀ ਚਾਹੀਦੀ ਐ..! ਜਦੋਂ ਗੁਰੂ ਘਰ ਦੇ ਮੁੱਖ ਵਜ਼ੀਰ ਈ ਫ਼ਰਾਡ ਕਰਨ ਲੱਗ ਪਏ, ਸਾਡੇ ਅਰਗੇ ਕੀ ਰੰਗ ਲਿਆਉਣਗੇ..?'' ਬੜੈਚ ਹੱਸਿਆ।

-''ਸਾਡੇ ਅਰਗੇ ਤਾਂ ਪੱਟਣਗੇ ਖ਼ੁਰਗੋ...!''

-''ਉਏ ਉਹਨਾਂ ਨੇ ਤਾਂ ਅੱਕਿਆਂ ਵਿਆਂ ਨੇ ਸਾਰੇ ਗੁਰੂ ਘਰਾਂ ਨੂੰ ਬੇਨਤੀ ਕੀਤੀ ਐ ਬਈ ਇਹ ਸਿੰਘ ਜਿੱਥੇ ਮਿਲ਼ੇ, ਸਾਨੂੰ ਖ਼ਬਰ ਕਰੋ, ਅਸੀਂ ਇਹ ਪੁਲ਼ਸ ਨੂੰ ਦੇਣੈਂ..!''

-''ਯਾਰ ਇਕ ਗੱਲ ਐ...!'' ਵਰੋਲ਼ੇ ਨੇ ਅਮਨ ਬੜੈਚ ਦੇ ਗੋਡੇ 'ਤੇ ਧੱਫ਼ਾ ਜਿਹਾ ਮਾਰਿਆ।

-''ਕੀ...?''

-''ਜਿਹੜਾ ਰੱਬ ਤੋਂ ਮਾੜਾ ਮੋਟਾ ਡਰਦੇ ਐ, ਇਹ ਵੀ ਕਦੇ ਕਦਾਈਂ ਗੁਰੂ ਘਰ ਜਾਣ ਆਲ਼ੇ ਈ ਡਰਦੇ ਐ..! ਇਹ ਚੌਵੀ ਘੰਟੇ ਗੁਰੂ ਕੋਲ਼ੇ ਰਹਿਣ ਆਲ਼ਿਆਂ ਨੂੰ ਉਹਦੇ ਕੋਲ਼ੋਂ ਕੋਈ ਡਰ ਭੈਅ ਨ੍ਹੀ ਆਉਂਦਾ...!''

-''ਯਾਰ ਜੇ ਡਰ ਭੈਅ ਆਉਂਦਾ ਹੋਵੇ ਤਾਂ ਇਹ ਐਹੋ ਜੇ ਕਾਰੇ ਨਾ ਕਰਨ..!''

-''ਇਹ ਤਾਂ ਗੁਰੂ ਦੀ ਹਜ਼ੂਰੀ 'ਚ ਇਕ ਦੂਜੇ ਦੀ ਪੱਗ ਲਾਹੁੰਣ ਲੱਗੇ 'ਸੀ' ਨ੍ਹੀ ਕਰਦੇ...! ਹੋਰ ਇਹਨਾਂ ਨੂੰ ਡਰ ਕਾਹਦਾ ਹੋਊ..? ਹੁੰਦੇ ਐ ਕਿ ਨਹੀਂ ਗੁਰੂ ਦੀ ਹਜੂਰੀ 'ਚ ਛਿੱਤਰੋ ਛਿੱਤਰੀ..? ਕਦੇ ਕਿਸੇ ਨੇ ਸੋਚਿਐ ਬਈ ਇੱਥੇ ਸਾਡੇ ਗੁਰੂ ਦਾ ਪ੍ਰਕਾਸ਼ ਐ ਤੇ ਉਹ ਹਾਜ਼ਰ ਨਾਜ਼ਰ ਐ...?''

-''ਆਹੀ ਗੱਲਾਂ ਜੇ ਥੋਨੂੰ ਮੈਂ ਆਖਦਾ, ਤੁਸੀਂ ਮੇਰੇ ਗਲ਼ ਪੈ ਜਾਣਾ ਸੀ ਬਈ ਕਾਮਰੇਡ ਸਾਡੇ ਬੰਦਿਆਂ ਦੀ ਨਿਖੇਧੀ ਕਰਦੈ...!''

-''ਨਹੀਂ ਕਾਮਰੇਡਾ..! ਸੱਚ ਤਾਂ ਸੱਚ ਈ ਐ..! ਚੋਰ ਦੀ ਮਾਂ ਤੇ ਕੋਠੀ 'ਚ ਮੂੰਹ ਆਲ਼ੀ ਗੱਲ ਐ...! ਜੇ ਅਸੀਂ ਇਹਨਾਂ ਨੂੰ ਕੋਈ ਰੈਅ ਦਿੰਨੇਂ ਐਂ, ਤਾਂ ਆਖਣਗੇ, ਲੈ ਮੁੰਨੇ ਮੂੰਹ ਆਲ਼ੇ ਸਾਨੂੰ ਮੱਤਾਂ ਦਿੰਦੇ ਐ...! ਕਹਿਣਗੇ ਪਹਿਲਾਂ ਤੁਸੀਂ ਗੁਰੂ ਵਾਲ਼ੇ ਬਣ ਕੇ ਆਓ, ਫੇਰ ਗੱਲ ਕਰਿਓ...!''

-''ਥੋਨੂੰ ਮੈਂ ਇਕ ਕਾਮਰੇਡ ਮਿਸਤਰੀ ਗੱਲ ਸੁਣਾਵਾਂ...?'' ਕਾਮਰੇਡ ਬੋਲਿਆ।

-''ਸੁਣਾਂ...! ਗੱਲਾਂ ਸੁਣਨ ਨੂੰ ਤਾਂ ਆਪਾਂ ਮਹਿਫ਼ਲ ਲਾਈ ਐ...!''

-''ਸਾਡੇ ਇਲਾਕੇ 'ਚ ਇਕ ਸੰਤ ਜੀ ਸੀ..! ਉਹਨਾਂ ਨੇ ਬੜੇ ਗੁਰਦੁਆਰਿਆਂ ਦੀ ਸੇਵਾ ਕਰਵਾਈ..! ਸਾਡੇ ਪਿੰਡ ਵੀ ਗੁਰਦੁਆਰੇ ਦੀ ਸੇਵਾ ਚੱਲ ਰਹੀ ਸੀ..!''

-''ਅੱਛਾ...!''

-''ਉਥੇ ਇਲਾਕੇ ਦਾ ਕੋਈ ਸੌ ਡੇਢ੍ਹ ਸੌ ਮਿਸਤਰੀ ਲੱਗਿਆ ਵਾ ਤੇ ਹੋਰ ਦਿਹਾੜੀਆਂ, ਕਾਮਿਆਂ ਤੇ ਸੇਵਾਦਾਰਾਂ ਦੀ ਤਾਂ ਕੋਈ ਹਾਥ ਈ ਨ੍ਹੀ ਸੀ...!''

-''ਕਿੱਥੋਂ ਹੋਣੀਂ ਸੀ..? ਲੋਕਾਂ 'ਚ ਸ਼ਰਧਾ ਈ ਐਨੀਂ ਐਂ...!''

-''ਲਓ ਜੀ, ਮਿਸਤਰੀ ਤੇ ਦਿਹਾੜੀਏ ਲੱਗੇ ਵੇ, ਤੇ ਸੰਤ ਜੀ ਨੇ ਆ ਦਰਸ਼ਣ ਦਿੱਤੇ..! ਕਥਾ ਕੀਰਤਨ ਤੋਂ ਬਾਅਦ ਸੰਤ ਜੀ ਆਪਣੇ ਗੜਵਈ ਨੂੰ ਆਖਣ ਲੱਗੇ ਬਈ ਅੱਜ ਪਹਿਲਾਂ ਮਿਸਤਰੀਆਂ ਦਾ ਹਿਸਾਬ ਕਰ ਦੇਈਏ, ਕੱਲ੍ਹ ਨੂੰ ਦਿਹਾੜੀਆਂ ਦਾ ਹਿਸਾਬ ਕਰਾਂਗੇ..!''

-''ਕਰਨਾ ਈ ਪੈਣਾਂ ਸੀ..! ਅਗਲੇ ਵੀ ਕਬੀਲਦਾਰ ਹੋਣਗੇ..!''

-''ਚਲੋ ਜੀ..! ਸੰਤ ਜੀ ਨੇ ਸਾਰੇ ਮਿਸਤਰੀਆਂ ਨੂੰ ਕੋਲ਼ ਸੱਦ ਲਿਆ ਤੇ ਲੱਗ ਪਿਆ ਹਿਸਾਬ ਕਿਤਾਬ ਹੋਣ...! ਸੰਤ ਜੀ ਇਕ ਮਿਸਤਰੀ ਨੂੰ ਬੁਲਾ ਲਿਆ ਕਰਨ, ਤੇ ਪੁੱਛਿਆ ਕਰਨ; ਹਾਂ ਬਈ ਪੁਰਖ਼ਾ...! ਕਿੰਨੀਆਂ ਦਿਹਾੜੀਆਂ ਲੱਗੀਐਂ..? ਅਗਲਾ ਕਹੇ ਪੰਦਰਾਂ ਲੱਗੀਐਂ ਜੀ..! ਤੇ ਸੰਤ ਜੀ ਪੁੱਛਣ; ਤੇ ਰੱਬ ਦੇ ਘਰ ਨੂੰ ਕਿੰਨੀਆਂ ਅਰਪਨ ਕਰਨੀਐਂ...? ਅਗਲਾ ਹੱਥ ਜੋੜ ਕੇ ਬੇਨਤੀ ਕਰੇ,

ਪੰਜ ਕੱਟ ਲਓ ਜੀ ਤੇ ਦਸਾਂ ਦੇ ਪੈਸੇ ਦੇ ਦਿਓ...! ਚਲੋ ਸੰਤ ਜੀ ਗੜਵਈ ਨੂੰ ਪੈਸੇ ਦੇਣ ਲਈ ਇਸ਼ਾਰਾ ਕਰ ਦਿਆ ਕਰਨ...! ਕਰਦੇ ਕਰਾਉਂਦੇ ਕਾਮਰੇਡ ਮਿਸਤਰੀ ਦੀ ਵਾਰੀ ਆ ਗਈ...!''

-''ਫੇਰ ਉਹਨੇ ਕੀ ਸੱਪ ਕੱਢਿਆ..?''

-''ਕੋਈ ਖੜੱਪਾ ਈ ਕੱਢਿਆ ਹੋਣੈਂ..! ਨਿੱਕੇ ਮੋਟੇ ਤਾਂ ਇਹਨਾਂ ਕੋਲ਼ੇ ਹੁੰਦੇ ਈ ਨ੍ਹੀ..!''

-''ਤੁਸੀਂ ਸੁਣ ਤਾਂ ਲਓ..! ਆਬਦਾ ਈ ਭੂਚਾਲ਼ ਪਾ ਲਿਆ...! ਹਾਂ ਬੋਲ ਕਾਮਰੇਡਾ..!''

-''ਸੰਤ ਜੀ ਪੁੱਛਣ ਲੱਗੇ; ਹਾਂ ਭਾਈ ਕਿੰਨੀਆਂ ਦਿਹਾੜੀਆਂ ਲੱਗੀਐਂ..? ਮਿਸਤਰੀ ਕਹਿੰਦਾ, ਜੀ ਵੀਹ ਦਿਹਾੜੀਆਂ ਲੱਗੀਐਂ...! ਤੇ ਸੰਤ ਜੀ ਪੁੱਛਣ ਅਖੇ ਲੈਣੀਐਂ ਕਿੰਨੀਐਂ...? ਤੇ ਕਾਮਰੇਡ ਪਤਾ ਕੀ ਕਹਿੰਦਾ...?''

-''ਕੀ ਕਹਿੰਦਾ...?'' ਸਾਰੇ ਹੀਂਗਣਾਂ ਛੁੱਟਣ ਵਾਂਗ ਬੋਲੇ!

-''ਕਹਿੰਦਾ ਜੀ ਦਿਹਾੜੀਆਂ ਵੀਹ ਲੱਗੀਐਂ ਤੇ ਲੈਣੀਐਂ ਤੀਹ ਐ...!''

-''ਬੜਾ ਘਤਿੱਤੀ ਸੀ ਬਈ...!'' ਹਾਸੜ ਮੱਚ ਗਈ।

-''ਸੰਤ ਜੀ ਹੈਰਾਨ, ਬਈ ਇਹ ਕਿਹੋ ਜਿਆ ਬੰਦੈ..? ਵੀਹ ਦਿਹਾੜੀਆਂ ਲਾ ਕੇ ਮੰਗਦਾ ਪਤੰਦਰ ਤੀਹ ਐ..! ਜਦੋਂ ਸੰਤ ਜੀ ਨੇ ਕਾਰਨ ਪੁੱਛਿਆ ਤਾਂ ਮਿਸਤਰੀ ਆਖਣ ਲੱਗਿਆ; ਸੰਤ ਜੀ ਤੁਸੀਂ ਈ ਨਿੱਤ ਬਚਨ ਕਰਦੇ ਹੁੰਨੇਂ ਐਂ ਬਈ ਬੰਦਾ ਤਾਂ ਮੰਗਤਾ ਐ, ਉਹਨੂੰ ਰੱਬ ਤੋਂ ਈ ਮੰਗਣਾਂ ਚਾਹੀਦੈ..! ਸੰਤ ਜੀ ਹੁਣ ਤੁਸੀਂ ਆਪ ਸੋਚ ਕਰੋ ਬਈ ਮੈਂ ਹੈਗਾ ਕਾਮਰੇਡ..! ਤੇ ਰੱਬ ਨੂੰ ਮੰਨਦਾ ਨ੍ਹੀ ਤੇ ਨਾ ਈ ਮੈਂ ਰੱਬ ਨੂੰ ਕਿਤੇ ਦੇਖਿਐ..! ਤੇ ਤੁਸੀਂ ਹੈਗੇ ਰੱਬ ਦੇ ਬੰਦੇ..! ਥੋਨੂੰ ਤਾਂ ਮੈਂ ਨਿੱਤ ਦੇਖਦੈਂ...! ਹੁਣ ਤੁਸੀਂ ਦੱਸੋ ਬਈ ਜਿਹੜੇ ਰੱਬ ਨੂੰ ਮੈਂ ਕਦੇ ਦੇਖਿਆ ਈ ਨ੍ਹੀ, ਓਸ ਰੱਬ ਤੋਂ ਕਿਵੇਂ ਮੰਗਾਂ..? ਮੈਂ ਤਾਂ ਥੋਡੇ ਈ ਨਿੱਤ ਦਰਸ਼ਣ ਕਰਦੈਂ, ਥੋਡੇ ਤੋਂ ਈ ਮੰਗੂੰ...? ਤੁਸੀਂ ਜਦੋਂ ਰੱਬ ਮਿਲ਼ੇ, ਉਹਨੂੰ ਹਿਸਾਬ ਕਿਤਾਬ ਦੇ ਦਿਓ ਬਈ ਥੋਡਾ ਇਕ ਭਗਤ ਐ ਕਾਮਰੇਡ, ਉਹਨੂੰ ਦਸ ਦਿਹਾੜੀਆਂ ਵੱਧ ਦੇ ਦਿੱਤੀਐਂ...! ਤੇ ਨਹੀਂ ਤੁਸੀਂ ਮੈਨੂੰ ਰੱਬ ਦਿਖਾ ਦਿਓ, ਦਿਹਾੜੀਆਂ ਮੈਂ ਦਸ ਕੀ, ਵੀਹ ਵੱਧ ਲੈ ਲਊਂ...! ਮੇਰੇ ਤਾਂ ਘਰੇ ਬਾਲ ਬੱਚੇ ਐ, ਘਰਵਾਲ਼ੀ ਐ, ਮੈਂ ਤਾਂ ਉਹਨਾਂ ਨੂੰ ਦਿਹਾੜੀਆਂ ਕਰ ਕਰ ਕੇ ਈ ਖੁਆਉਨੈਂ ਜੀ, ਕਥਾ ਕੀਰਤਨ ਤਾਂ ਮੈਨੂੰ ਆਉਂਦਾ ਨ੍ਹੀ...!''

ਇਕ ਵਾਰ ਫ਼ਿਰ ਹਾਸਾ ਉਚਾ ਉਠਿਆ।

-''ਗੱਲ ਤਾਂ ਸਹੀ ਐ ਯਾਰ...!''

-''ਫ਼ੇਰ ਕੀ ਹੋਇਆ...?''

-"ਹੋਣਾਂ ਕੀ ਸੀ...? ਉਹੀ ਹੋਇਆ, ਜੋ ਡਾਢੇ ਕਰਦੇ ਆਏ ਐ..! ਮਿਸਤਰੀ ਨੂੰ ਉਹਦੀਆਂ ਬਣਦੀਆਂ ਵੀਹਾਂ ਦਿਹਾੜੀਆਂ ਦੇ ਪੈਸੇ ਦੇ ਕੇ ਵਿਦਾਅ ਕਰ ਦਿੱਤਾ ਤੇ ਮੁੜ ਕੇ ਉਸ ਨੂੰ ਕੰਮ 'ਤੇ ਆਉਣੋਂ ਰੋਕ ਦਿੱਤਾ...!"

ਦੇਰ ਰਾਤ ਤੱਕ ਮਹਿਫ਼ਲ ਜੁੜੀ ਰਹੀ।

ਫ਼ਿਕਰਾਂ ਅਤੇ ਕੰਮ ਦੇ ਮਧੋਲ਼ੇ ਮਨ ਸ਼ਾਂਤ ਹੋਏ ਸਨ।

ਕਿਸ਼ਤ 12

ਕ੍ਰਿਸਮਿਸ ਦੇ ਦਿਨ ਸਨ!

ਖ਼ਰੀਦਾ-ਫ਼ਰੋਖ਼ਤੀ ਵਿਚ ਗੋਰੇ ਲੋਕ ਪਾਗਲ ਹੋਏ ਫ਼ਿਰਦੇ ਸਨ।

ਲਾਲ ਸਿੰਘ ਹੋਰਾਂ ਨੂੰ ਫ਼ੈਕਟਰੀ ਵੱਲੋਂ ਦੋ ਹਫ਼ਤੇ ਦੀਆਂ ਛੁੱਟੀਆਂ ਸਨ। ਸਾਰਿਆਂ ਨੂੰ 'ਕ੍ਰਿਸਮਿਸ ਬੋਨਸ' ਮਿਲ਼ਿਆ ਸੀ। ਲਾਲ ਸਿੰਘ ਕੋਲ਼ ਕਾਫ਼ੀ ਪੈਸੇ ਜਮਾਂਹ ਸਨ। ਹੁਣ ਉਹ ਆਪਣਾ ਪ੍ਰੀਵਾਰ ਮੰਗਵਾਉਣ ਬਾਰੇ ਸੋਚਣ ਲੱਗ ਪਿਆ ਸੀ। ਸਿੰਘਾਪੁਰ ਤੋਂ ਲਿਆਂਦੇ ਪੈਸੇ ਵੀ ਉਸ ਨੇ ਬੈਂਕ ਵਿਚ ਰੱਖੇ ਹੋਏ ਸਨ। ਅੱਜ ਲਾਲ ਸਿੰਘ ਕ੍ਰਿਸਮਿਸ ਦੀ ਖ਼ੁਸ਼ੀ ਵਿਚ ਤਿੰਨ ਬੋਤਲਾਂ ਅਤੇ ਤਿੰਨ ਹੀ ਮੁਰਗੇ ਫੜ ਲਿਆਇਆ ਸੀ। ਅੱਜ ਕਾਮਰੇਡ ਵੀ ਸਵੇਰ ਦਾ ਦਾਲਾਂ-ਸਬਜ਼ੀਆਂ ਬਣਾਂ ਰਿਹਾ ਸੀ।

ਫ਼ੈਕਟਰੀ ਵਾਲ਼ੇ ਸਾਰੇ ਜੁੰਡੀ ਦੇ ਯਾਰਾਂ ਵਿਚ ਬੋਤਲ ਘੁਕ ਰਹੀ ਸੀ।

ਦਾਲ਼ ਦੀ ਕੌਲੀ ਸਾਰਿਆਂ ਵਿਚ ਗੇੜੇ ਪਈ ਹੋਈ ਸੀ।

ਕਿਚਨ ਵਿਚ ਮੁਰਗੇ ਰਿੱਝ ਰਹੇ ਸਨ। ਲਾਲ ਸਿੰਘ ਵਾਰ-ਵਾਰ ਕੜਛੀ ਮਾਰਨ ਲਈ ਅੰਦਰ ਜਾਂਦਾ ਸੀ।

-"ਲਾਲ ਸਿਆਂ..! ਤੁਸੀਂ ਲਾਓ ਰੰਗ ਤੇ ਕੜਛੀ ਮਾਰਨ ਵਾਲ਼ਾ ਕੰਮ ਮੇਰੇ 'ਤੇ ਛੱਡੋ..! ਮੈਂ ਅੱਜ ਕੜਛੀਆਂ ਮਾਰਨ 'ਤੇ ਈ ਐਂ...!" ਕਾਮਰੇਡ ਮਾਣਕ ਨੇ ਕਿਹਾ।

-''ਯਾਰ ਮਾਣਕਾ...! ਤੂੰ ਪੀਂਦਾ ਕਾਹਤੋਂ ਨ੍ਹੀ..? ਕਦੇ ਕਦਾਈਂ ਸਾਡੇ ਨਾਲ਼ ਤਾਂ ਗਿਲਾਸੀ ਈ ਸਾਂਝੀ ਕਰ ਲਿਆ ਕਰ ਵੀਰ ਬਣਕੇ, ਕਾਹਨੂੰ ਅੱਡ ਹੋਣ ਆਲ਼ੀਆਂ ਗੱਲਾਂ ਕਰਦੈਂ...!'' ਖਹਿਰਾ ਬੋਲਿਆ। ਸਾਰੀ ਫ਼ੈਕਟਰੀ ਵਿਚ ਉਸ ਨੂੰ ਹਾਸੇ ਜਾਂ ਚਿੜਾਉਣ ਲਈ 'ਵਰੋਲ਼ਾ' ਆਖਦੇ ਸਨ। ਪਰ ਉਹ ਕਿਸੇ ਦਾ ਗੁੱਸਾ ਨਹੀਂ ਕਰਦਾ ਸੀ।

-''ਵਰੋਲ਼ਿਆ, ਬਾਈ ਜਦੋਂ ਮੈਂ ਜੁਆਨੀਂ ਵੇਲ਼ੇ ਸਹੁੰ ਨ੍ਹੀ ਭੰਨੀਂ, ਹੁਣ ਮੇਰਾ ਧਰਮ ਨਾ ਤੋੜੋ, ਮੈਂ ਥੋਡੇ ਨਾਲ਼ ਬਹਿ ਕੇ ਚਾਹ ਪੀ ਲੈਨੈਂ...!''

-''ਯਾਰ ਹੱਦ ਕਰਤੀ..! ਕਾਮਰੇਡਾਂ ਦਾ ਵੀ ਕੋਈ ਧਰਮ ਹੁੰਦੈ...?'' ਵਰੋਲ਼ਾ ਬਘਿਆੜ੍ਹ ਵਰਗਾ ਸਾਰਾ ਮੂੰਹ ਖੋਲ੍ਹ ਕੇ ਹੱਸਿਆ।

-''ਧਰਮ ਬਾਈ ਵਰੋਲ਼ਿਆ ਹੁੰਦੈ ਸਿਧਾਂਤਾਂ ਦਾ..! ਇਹ ਨਹੀਂ ਬਈ ਤੁਸੀਂ ਚਰਚ ਜਾਨੇਂ ਐਂ ਤਾਂ ਤੁਸੀਂ ਪੂਰੇ ਕਰਿਸਚੀਅਨ ਐਂ..! ਦਾਹੜੀ ਰੱਖੀ ਐ ਤਾਂ ਤੁਸੀਂ ਪੂਰੇ ਸਿੱਖ ਐਂ..! ਜਾਂ ਤੁਸੀਂ ਤਿਲਕ ਲਾ ਕੇ ਧੋਤੀ ਬੰਨ੍ਹੀ ਐਂ ਤਾਂ ਤੁਸੀਂ ਪੂਰੇ ਹਿੰਦੂ ਓਂ, ਨਹੀਂ..! ਹਰ ਬੰਦੇ ਦੇ ਸਿਧਾਂਤ ਈ ਉਸ ਦਾ ਧਰਮ ਹੁੰਦੇ ਐ...! ਮੇਰਾ ਸਿਧਾਂਤ ਰਿਹੈ ਬਈ ਕਿਸੇ ਨਾਲ਼ ਠੱਗੀ ਨਹੀਂ ਕਰਨੀ, ਧੋਖਾ ਨਹੀਂ ਦੇਣਾਂ..! ਦੂਜੇ ਦਾ ਹੱਕ ਨਹੀਂ ਖਾਣਾਂ..! ਬੱਸ ਇਹ ਸਿਧਾਂਤ ਈ ਮੇਰਾ ਧਰਮ ਐਂ...! ਸਭ ਤੋਂ ਵੱਡਾ ਧਰਮ ਇਨਸਾਨੀਅਤ ਐ,..! ਲੋੜਵੰਦ ਬੰਦੇ ਦੇ ਕੰਮ ਆਉਣਾ ਮੇਰਾ ਧਰਮ ਐਂ..! ਦੁਖੀ ਬੰਦੇ ਦਾ ਦੁੱਖ ਵੰਡਾਉਣਾ ਮੇਰਾ ਕਰਮ ਐਂ..!''

-''ਇਹਦੇ 'ਚ ਕੋਈ ਸ਼ੱਕ ਨਹੀਂ ਬਾਈ..! ਬਾਈ ਮਾਣਕਾ, ਤੂੰ ਆਬਦੀ ਚਾਹ ਈ ਬਣਾ ਲਿਆ ਤੇ ਸਾਡੇ ਕੋਲ਼ੇ ਬੈਠ..!'' ਲਾਲ ਸਿੰਘ ਨੇ ਦਿਲੋਂ ਆਖਿਆ। ਕਾਮਰੇਡ ਉਸ ਦੇ ਬਹੁਤ ਕੰਮ ਆ ਚੁੱਕਾ ਸੀ। ਕਾਮਰੇਡ 'ਤੇ ਸ਼ੱਕ ਦੀ ਕੋਈ ਗੁੰਜਾਇਸ਼ ਹੀ ਨਹੀਂ ਸੀ।

ਕਾਮਰੇਡ ਚਾਹ ਬਣਾਉਣ ਚਲਾ ਗਿਆ।

-''ਕਾਮਰੇਡਾ..!''

-''ਹਾਂ ਬਾਈ...?''

-''ਐਥੋਂ ਹੁਣ ਕੜਬ ਵੀ ਕੁਤਰ ਲਿਆਈਂ...! ਟਮਾਟਰ ਤੇ ਹੋਰ ਨਿੱਕ ਸੁੱਕ ਮੈਂ ਲੈ ਆਇਆ ਸੀ..!'' ਵਰੋਲ਼ਾ ਸਲਾਦ ਨੂੰ 'ਕੜਬ' ਹੀ ਆਖਦਾ ਹੁੰਦਾ ਸੀ।

-''ਲਿਆਉਨੈਂ..! ਅੱਜ ਮੈਂ ਥੋਡਾ ਸੇਵਾਦਾਰ ਐਂ, ਤੁਸੀਂ ਐਸ਼ ਕਰੋ...!''

-''ਸੇਵਾਦਾਰ ਨੂੰ ਕਾਮਰੇਡਾ ਤੂੰ ਕਿਹੜਾ ਸਾਡੀਆਂ ਲੱਤਾਂ ਘੁੱਟਣੀਐਂ...!''

-''ਜਾਂ ਸਾਨੂੰ ਮੇਥੀ ਰਲ਼ਾ ਕੇ ਦੇਣੀਂ ਐਂ..!''

-''ਯਾਰ ਸੇਵਾ ਤਾਂ ਛਿੱਤਰ ਦੀ ਵੀ ਹੁੰਦੀ ਐ..!''

-''ਪਰ ਮੈਂ ਛਿੱਤਰਾਂ ਦੀ ਸੇਵਾ ਕਰਨ ਆਲ਼ਾ ਹੈ ਨਹੀਂ ਬਾਈ...! ਮੈਂ ਤਾਂ ਖੁਆ ਪਿਆ ਕੇ ਈ ਖ਼ੁਸ਼ ਕਰਨ ਆਲ਼ੈਂ..! ਕੀ ਹੋ ਗਿਆ ਮੈਂ ਆਪ ਨਹੀਂ ਪੀਂਦਾ?''

-''ਉਤੇ ਧਰਮਰਾਜ ਨੂੰ ਕੀ ਜਾ ਕੇ ਦੱਸੇਂਗਾ?''

-''ਮੈਂ ਆਖੂੰ ਬੜੇ ਭੈੜ੍ਹੇ ਭੈੜ੍ਹੇ ਯਾਰ ਸੀ ਧਰਮਰਾਜ ਜੀ ਤੇਰੇ ਕਾਮਰੇਡ ਦੇ...! ਮੈਨੂੰ ਟਿਕ ਕੇ ਜਿਉਣ ਨ੍ਹੀ ਸੀ ਦਿੰਦੇ, ਹੁਣ ਕਿਰਪਾ ਕਰੋ, ਮੈਨੂੰ ਸੁਰਗ 'ਚ ਵਾਸਾ ਦਿਓ!'' ਕਾਮਰੇਡ ਦੇ ਆਖਣ 'ਤੇ ਹਾਸੜ ਪੈ ਗਈ।

-''ਕਿਤੇ ਧਰਮਰਾਜ ਉਤੇ ਸਾਨੂੰ ਤੇਰੀ ਸੇਵਾ ਕਰਨ 'ਤੇ ਨਾ ਲਾ ਦੇਵੇ..?''

-''ਬੇਫ਼ਿਕਰ ਰਹੋ, ਥੋਡੇ ਜਿੰਨਾਂ ਤੰਗ ਮੈਂ ਫ਼ੇਰ ਵੀ ਨ੍ਹੀ ਕਰਦਾ...!''

-''ਤੈਨੂੰ ਤਾਂ ਕਾਮਰੇਡਾ ਅਸੀਂ ਵਟਣਾਂ ਮਲ਼-ਮਲ਼ ਨੁਹਾਇਆ ਕਰਾਂਗੇ!''

-''ਤੇ ਨਾਲ਼ੇ ਦਿਆ ਕਰਾਂਗੇ ਲੋਰੀਆਂ...!''

-''ਕਦੇ ਨਾ ਕਦੇ ਤੈਨੂੰ ਕੋਈ ਤੀਮੀਂ ਵੀ ਲੱਭ ਕੇ ਦਿਆ ਕਰਾਂਗੇ...!''

-''ਲਓ..! ਕਰਲੋ ਗੱਲ...! ਮੁਰਦਾ ਬੋਲੂ ਖੱਫ਼ਣ ਪਾੜੂ..! ਤੀਮੀਂ ਭੈਣ ਦੇਣੀਂ ਐਥੇ ਕਿਤੇ ਮਿਲ਼ੀ ਨੀ-!''

-''ਪਰ ਬਾਈ ਉਤੇ ਬਹੁਤ ਹੋਣਗੀਆਂ...!''

-''ਤੈਨੂੰ ਕਿਸੇ ਨੇ ਪਟਾ ਲਿਖ ਕੇ ਦਿੱਤੈ...?''

-''ਯਾਰ ਆਹ ਜਿੰਨੀਆਂ ਨਰਸਾਂ ਵਕੀਲਣੀਐਂ, ਸਭ ਆਪਣੇ ਆਲ਼ੇ ਨਰਕ ਸੈਕਟਰ 'ਚ ਈ ਹੋਣਗੀਆਂ, ਦੇਖ ਲਈਂ..!''

-''ਉਹਨਾਂ ਨਾਲ਼ ਆਪਣੀ ਬਣੂੰ ਵੀ ਬਹੁਤ..! ਮੇਰੀ ਤਾਂ ਮਾਲਸ਼ ਕਰਿਆ ਕਰਨਗੀਆਂ..!''

-''ਯਾਰ ਲਾਲ ਸਿਆਂ..!'' ਵਰੋਲ਼ਾ ਬੋਲਿਆ। ਨਰਸਾਂ ਅਤੇ ਵਕੀਲਣੀਆਂ ਦੇ ਨਾਂ ਨੂੰ ਉਸ ਅੰਦਰ ਕੁਤਕੁਤੀਆਂ ਉਠੀਆਂ ਸਨ।

-''ਬੋਲ ਬਾਈ..?''

-''ਯਾਰ ਸਾਰਾ ਦਿਨ ਤੇ ਸਾਰੀ ਰਾਤ ਧੰਦ ਪਿੱਟਦੇ ਐਂ..! ਕਿੱਥੇ ਲੈ ਕੇ ਜਾਣੀਂ ਐਂ ਕਮਾਈ..? ਜਦੋਂ ਸਾਲ਼ਾ ਰੂਹ ਨੂੰ ਕੋਈ ਸਕੂਨ ਈ ਨ੍ਹੀ...?''

-''ਗੱਲ ਸਾਫ਼ ਕਰ, ਸਾਫ਼..! ਖੋਤੀ ਗੇੜੇ ਨਾ ਪਾਅ..!'' ਜੀਤ ਸਿੰਘ ਬੋਲਿਆ।

-''ਯਾਰ ਕਿੰਨਾਂ ਚਿਰ ਹੋ ਗਿਆ ਘਰਆਲ਼ੀਆਂ ਦੇ ਦਰਸ਼ਣ ਕੀਤੇ ਨੂੰ..! ਸਾਲ਼ੀ ਕਿਤੇ ਉੱਲੀ ਨਾ ਲੱਗਜੇ..?''

-''ਆਪਾਂ ਨੂੰ ਤਾਂ ਰੱਬ ਵੀ ਗਾਲ਼ਾਂ ਕੱਢੂ..! ਬਈ ਕੰਜਰ ਦਿਓ, ਥੋਨੂੰ ਆਹ ਸੰਦ ਵਲ਼ੇਵਾਂ ਕਾਹਦੇ ਵਾਸਤੇ ਦਿੱਤਾ ਸੀ, ਜੰਗਾਲ ਲਾ ਕੇ ਈ ਮੇਰੇ ਕੋਲ਼ ਲੈ ਆਏ ਓਂ...?''

-''ਗੱਲ ਪੱਕੀ ਐ ਯਾਰ...! ਇਹਨਾਂ ਨੂੰ ਵੀ ਤਿੱਖੇ ਤੁੱਖੇ ਕਰੀਏ..? ਕਿਤੇ ਘਰਆਲ਼ੀਆਂ ਆਈਆਂ ਤੋਂ ਦਗਾ ਨਾ ਦੇ ਜਾਣ..?''

-''ਇਕ ਗੀਤ ਨ੍ਹੀ ਸੁਣਿਆਂ..? ਵਰਤਣ ਤੋਂ ਪਹਿਲਾਂ ਪਰਖ਼ ਲਓ, ਹਥਿਆਰ ਤੇ ਰਿਸ਼ਤੇਦਾਰਾਂ ਨੂੰ..? ਇਹਨਾਂ ਨੂੰ ਵੀ ਵਰਤ ਕੇ ਦੇਖੀਏ, ਕਿਤੇ ਘਰਆਲ਼ੀਆਂ ਆਈਆਂ ਤੋਂ ਮਿੱਸ ਨਾ ਮਾਰ ਜਾਣ..?''

-''ਆਹ ਗੱਲ ਕੀਤੀ ਐ ਟਿਕਾਣੇਂ ਦੀ...! ਅੱਜ ਕਿਸੇ ਮੇਮ ਛੇਮ ਦਾ ਪ੍ਰਬੰਧ ਕਰੋ, ਨਾਲ਼ੇ ਕ੍ਰਿਸਮਿਸ ਮਨਾਈ ਜਾਊ..!'' ਬਿੱਕਰ ਨੂੰ ਜਿਵੇਂ ਗਧੇ ਵਾਂਗ ਹੀਂਗਣਾਂ ਛੁੱਟ ਪਿਆ ਸੀ।

-''ਪਰ ਕਾਮਰੇਡ ਤਾਂ ਨੰਨਾਂ ਪਾਊ...! ਮੇਮ ਤਾਂ ਉਹਨੇ ਕੀ ਲਿਆ ਕੇ ਦੇਣੀਂ ਐਂ..? 'ਛੇਮ' ਈ ਦਿਊ..!''

-''ਸ਼ੇਮ ਕਿਉਂ ਦਿਊ..? ਉਹ ਕਿਤੇ ਕੋਈ ਸਾਧ ਸੰਤ ਐ..? ਬੰਦਾ ਈ ਉਹ ਐ..! ਉਹਨੂੰ ਠੋਕਰ੍ਹ ਕੇ ਤਾਂ ਦੇਖ ਲਓ...! ਉਹ ਕਿਹੜਾ ਨਿੱਤ ਚੂੜੇ ਆਲ਼ੀ ਨਾਲ਼ ਰਜਾਈ ਨਿੱਘੀ ਕਰਦੈ..? ਮੱਚਿਆ ਉਹ ਪਿਆ ਹੋਊ..!''

-''ਕਾਮਰੇਡ ਕਿਚਨ 'ਚ ਐ, ਕਾਮਰੇਡਾਂ ਦੀ ਇਕ ਗੱਲ ਸੁਣਾਵਾਂ...? ਹੈ ਤਾਂ ਅਵੱਲੀ ਜੀ..!''

-''ਕਾਮਰੇਡ ਕਿਤੇ ਗੁੱਸੇ ਨਾ ਹੋਜੇ..? ਆਪਣੇ ਦੁਖ ਸੁਖ ਵੇਲ਼ੇ ਕੰਮ ਆਉਂਦੈ..!''

-''ਇਹਦੇ 'ਚ ਗੁੱਸੇ ਆਲ਼ੀ ਕਿਹੜੀ ਗੱਲ ਐ ਯਾਰ? ਮੈਂ ਕਾਮਰੇਡ ਨੂੰ ਪੁੱਛ ਕੇ ਕਰ ਦਿੰਨੈਂ..! ਬਾਈ ਮਾਣਕਾ..!''

-''ਹਾਂ ਜੀ...!'' ਕਿਚਨ 'ਚੋਂ ਕਾਮਰੇਡ ਬੋਲਿਆ।

-''ਆ ਤੈਨੂੰ ਇਕ ਕਾਮਰੇਡਾਂ ਦੀ ਗੱਲ ਸੁਣਾਈਏ...! ਗੁੱਸਾ ਤਾਂ ਨ੍ਹੀ ਕਰਦਾ..?''

-''ਮੈਂ ਗੁੱਸਾ ਕਾਹਨੂੰ ਕਰਨੈਂ..? ਤੁਸੀਂ ਕਰੋ ਰਾਂਝਾ ਰਾਜ਼ੀ..!''

-''ਤੂੰ ਤਾਂ ਉਰ੍ਹੇ ਆਜਾ..! ਤੇਰੇ ਬਿਨਾਂ ਸਾਡੀ ਗੱਲ ਅਧੂਰੀ ਰਹੂ...!''

-''ਆ ਗਿਆ ਬੱਸ..!'' ਕਾਮਰੇਡ ਨੇ ਸਲਾਦ ਅਤੇ ਮੁਰਗੇ ਦੀ ਪਲੇਟ ਉਹਨਾਂ ਦੇ ਅੱਗੇ ਲਿਆ ਰੱਖੀ। ਭਾਫ਼ਾਂ ਛੱਡਦੇ ਮੁਰਗੇ ਦੀ ਮਹਿਕ ਉਹਨਾਂ ਦੀਆਂ ਨਾਸਾਂ ਨੂੰ ਚੜ੍ਹੀ।

-''ਹਾਂ ਬਈ ਕਰੋ ਗੱਲ..!'' ਚਾਹ ਦਾ ਕੱਪ ਚੁੱਕੀ ਕਾਮਰੇਡ ਉਹਨਾਂ ਦੇ ਬਰਾਬਰ ਆ ਬੈਠਾ, ''ਹੁਣ ਦੱਸ..?''

-''ਇਕ ਤੀਵੀਂ ਦੇ ਘਰਆਲ਼ਾ ਸੀ ਕਾਮਰੇਡ..! ਤੇ ਕਾਮਰੇਡ ਸੀ ਬਿਚਾਰਾ ਰੱਬ ਦਾ ਸਾਊ ਬੰਦਾ-! ਮਤਲਬ ਰਾਤ ਨੂੰ ਰਜਾਈ ਕੰਨੀਆਂ ਤੋਂ ਦੱਬ ਕੇ ਸੌਣ ਆਲ਼ਾ..!''

-''ਤੂੰ ਸਿੱਧੀ ਨਬੇੜ ਬਈ ਘਰਆਲ਼ੀ ਨੂੰ ਕਲੰਘੜੀ ਪਾ ਕੇ ਉਹਦਾ ਮੋਰ ਨ੍ਹੀ ਸੀ ਬਣਾਉਂਦਾ..!''

-''ਬਿਲਕੁਲ...! ਆਹ ਗੱਲ ਕੀਤੀ ਐ ਆਨੇਂ ਆਲ਼ੀ ਥਾਂ ਆਲ਼ੀ..! ਤੇ ਘਰਆਲ਼ੀ ਬਿਚਾਰੇ ਦੀ ਤੰਗ..! ਬਈ ਇਹ ਕਿਹੋ ਜਿਆ ਬੰਦੈ..? ਜਿਹੜਾ ਘਰਆਲ਼ੀ ਨੂੰ ਈ ਹੱਥ ਨ੍ਹੀ ਲਾਉਂਦਾ?''

-''ਓਏ ਕਾਮਰੇਡਾਂ ਦੇ ਕਿਹੜਾ ਕੋਈ ਵੱਸ ਹੁੰਦੈ..? ਇਹ ਤਾਂ ਲੋਕਾਂ ਦੇ ਫ਼ਿਕਰਾਂ ਦੇ ਈ ਮਾਰੇ ਰਹਿੰਦੇ ਐ..! ਕਿਤੇ ਜਲਸਾ ਕਿਤੇ ਜਲੂਸ..!''

-''ਘਰਆਲ਼ੀ ਚਾਹੇ ਕਿਸੇ ਨਾਲ਼ ਬਾਘੇ ਪੁਰਾਣੇਂ ਵੱਜੇ..!'' ਅਮਨ ਬੜੈਚ ਨੇ ਵਾਰੀ ਲਈ।

ਫ਼ਿਰ ਹਾਸੜ ਮੱਚ ਗਈ!

-''ਤੁਸੀਂ ਗੱਲ ਤਾਂ ਸੁਣ ਲਓ..! ਆਬਦਾ ਈ ਕੋਹਲੂ ਗੇੜ ਲੈਨੇਂ ਐਂ...! ਇਕ ਦਿਨ ਕਾਮਰੇਡ ਨੂੰ ਮਿਲਣ ਕੋਈ ਹੋਰ ਕਾਮਰੇਡ ਆ ਗਿਆ! ਕਾਮਰੇਡ ਦੇ ਘਰੇ ਵਿਹੜੇ 'ਚ ਇਕ ਕੁਕੜੀ ਤੇ ਪੰਜ ਕੁੱਕੜ ਚੋਗਾ ਚੁਗਦੇ ਫ਼ਿਰਨ..! ਜਿਹੜਾ ਕਾਮਰੇਡ ਮਿਲਣ ਆਇਆ ਸੀ, ਉਹ ਹੈਰਾਨ..! ਬਈ ਲੋਕ ਤਾਂ ਪੰਜ ਪੰਜ ਕੁਕੜੀਆਂ ਮਗਰ ਇਕ ਕੁੱਕੜ ਰੱਖਦੇ ਐ, ਤੇ ਇਹ ਕਾਮਰੇਡ ਦੇ ਘਰੇ ਉਲਟਾ ਰਿਵਾਜ ਐ, ਇਕ ਕੁਕੜੀ ਮਗਰ ਪੰਜ ਕੁੱਕੜ..? ਓਸ ਵਿਚਾਰੇ ਨੇ ਅੱਕਲ਼ਕਾਨ ਜਿਹਾ ਹੋਏ ਨੇ ਕਾਮਰੇਡ ਦੀ ਘਰਆਲ਼ੀ ਨੂੰ ਪੁੱਛ ਈ ਲਿਆ, ਅਖੇ ਭਰਜਾਈ ਜੀ..! ਲੋਕਾਂ ਦੇ ਘਰੇ ਤਾਂ ਪੰਜ ਪੰਜ ਕੁਕੜੀਆਂ ਮਗਰ ਇਕ ਅੱਧਾ ਕੁੱਕੜ ਰੱਖਿਆ ਹੁੰਦੈ, ਤੇ ਆਹ ਥੋਡੇ ਘਰੇ ਪੁੱਠੀ ਗੰਗਾ ਕਿਉਂ ਵਗੀ ਜਾਂਦੀ ਐ, ਇਹ ਕੀ ਮਾਜਰੈ...? ਤੇ ਕਾਮਰੇਡ ਦੇ ਘਰਆਲ਼ੀ ਬਿਚਾਰੀ ਅੱਗੇ ਸਤੀ ਪਈ ਸੀ..! ਤੇ ਸੀ ਵੀ ਰੱਬ ਆਸਰੇ ਤੁਰਨ ਆਲ਼ੀ ਸਿੱਧੜ ਜੀ..! ਉਹ ਆਖਣ ਲੱਗੀ: ਭਾਈ, ਸੱਚੀ ਗੱਲ ਤਾਂ ਇਹ ਐ ਬਈ ਕੁੱਕੜ ਤਾਂ ਇਹਨਾਂ 'ਚ ਖਸਮਾਂ ਨੂੰ ਖਾਣਾਂ ਇਕ ਈ ਐ, ਬਾਕੀ ਤਾਂ ਟੁੱਟੜੇ ਸਾਰੇ ਕਾਮਰੇਡ

ਈ ਐ...! ਜੇ ਇਕ ਕੁੱਕੜ ਕੁੱਕੜਾਂ ਆਲ਼ਾ ਕੰਮ ਕਰਦੈ, ਦੂਜੇ ਅਲੀ ਅਲੀ ਕਰਕੇ ਉਹਦੇ ਠੂਠੇ ਵੀ ਡਾਂਗ ਮਾਰਦੇ ਐ, ਮੈਂ ਤਾਂ ਤੰਗ ਆਈ ਪਈ ਐਂ-!"

-"ਫੇਰ ਇਹਨਾਂ ਨੂੰ ਵੱਢ ਕੇ ਪਤੀਲੇ 'ਚ ਕਿਉਂ ਨ੍ਹੀ ਸਿੱਟਦੇ..?"

-"ਮੈਂ ਤਾਂ ਭਾਈ ਡਰਦੀ ਐਂ..! ਬਈ ਜਿਹੜਾ ਇਹਨਾਂ ਨੂੰ ਖਾਊ, ਕਿਤੇ ਉਹ ਵੀ ਘਰਆਲ਼ੀ ਦੇ ਕੰਮੋਂ ਨਾ ਜਾਵੇ...!"

ਸਾਰਿਆਂ ਦੀਆਂ ਹੱਸਦਿਆਂ ਦੀਆਂ ਵੱਖੀਆਂ ਟੁੱਟ ਗਈਆਂ!

-"ਵਾਹ ਜੀ ਵਾਹ..! ਥੋਡੀਆਂ ਘੜ੍ਹੀਆਂ ਘੜ੍ਹਾਈਆਂ ਗੱਲਾਂ ਦਾ ਵੀ ਕੋਈ ਜਵਾਬ ਨ੍ਹੀ ਮਿੱਤਰੋ...! ਜਿਉਂਦੇ ਵੱਸਦੇ ਰਹੋ ਤੇ ਇਉਂ ਈ ਹੱਸਦੇ ਖੇਡਦੇ ਨਜ਼ਰ ਆਵੋ..!" ਕਾਮਰੇਡ ਦਾ ਹਾਸਾ ਬੰਦ ਨਹੀਂ ਹੋ ਰਿਹਾ ਸੀ।

-"ਯਾਰ ਕਾਮਰੇਡਾ..! ਅਸੀਂ ਵੀ ਹੌਲ਼ੀ ਹੌਲ਼ੀ 'ਕਾਮਰੇਡ' ਈ ਬਣਦੇ ਜਾਨੇ ਐਂ..! ਮੈਂ ਲਾਲ ਸਿਉਂ ਨੂੰ ਆਖਿਐ ਬਈ ਅੱਜ ਕਿਸੇ ਮੇਮ-ਮੂਮ ਦਾ ਈ ਪ੍ਰਬੰਧ ਕਰ ਲਈਏ? ਊਂ ਈਂ ਅੰਦਰ ਘੁਣ ਲੱਗਿਆ ਪਿਐ..!"

-"ਦੇਖੋ..! ਮਨੋਰੰਜਨ ਕਰਨਾ ਕੋਈ ਬੁਰੀ ਗੱਲ ਨਹੀਂ, ਪਰ ਇਸ ਨੂੰ ਭੈੜ੍ਹੀ ਆਦਤ ਨਾ ਬਣਾਇਆ ਜਾਵੇ..! ਬੁਰੀ ਆਦਤ ਜਦੋਂ ਵਿਗੜ ਜਾਵੇ, ਸਿਆਣੇ ਉਸ ਨੂੰ ਵੈਲ ਤੇ ਐਬ ਦਾ ਨਾਂ ਦਿੰਦੇ ਐ..!" ਕਾਮਰੇਡ ਨੇ ਮੱਤ ਦੇਣ ਵਾਲ਼ਿਆਂ ਵਾਂਗ ਕਿਹਾ।

-"ਇਕ ਅੱਧੀ ਆਰੀ ਦਾ ਤਾਂ ਕੋਈ ਹਰਜ ਨ੍ਹੀ ਕਾਮਰੇਡਾ..! ਓਸ ਗੱਲ ਦੇ ਆਖਣ ਮਾਂਗੂੰ ਕਿਤੇ ਅਸੀਂ ਵੀ ਤੇਰੇ ਓਸ ਕਾਮਰੇਡ ਮਾਂਗੂੰ ਕਾਮਰੇਡ ਈ ਨਾ ਬਣਜੀਏ..? ਕਿਤੇ ਕੱਲ੍ਹ ਨੂੰ ਘਰਆਲ਼ੀ ਆਵੇ ਐਥੇ, ਤੇ ਸਾਡੇ ਕਾਰਤੂਸ ਮੁੱਕੇ ਹੋਣ..!"

-"ਅਗਲੀ ਤਾਂ ਪਾ ਲਊ ਗਲ਼ 'ਚ ਸਾਫ਼ਾ..! ਬਈ ਗੜ੍ਹੀ ਦੇ ਜਾਣਿਆਂ..! ਤੂੰ ਤਾਂ ਜਮਾਂ ਈ ਮੌਲੇ ਬਲ਼ਦ ਮਾਂਗੂੰ ਖੱਸੀ ਹੋਇਆ ਫ਼ਿਰਦੈਂ..!"

-"ਯਾਰ ਗੱਲ ਇਹ ਐ ਬਾਈ..! ਕੁੱਲੀ ਗੁੱਲੀ ਜੁੱਲੀ ਦੇ ਨਾਲ਼ ਤੀਮੀਂ ਨੂੰ ਹੋਰ ਕੁਛ ਵੀ ਚਾਹੀਦੈ!"

-"ਤੀਮੀਂ ਨੂੰ ਅੰਨ ਮਿਲ਼ੇ ਚਾਹੇ ਨਾ ਮਿਲ਼ੇ ਬਾਈ, ਪਰ...!"

-"ਚੱਲ ਹੁਣ ਅੱਗੇ ਵਾਕ ਨਾ ਪੂਰਾ ਕਰੀਂ ਵਰੋਲ਼ਿਆ..! ਸਾਨੂੰ ਲੱਗ ਗਈ ਸਮਝ, ਯਾਰ ਐਨੇ ਵੀ ਨੰਗੇ ਨਾ ਹੋਵੋ..! ਜੋ ਕੁਛ ਕਰਨੈਂ ਪਰਦੇ 'ਚ ਕਰੋ!"

-"ਕਿੰਨੇ ਕੁ ਦੀ ਮਿਲੂ ਕਾਮਰੇਡਾ, ਮੇਮ..?" ਵਰੋਲ਼ੇ ਨੇ ਪੁੱਛਿਆ।

-''ਮੈਂ ਕਿਹੜਾ ਵਰੋਲ਼ਿਆ ਦਲਾਲੀ ਕਰਦਾ ਰਿਹੈਂ..? ਮਿਲਜੂ ਪੰਜ ਸੱਤ ਪੌਂਡ 'ਚ..! ਆਹ ਆਪਣਾ ਗੁਆਂਢੀ ਗੋਰੈ, ਉਹ ਕਦੇ ਕਦੇ ਇਕ ਮੇਮ ਨੂੰ ਬੁਲਾਉਂਦਾ ਹੁੰਦੈ, ਘਰਆਲ਼ੀ ਤਾਂ ਵਿਚਾਰੇ ਦੀ ਮਰੀ ਹੋਈ ਐ...!''

-''ਕਾਮਰੇਡ, ਪੁੱਛ ਉਹਨੂੰ ਯਾਰ..! ਸਾਡਾ ਪੁੰਨ ਤਾਂ ਲੈ ਬੀਰ ਬਣਕੇ...! ਆਖ ਉਹਨੂੰ ਜਿਉਣ ਜੋਕਰੇ ਨੂੰ, ਸਾਡਾ ਤਾਂ ਪੁੰਨ ਈ ਖੱਟ ਲਊ, ਅਸੀਂ ਅਸੀਸਾਂ ਦੇਵਾਂਗੇ ਸਾਰੀ ਉਮਰ ਉਹਨੂੰ, ਜੇ ਸਾਡਾ ਆਹ ਕੰਮ ਕਰ ਦੇਵੇਂ ਤਾਂ..!''

-''ਐਥੇ ਈ ਬੁਲਾ ਦਿੰਨੈਂ ਉਹਨੂੰ, ਨਾਲ਼ੇ ਥੋਡੇ ਨਾਲ਼ ਇਕ ਅੱਧਾ ਪੈੱਗ ਸ਼ੈੱਗ ਲਾ ਲਊ..!''

-''ਯਾਰ ਤੂੰ ਇਕ ਅੱਧੇ ਪੈੱਗ ਦੀ ਗੱਲ ਕਰਦੈਂ...? ਅਸੀਂ ਤਾਂ ਦੇਵਾਂਗੇ ਨੁਹਾ ਉਹਨੂੰ..! ਪਰ ਸਾਡਾ ਆਹ ਕੰਮ ਜਰੂਰ ਕੱਢੇ..!''

-''ਸਾਡਾ ਤਾਂ ਉਹਨੂੰ ਗਊ ਨੂੰ ਗਾਰ 'ਚੋਂ ਕੱਢਣ ਜਿੰਨਾਂ ਪੁੰਨ ਲੱਗੂ...!''

ਕਾਮਰੇਡ ਗੋਰੇ ਨੂੰ ਬੁਲਾਉਣ ਚਲਾ ਗਿਆ।

ਕਾਮਰੇਡ ਦੇ ਨਾਲ਼ ਹੀ ਗੋਰਾ ਆ ਗਿਆ।

ਜੌਨ ਨਾਂ ਦਾ ਗੋਰਾ ਬੜਾ ਹੀ ਲਹਿਰੀ ਅਤੇ ਰਲ਼ਾਉਟਾ ਬੰਦਾ ਸੀ। ਉਮਰ ਉਸ ਦੀ ਕੋਈ ਸੱਠ ਕੁ ਸਾਲ ਦੀ ਸੀ। ਘਰਵਾਲ਼ੀ ਮਰੀ ਨੂੰ ਦੋ ਕੁ ਸਾਲ ਹੋ ਗਏ ਸਨ। ਪਰ ਘਰਵਾਲ਼ੀ ਦੇ ਵਿਛੋੜੇ ਦਾ ਉਸ ਦੇ ਮਨ 'ਤੇ ਕੋਈ ਬਹੁਤਾ ਅਸਰ ਨਹੀਂ ਲੱਗਦਾ ਸੀ। ਉਸ ਨੇ ਆਉਣ ਸਾਰ 'ਵੰਡਰਫ਼ੁੱਲ-ਵੰਡਰਫ਼ੁੱਲ' ਕਰਦੇ ਨੇ ਕਈ ਪੈੱਗ ਸੜ੍ਹਾਕ ਧਰੇ ਅਤੇ 'ਬਾਬੂ' ਬਣ ਕੇ ਬੈਠ ਗਿਆ।

-''ਕਾਮਰੇਡਾ ਕੱਢ ਇਹਦੇ ਕੋਈ ਕੁਤਕੁਤੀ..! ਇਹ ਤਾਂ ਮੁਫ਼ਤੀ ਦੀ ਪੀ ਕੇ ਕੁੜੀ ਯਾਹਵਾ ਮਜੌਰਾਂ ਦੀ ਬੇਬੇ ਮਾਂਗੂੰ ਝਾਕਣ ਲੱਗ ਪਿਆ..!''

-''ਸਾਲ਼ੀ ਮੁਫ਼ਤ ਦੀ ਚੜ੍ਹਦੀ ਵੀ ਬਹੁਤ ਛੇਤੀ ਐ...!''

-''ਕਾਮਰੇਡਾ, ਇਹਨੂੰ ਹੁਣੇਂ ਈ ਹਲੂਣ ਕੇ ਗੱਲ ਕਰ ਲੈ..! ਇਹ ਤਾਂ ਸਾਲ਼ਾ ਊਂ ਈਂ ਚੁਗਲ ਝਾਤੀਆਂ ਜੀਆਂ ਮਾਰਨ ਲੱਗ ਪਿਆ..!''

-''ਇਹ ਚੁਗਲ ਝਾਤੀਆਂ ਕੀਹਨੂੰ ਕਹਿੰਦੇ ਐ ਬਈ...?''

ਸਾਰੇ ਇਕ ਦੂਜੇ ਵੱਲ ਝਾਕਣ ਲੱਗ ਪਏ। ਜਿਵੇਂ ਨਵੇਂ ਦੁੱਧ ਹੋਣ ਆਈ ਮੱਝ ਵੱਲ ਸਾਹਣ ਝਾਕਦੈ!

-''ਕਾਮਰੇਡ ਨੂੰ ਪੁੱਛੋ...!'' ਅਮਨ ਬੜੈਚ ਨੇ ਕਿਹਾ।

-''ਮੈਂ ਦੱਸਦੈਂ...!'' ਸੂਬੇਦਾਰ ਦਾਰੂ ਦੇ ਨਸ਼ੇ ਨਾਲ਼ 'ਰਾਠ' ਬਣਿਆਂ ਬੈਠਾ ਸੀ।

-''ਦੱਸ ਬਈ ਸੂਬੇਦਾਰਾ...!'' ਲਾਲ ਸਿੰਘ ਨੇ ਬੋਤਲ ਨੂੰ ਸ਼ਿਕਾਰੀ ਵਾਂਗ ਹੱਥ ਪਾਇਆ।

-''ਚੁਗਲ ਝਾਤੀਆਂ ਉਹਨੂੰ ਕਹਿੰਦੇ ਐ..! ਬਈ ਨਾਲ਼ੇ ਤਾਂ ਅਗਲੇ ਵੱਲੀਂ ਟੇਢੀ ਜੀ ਅੱਖ ਨਾਲ਼ ਝਾਕੀ ਜਾਣਾਂ ਤੇ ਨਾਲ਼ੇ ਡਰੀ ਜਾਣਾ ਬਈ ਕਿਤੇ ਫ਼ੌਹੜ੍ਹਾ ਨਾ ਵੱਜੇ ਮੌਰਾਂ 'ਚ..!'' ਸੂਬੇਦਾਰ ਦੇ ਆਖਣ 'ਤੇ ਸਾਰਿਆਂ ਦੀਆਂ ਵੱਖੀਆਂ ਟੁੱਟ ਗਈਆਂ।

-''ਕਾਮਰੇਡਾ, ਲਾ ਇਹਨੂੰ ਆਰ...! ਇਹ ਤਾਂ ਪੀ ਕੇ ਜਮਾਂ ਈ ਮਾੜੇ ਗੱਡੇ ਮਾਂਗੂੰ ਪਾਸ ਜਿਆ ਵੱਜੀ ਜਾਂਦੈ...!''

ਕਾਮਰੇਡ ਨੇ ਜੌਨ ਨਾਲ਼ ਗੱਲ ਕੀਤੀ ਤਾਂ ਜੌਨ ਨੇ ਗੋਰੀ ਮੇਮ ਨੂੰ ਫ਼ੋਨ ਕਰ ਦਿੱਤਾ।

ਬੰਦੇ ਮਗਰ ਤਿੰਨ ਪੌਂਡ ਵਿਚ ਗੱਲ ਨਿੱਬੜੀ।

ਸਾਰੇ ਬਾਂਦਰ ਵਾਂਗ ਲਾਚੜ ਗਏ।

ਮੇਮ ਆ ਗਈ। ਸਾਰੇ ਉਸ ਦੁਆਲ਼ੇ ਇੰਜ ਹੋ ਗਏ, ਜਿਵੇਂ ਮੁਕਲਾਵੇ ਆਈ ਭਾਬੀ ਨੂੰ ਦੇਖੀਦੈ! ਮੇਮ ਵੀ ਥਮਲ੍ਹੇ ਵਰਗੀ, ਪਰ ਖੁੱਲ੍ਹੀ ਡੁੱਲ੍ਹੀ ਸੀ। ਉਹ ਹੱਸ ਹੱਸ ਸਾਰਿਆਂ ਨਾਲ਼ ਹੱਥ ਮਿਲਾ ਰਹੀ ਸੀ।

-''ਲੈ ਬਈ ਦੁੱਖ ਈ ਟੁੱਟਗੇ ਸਹੁਰੀ ਨਾਲ਼ ਹੱਥ ਮਿਲ਼ਾ ਕੇ..!'' ਸੂਬੇਦਾਰ ਨੇ ਮਿਲ਼ਾਏ ਹੱਥ ਵਿਚੋਂ ਮੇਮ ਦੀ ਸੁਗੰਧੀ ਲੈਂਦਿਆਂ ਆਖਿਆ।

-''ਫ਼ੌਜੀਆ ਇਕ ਗੱਲ ਯਾਦ ਰੱਖੀਂ...!''

-''ਉਹ ਕਿਹੜੀ ਬੜੈਚਾ...?'' ਸੂਬੇਦਾਰ ਵੜੈਚ ਵੱਲ ਪਿਆਸੇ ਕਾਂ ਵਾਂਗ ਝਾਕਿਆ।

-''ਕਿਤੇ ਉਹ ਗੱਲ ਨਾ ਹੋਵੇ..? ਬਈ ਤੈਨੂੰ ਮੇਮ ਦੇ ਉਤੋਂ ਮਰੇ ਪਏ ਨੂੰ ਈ ਫੜ ਕੇ ਲਾਹੁੰਣਾਂ ਪਵੇ...!''

-''ਯਾਰ ਕਿਹੜੀ ਗੱਲ ਕਰਤੀ ਬੜੈਚਾ...? ਅਗਲਾ ਫ਼ੌਜ 'ਚ ਸੂਬੇਦਾਰ ਰਿਹੈ, ਘਾਟ ਘਾਟ ਦਾ ਪਾਣੀਂ ਪੀਤੈ...!''

-''ਗੱਲ ਬੜੈਚਾ ਐਨੀਂ ਐਂ...! ਬਈ ਜਿੰਨੀ ਤੂੰ ਹੁਣ ਤੱਕ ਪੀਤੀ ਹੋਊਗੀ, ਓਨੀ ਤਾਂ ਮੈਂ ਪੀਂਦੇ ਨੇ ਡੋਲ੍ਹਤੀ ਹੋਣੀਂ ਐਂ...!'' ਸੂਬੇਦਾਰ ਵੀ ਵੱਟ ਖਾ ਗਿਆ ਸੀ।

-''ਮੈਂ ਬਾਈ ਜੀ ਪੀਣ ਦੀ ਗੱਲ ਨਹੀਂ ਕਹੀ, ਮੈਂ ਤਾਂ ਮੇਮ ਦੀ ਗੱਲ ਕਹੀ ਸੀ...!'' ਬੜੈਚ ਜਿਵੇਂ ਪਾੜ ਵਿਚ ਫ਼ਸ ਗਿਆ ਸੀ। ਉਸ ਨੂੰ ਟਿਕਾਣੇਂ ਦੀ ਕੋਈ ਗੱਲ ਨਾ ਸੁੱਝੀ। ਆਖੀ ਗੱਲ ਕਰਕੇ ਉਹ ਪਛਤਾਇਆ ਬਹੁਤ ਸੀ। ਪਰ ਹੁਣ ਤੀਰ ਕਮਾਨੋਂ ਨਿਕਲ਼ ਚੁੱਕਾ ਸੀ।

-''ਉਏ ਇਹਦਾ ਮੇਮ ਦਾ ਸਹੁਰੀ ਦਾ ਰੰਗ ਈ ਗੋਰੈ, ਨਹੀਂ ਤਾਂ ਮੈਂ ਇਹਦੇ ਅਰਗੀਆਂ ਨੂੰ ਪਸ਼ੂਆਂ ਆਲ਼ੀ ਖੁਰਨੀਂ 'ਚ ਪਾ-ਪਾ ਕੇ ਪਵਿੱਤਰ ਕੀਤਾ ਹੋਇਐ...!'' ਸੂਬੇਦਾਰ ਇਕ ਪੈੱਗ ਹੋਰ ਪੀ ਕੇ ਤੜ੍ਹ ਫ਼ੜ ਗਿਆ ਸੀ।

-''ਚਲੋ ਜਾਣ ਦਿਓ...! ਆਬਦਾ ਕੰਮ ਕਰੋ...!''

-''ਸੂਬੇਦਾਰਾ ਬਾਈ ਮੁਆਫ਼ੀ ਬਖ਼ਸ਼ ਗਲਤੀ ਹੋ ਗਈ..!'' ਵੜੈਚ ਨੇ ਸੱਚ ਹੀ ਦਿਲੋਂ ਪਛਤਾਵਾ ਕੀਤਾ।

-''ਤੈਨੂੰ ਸਾਰਾ ਕੁਛ ਈ ਮੁਆਫ਼ ਐ ਬੜੈਚਾ..! ਨਿੱਕੇ ਵੀਰਾਂ ਦਾ ਗੁੱਸਾ ਕਰਕੇ ਅਸੀਂ ਜਾਣਾ ਵੀ ਕਿੱਥੇ ਐ...? ਛੋਟੇ ਭਰਾ ਪੁੱਤਰਾਂ ਵਰਗੇ ਹੁੰਦੇ ਐ..!''

-''ਹੂ ਇਜ਼ ਕਮਿੰਗ ਵਿਦ ਮੀ ਫ਼ਰਸਟ...?'' ਮੇਮ ਨੇ ਮੁਸਕਰਾ ਕੇ ਪੁੱਛਿਆ।

-''ਕੀ ਕਹਿੰਦੀ ਐ ਕਾਮਰੇਡਾ..?'' ਸੂਬੇਦਾਰ ਦੇ ਗੱਲ ਜਹਾਜ ਵਾਂਗ ਸਿਰ ਤੋਂ ਦੀ ਲੰਘ ਗਈ ਸੀ।

-''ਇਹ ਪੁੱਛਦੀ ਐ ਬਈ ਮੇਰੇ ਨਾਲ਼ ਪਹਿਲਾਂ ਕੀਹਨੇ ਚੱਲਣੈਂ...?'' ਕਾਮਰੇਡ ਨੇ ਉਲੱਥਾ ਕਰ ਕੇ ਦੱਸਿਆ।

-''ਪੱਟ ਹੋਣੀਂ ਬੜੀ ਤੱਤੀ ਐ ਬਈ...! ਸਾਡੇ ਆਲ਼ੀਆਂ ਕਜਾਤਾਂ ਜੀਆਂ ਤਾਂ ਲੀੜੇ ਲਾਹੁੰਣ ਲੱਗੀਆਂ ਨਖ਼ਰੇ ਜੇ ਕਰੀ ਜਾਣਗੀਆਂ ਤੇ ਨਾਲ਼ੇ ਆਖੀ ਜਾਣਗੀਆਂ, ਏਸ ਕੰਮ ਤੋਂ ਬਿਨਾਂ ਥੋਨੂੰ ਕੁਛ ਹੋਰ ਨ੍ਹੀ ਔੜਦਾ...?''

-''ਉਏ ਆਪਣੇ ਆਲ਼ੀਆਂ ਨੂੰ ਤਾਂ ਅੜਬ ਗਾਂ ਮਾਂਗੂੰ ਧੱਕੇ ਨਾਲ਼ ਫੜ ਕੇ ਨਵੇਂ ਦੁੱਧ ਕਰਨਾ ਪੈਂਦੈ...!''

ਸਾਰੇ ਉਚੀ ਉਚੀ ਹੱਸ ਪਏ।

-''ਵਾਏ ਆਰ ਦੇ ਲਾਫ਼ਿੰਗ...?'' ਮੇਮ ਦੇ ਕੱਖ ਪੱਲੇ ਨਹੀਂ ਪਿਆ ਸੀ। ਪਰ ਉਹ ਉਹਨਾਂ ਨੂੰ ਦੇਖ ਕੇ ਮੁਸਕਰਾ ਜ਼ਰੂਰ ਪਈ ਸੀ।

-''ਜਸਟ ਜੋਕਿੰਗ...!'' ਕਾਮਰੇਡ ਨੇ ਕਿਹਾ।

-''ਕਾਮਰੇਡਾ, ਇਹਨੂੰ ਪੈੱਗ ਸ਼ੈੱਗ ਦੀ ਸੁਲਾਹ ਵੀ ਮਾਰਲਾ...!''

-''ਕਿਤੇ ਇਹ ਵੀ ਨਾ ਸਰੀਆ ਲੱਦੇ ਟਰੱਕ ਮਾਂਗੂੰ ਖ਼ਤਾਨਾਂ 'ਚ ਜਾ ਡਿੱਗੇ...?''

-''ਨਹੀਂ ਯਾਰ ਮੇਮ ਐਂ ਫ਼ੇਰ ਵੀ..! ਇਹ ਤਾਂ ਕੁੜੀ ਯਾਹਵੀਆਂ ਪਲ਼ੀਆਂ ਈ ਸ਼ਰਾਬ 'ਚ ਐ...!''

-''ਇਹਨਾਂ ਨੂੰ ਤਾਂ ਗੁੜ੍ਹਤੀ ਈ ਸ਼ਰਾਬ ਦੀ ਮਿਲ਼ਦੀ ਐ, ਇਹਨੇ ਕੀ ਖ਼ਤਾਨਾਂ 'ਚ ਡਿੱਗਣੈਂ..?''

-''ਡੂ ਯੂ ਲਾਈਕ ਸਮ ਵਿਸਕੀ...?'' ਕਾਮਰੇਡ ਨੇ ਮੇਮ ਨੂੰ ਪੁੱਛਿਆ।

-''ਓਵੀਅਸਲੀ...! ਯੈੱਸ ਪਲੀਜ਼..! ਵਾਏ ਨਾਅਟ...?'' ਉਸ ਨੇ ਫ਼ਿਰ ਮੁਸਕੁਰਾਹਟਾਂ ਦਾ ਗੁਲਦਸਤਾ ਕਾਮਰੇਡ ਵੱਲ ਬਖ਼ੇਰਿਆ।

ਕਾਮਰੇਡ ਨੇ ਗਿਲਾਸ ਵਿਚ ਵਿਸਕੀ ਪਾ ਦਿੱਤੀ।

ਮੇਮ 'ਸਿੱਪ' ਕਰਕੇ ਪੀਣ ਲੱਗ ਪਈ।

-''ਇਹ ਤਾਂ ਇਉਂ ਪੀਂਦੀ ਐ ਜਿਵੇਂ ਜੁਆਕ ਦੁੱਧ ਚੁੰਘਦਾ ਹੁੰਦੈ...!''

-''ਤੇ ਹੋਰ ਤੇਰੇ ਵਾਂਗੂੰ 'ਗਰਰ' ਕਰਕੇ ਗਰਲ਼ਾ ਮਾਰੇ...?''

-''ਇਹਦਾ ਨਾਂ ਪੁੱਛ ਕਾਮਰੇਡਾ...!''

-''ਵੱਟ ਇਜ਼ ਯੂਅਰ ਨੇਮ ਮੈਮ..?''

-''ਮੋਨੀਕਾ...!''

-''ਮੋਨੀਕਾ ਐ...!'' ਸੂਬੇਦਾਰ ਨੂੰ ਨਾਂ ਸੁਣ ਕੇ ਜਿਵੇਂ ਹਲ਼ਕ ਛੁੱਟ ਪਿਆ ਸੀ।

-''ਨਾਈਸ ਨੇਮ...!'' ਸੂਬੇਦਾਰ ਨੇ ਹੱਥ ਦਾ ਅੰਗੂਠਾ ਖੜ੍ਹਾ ਕਰ ਕੇ ਉਸ ਨੂੰ ਕਿਹਾ।

-''ਥੈਂਕ ਯੂ...!'' ਉਸ ਦੇ ਮੂੰਹੋਂ ਮਿਸ਼ਰੀ ਦੀਆਂ ਡਲ਼ੀਆਂ ਕਿਰੀਆਂ।

-''ਹਾਂ ਬਈ, ਕੌਣ ਜਾਂਦੈ ਪਹਿਲਾਂ...?''

-''ਪਹਿਲਾਂ ਮੈਂ ਜਾਊਂਗਾ ਯਾਰ..! ਮੈਥੋਂ ਨ੍ਹੀ ਮਗਰੋਂ ਕਿਸੇ ਦੇ ਚਿੱਕੜ 'ਚ ਤਿਲ੍ਹਕ ਤਿਲ੍ਹਕ ਡਿੱਗਿਆ ਜਾਣਾਂ...!'' ਅਮਨ ਵੜੈਚ ਉਠ ਕੇ ਖੜ੍ਹਾ ਹੋ ਗਿਆ। ਪਰ ਦਾਰੂ ਦੇ ਨਸ਼ੇ ਨਾਲ਼ ਸਰੀਰ ਡੋਲ ਗਿਆ।

-''ਬਚ ਕੇ ਮੋੜ ਤੋਂ...!''

-''ਸੰਭਲ਼ ਕੇ ਬਈ ਬੜੈਚਾ...!''

-''ਇਹ ਤਾਂ ਪਹਿਲਾਂ ਈ ਡਿੱਕਡੋਲੇ ਜੇ ਖਾਣ ਲੱਗ ਪਿਆ, ਅੱਗੇ ਕੀ ਪੂਰੀ ਪਾਊ…?''

-''ਅੱਗੇ ਕਿਹੜਾ ਇਹਨੇ ਕੱਸੀ ਪੱਟਣੀਂ ਐਂ..?''

-''ਕੱਸੀ ਨ੍ਹੀ ਪੱਟਣੀਂ, ਜੋਤਾ ਤਾਂ ਲਾਉਣਾਂ ਈ ਐਂ…!''

-''ਅੱਗੇ ਵੀ ਕਦੇ ਮੇਮ ਦਾ ਸੁਆਦ ਦੇਖਿਐ ਜਾਂ ਪਹਿਲੀ ਵਾਰ ਈ ਯੋਧਾ ਬਣਨ ਚੱਲਿਐਂ…?'' ਸੂਬੇਦਾਰ ਨੇ ਵੜੈਚ ਨੂੰ ਪੁੱਛਿਆ।

-''ਸੂਬੇਦਾਰਾ, ਸੱਚ ਦੱਸਦੈਂ..! ਚੱਲਿਆ ਤਾਂ ਪਹਿਲੀ ਵਾਰ ਈ ਐਂ, ਅੱਗੇ ਦੇਖੋ…!''

-''ਅੱਗੇ ਕਿਹੜਾ ਪਾਕਿਸਤਾਨ ਨਾਲ਼ ਜੰਗ ਲੱਗੀ ਐ..? ਆਬਦੀ ਜੰਗਾਲ ਲਾਹ ਕੇ ਮੁੜਿਆ…!''

-''ਹੋਰ ਨਾ ਇਹਨੂੰ ਕਲੰਘੜੀ 'ਚ ਲੈ ਕੇ ਪਿਆ ਰਹੀਂ..! ਬਾਕੀਆਂ ਦਾ ਵੀ ਖਿਆਲ ਕਰੀਂ..!''

-''ਸਾਰੇ ਈ ਹਲ਼ਕੇ ਪਏ ਐ…!''

-''ਨਿੱਸਰੇ ਸਾਹਣ ਮਾਂਗੂੰ ਮੂੰਹ 'ਚੋਂ ਝੱਗ ਸਿੱਟਦੇ ਐ..! ਕਿਤੇ ਤੇਰਾ ਨਾ ਪਰਾਗਾ ਪਾ ਲੈਣ ਅੱਕੇ ਵੇ…!''

-''ਆਰ ਯੂ ਗੋਇੰਗ ਵਿਦ ਮੀ…?'' ਮੋਨੀਕਾ ਦੇ ਕੇਸੂ ਬੁੱਲ੍ਹ ਫ਼ਿਰ ਥਰਕੇ।

-''ਓਹ ਯੈੱਸ…!''

-''ਸਦਕੇ ਤੇਰੇ..! ਇਕ ਵਾਰੀ ਤਾਂ ਬੜ੍ਹਕ ਮਾਰੀ ਮੁੰਡੇ ਨੇ..! ਅੱਗੇ ਦੇਖੋ ਕੀ ਬਰਨੋਂ ਉੱਡਦੀ ਐ…?''

-''ਜਿੰਨੀ ਕੁ ਜੋਕਰਾ ਹੈਗਾ, ਓਨੀਂ ਕੁ ਤਾਂ ਕਮਾਲ ਕਰੂੰ ਬਾਈ..! ਫ਼ਿਕਰ ਨਾ ਕਰੋ…!''

ਅਮਨ ਵੜੈਚ ਮੋਨੀਕਾ ਨੂੰ ਲੈ ਕੇ ਉਪਰਲੇ ਕਮਰੇ ਵਿਚ ਚਲਾ ਗਿਆ।

ਦੋ ਕੁ ਘੰਟਿਆਂ ਵਿਚ ਮੋਨੀਕਾ ਨੇ ਛੇ ਬੰਦੇ ਭੁਗਤਾ ਦਿੱਤੇ। ਪਰ ਅਜੇ ਤੱਕ ਉਸ ਦਾ ਪੱਤਾ ਵੀ ਹਿੱਲਿਆ ਨਹੀਂ ਲੱਗਦਾ ਸੀ।

ਲਾਲ ਸਿੰਘ, ਭਾਨ ਸਿੰਘ ਅਤੇ ਕਾਮਰੇਡ ਅਜਿਹੇ ਕੰਮ ਵਾਲ਼ੇ ਹੈ ਨਹੀਂ ਸਨ।

-''ਅੰਕਲ ਜੀ, ਥੋਡਾ ਕੀ ਵਿਚਾਰ ਐ…?'' ਵੜੈਚ ਨੇ ਭਾਨ ਸਿੰਘ ਨੂੰ ਪੁੱਛਿਆ।

-''ਮੈਂ ਤਾਂ ਜੁਆਨਾਂ ਜੁਆਨੀਂ ਵੇਲ਼ੇ ਨੀ ਸੀ ਐਹੋ ਜਿਆ ਪੰਗਾ ਲਿਆ, ਹੁਣ ਤਾਂ ਕਾਹਨੂੰ ਸਹੁੰ ਤੋੜਨੀਂ ਐਂ…?'' ਭਾਨ ਸਿੰਘ ਨੇ ਸਿਰੇ ਦੀ ਸੁਣਾਈ।

-"ਕਾਮਰੇਡ ਜੀ ਤੁਸੀਂ...?"

-"ਭਰਾ ਖ਼ੁਸ਼, ਆਪਾਂ ਨਾਲ਼ ਖ਼ੁਸ਼..! ਬੱਸ ਜਿਉਂਦੇ ਵੱਸਦੇ ਰਹੋ ਪਿਆਰਿਓ...! ਥੋਡੀ ਰੂਹ ਖ਼ੁਸ਼ ਕਰਨੀ ਸੀ, ਸੋ ਹੋ ਗਈ..! ਮੈਨੂੰ ਸਾਰਾ ਕੁਛ ਵਿਚੇ ਈ ਆ ਗਿਆ...!"

-"ਯਾਰ ਇਕ ਗੱਲ ਹੋਰ ਐ...!" ਜਿਉਣਾ ਮੌੜ ਕਾਫ਼ੀ ਦੇਰ ਬਾਅਦ ਬੋਲਿਆ ਸੀ।

-"ਕੀ...?"

-"ਸਾਲ਼ੀਆਂ ਆਪਣੇ ਆਲ਼ੀਆਂ ਇਕ ਵਾਰੀ ਨਾਲ਼ ਈ ਅੱਖਾਂ ਜੀਆਂ ਫ਼ੇਰ ਜਾਂਦੀਐਂ..! ਅੱਠ ਘੰਟੇ ਪਾਸਾ ਈ ਨ੍ਹੀ ਲੈਂਦੀਆਂ, ਜਿਵੇਂ ਸੱਪ ਡੰਗ ਮਾਰ ਕੇ ਮੂਰਛਤ ਜਿਆ ਹੋ ਜਾਂਦੈ..! ਤੇ ਇਹਨਾਂ ਮੇਮਾਂ ਨੂੰ ਕੋਈ ਵਾਸਤਾ ਈ ਨ੍ਹੀ...!" ਮੌੜ ਦਾ ਮੂੰਹ ਅੱਡਿਆ ਹੋਇਆ ਸੀ।

-"ਆਪਣੇ ਆਲ਼ੀਆਂ ਘਰਆਲ਼ਿਆਂ ਨਾਲ਼ ਛਿੱਤਰੋ-ਛਿੱਤਰੀ ਹੋ ਲੈਣ, ਉਹ ਥੋੜ੍ਹੈ...?"

-"ਉਹਨਾਂ ਦੀ ਤਾਂ ਇੱਕੋ ਰਟ ਹੁੰਦੀ ਐ, ਸਾਡਾ ਤਾਰਾ ਮੰਗਵਾ ਦਿਓ, ਸਾਡਾ ਜੀਤਾ ਮੰਗਵਾ ਦਿਓ, ਜੇ ਮੰਗਵਾ ਦਿਓਂ ਤਾਂ ਖ਼ੁਸ਼..! ਨਹੀਂ ਤਾਂ ਮੇਰੇ ਸਾਲ਼ੇ ਦੀਆਂ ਸਿੱਧੇ ਮੂੰਹ ਨਾਲ਼ ਗੱਲ ਈ ਨ੍ਹੀ ਕਰਦੀਆਂ...! ਕੁੜੈਣ ਪੀਤੀ ਮਾਂਗੂੰ ਮੂੰਹ ਕਰੀ ਰੱਖਣਗੀਆਂ..!"

-"ਨਾਲ਼ੇ ਜੇ ਪੀਤੀ ਖਾਧੀ 'ਚ ਕਿਤੇ ਬੰਦੇ ਦਾ ਮੂਡ ਬਣਜੇ, ਕੁੜੀ ਯਾਹਵੇ ਦੀਆਂ ਨੂੰ ਇਉਂ ਰਜਾਈ 'ਚੋਂ ਕੱਢਣਾ ਪੈਂਦੈ, ਜਿਵੇਂ ਗਰਮੀਆਂ ਦੇ ਮਹੀਨੇ ਮੱਝ ਛੱਪੜ 'ਚੋਂ ਉਠਾਈਦੀ ਐ...!"

ਸਾਰੇ ਹੱਸ ਪਏ।

-"ਯਾਰ ਬੰਦਾ ਜੰਮੇਂ ਤਾਂ ਇੰਗਲੈਂਡ ਅਰਗੇ ਮੁਲਕ 'ਚ..! ਸਾਲ਼ੀ ਐਸ਼ ਈ ਐਸ਼..!" ਸਾਰੇ ਲਾਚੜੇ ਹੋਏ ਸਨ।

ਮੋਨੀਕਾ ਵੀ ਖ਼ੁਸ਼ ਸੀ। ਬੰਦਿਆਂ ਦੇ ਹਿਸਾਬ ਨਾਲ਼ ਕਾਮਰੇਡ ਨੇ ਉਸ ਨੂੰ ਪੈਸੇ ਦੁਆ ਦਿੱਤੇ ਸਨ।

ਕਾਮਰੇਡ ਮੋਨੀਕਾ ਨੂੰ ਦਰਵਾਜੇ ਤੱਕ ਛੱਡਣ ਆਇਆ। ਉਹ ਬੰਦਿਆਂ ਵਿਚ ਮੋਨੀਕਾ ਨੂੰ ਹੱਥ ਨਹੀਂ ਲਾਉਣਾ ਚਾਹੁੰਦਾ ਸੀ। ਪਰ ਉਹ ਮੋਨੀਕਾ ਨਾਲ਼ ਸੱਚੀ ਦੋਸਤੀ ਕਰਨ ਦਾ ਇੱਛੁਕ ਸੀ। ਕਾਮਰੇਡ ਨੇ ਮੋਨੀਕਾ ਨਾਲ਼ ਹੱਥ ਮਿਲ਼ਾਇਆ ਅਤੇ ਉਸ ਨੂੰ ਬੜੇ ਅਦਬ ਅਤੇ ਸਤਿਕਾਰ ਨਾਲ਼ ਵਿਦਾਇਗੀ ਦਿੱਤੀ।

ਕਿਸ਼ਤ 13

ਲਾਲ ਸਿੰਘ ਨੂੰ ਪੂਰੇ ਪੰਜ ਸਾਲ ਹੋ ਗਏ ਸਨ ਇੰਗਲੈਂਡ ਆਇਆਂ। ਹੁਣ ਉਸ ਕੋਲ਼ ਵਰਕ ਪਰਮਿਟ, ਵੀਜ਼ਾ ਅਤੇ ਪੈਸਾ ਸਭ ਕੁਛ ਸੀ। ਉਸ ਨੇ ਭਾਨ ਸਿੰਘ ਨਾਲ਼ ਪ੍ਰੀਵਾਰ ਮੰਗਵਾਉਣ ਦੀ ਗੱਲ ਤੋਰੀ। ਵੱਡੀ ਕੁੜੀ ਉਸ ਦੀ ਬੀ. ਏ. ਕਰਕੇ ਹੁਣ ਬੀ. ਐੱਡ ਕਰ ਰਹੀ ਸੀ।

-''ਇਕ ਗੱਲ ਐ ਲਾਲ ਸਿਆਂ...!''

-''ਦੱਸੋ ਜੀ..?''

-''ਕੁੜੀ ਦੀ ਪੜ੍ਹਾਈ ਜਮਾਂ ਨਾ ਖ਼ਰਾਬ ਕਰ..! ਛੋਟੇ ਜੁਆਕਾਂ ਨੂੰ ਤੇ ਘਰਆਲ਼ੀ ਨੂੰ ਬੁਲਾ ਲੈ, ਕੁੜੀ ਨੇ ਜਦੋਂ ਪੜ੍ਹਾਈ ਪੂਰੀ ਕਰ ਲਈ, ਉਹਦਾ ਕਿਤੇ ਰਿਸ਼ਤੇ ਬਾਰੇ ਸੋਚਾਂਗੇ, ਕੀ ਖਿਆਲ ਐ..?'' ਸਕੀਮ ਦੱਸ ਕੇ ਭਾਨ ਸਿੰਘ ਨੇ ਲਾਲ ਸਿੰਘ ਦਾ ਚਿਹਰਾ ਨਿਰਖ਼ਿਆ।

-''ਮਾਮਾ ਜੀ, ਪੰਜਾਬ ਦੇ ਹਾਲਾਤ ਹੈਗੇ ਐ ਖ਼ਰਾਬ..! ਕੁੜੀ ਜੁਆਨ ਐਂ, ਥੋਨੂੰ ਪਤੈ ਬਈ ਦੁੱਧ ਤੇ ਬੁੱਧ ਫ਼ਟਦਿਆਂ ਦਾ ਪਤਾ ਨ੍ਹੀ ਲੱਗਦਾ..!''

-''ਜੇ ਤੂੰ ਪੰਜਾਬ ਦੇ ਹਾਲਾਤ ਖ਼ਰਾਬ ਆਖਦੈਂ ਤਾਂ ਐਥੋਂ ਆਲ਼ਿਆਂ ਬਾਰੇ ਕੀ ਆਖੇਂਗਾ...? ਤੇਰੇ ਸਾਹਮਣੇਂ ਈ ਐਂ, ਮੇਰੇ ਮੂੰਹ ਨਾਲ਼ ਕੀ ਹੋ ਕੇ ਹਟੀ ਐ..?'' ਭਾਨ ਸਿੰਘ ਨੇ ਸਿਰੇ ਦੀ ਗੱਲ ਸੁਣਾਈ।

-''ਪਰ ਮਾਮਾ ਜੀ, ਕੁੜੀ ਨੂੰ ਛੱਡੂੰ ਕੀਹਦੇ ਕੋਲ਼ੇ...? ਭਰਾ ਤਾਂ ਮੇਰੇ ਅੱਗੇ ਈ ਦੁਸ਼ਮਣ ਐਂ, ਉਹ ਤਾਂ ਕੋਈ ਪੁੱਠੀ ਲੂਤੀ ਈ ਸਿਖਾਉਣਗੇ, ਸਿੱਧੀ ਮੱਤ ਉਹਨਾਂ ਨੇ ਕੁੜੀ ਨੂੰ ਜਮਾਂ ਦੇਣੀਂ ਨ੍ਹੀ..! ਭਰਜਾਈਆਂ ਤਾਂ ਮੌਕਾ ਭਾਲ਼ਦੀਐਂ, ਬਈ ਕਦੋਂ ਸਾਨੂੰ ਮੌਕਾ ਮਿਲ਼ੇ ਤੇ ਕਦੋਂ ਮੈਨੂੰ ਨਿਲਾਮ ਕਰਨ..! ਮੈਂ ਉਹਨਾਂ 'ਤੇ ਤਾਂ ਜਮਾਂ ਇਤਬਾਰ ਨ੍ਹੀ ਕਰਦਾ, ਮੈਂ ਤਾਂ ਮਰਨ ਲੱਗਿਆ ਵੀ ਇਕ ਗੱਲ ਆਖ ਕੇ

ਜਾਊਂ, ਬਈ ਮੇਰੀ ਲਾਸ਼ ਨੂੰ ਮੇਰੇ ਭਰਾ ਤੇ ਭਰਜਾਈਆਂ ਹੱਥ ਨਾ ਲਾਉਣ...!" ਉਸ ਨੇ ਸਾਰੀ ਅਗਲੀ ਪਿਛਲੀ 'ਭੜ੍ਹਾਸ' ਕੱਢ ਮਾਰੀ।

-"ਤੂੰ ਆਖਦਾ ਸੀ ਬਈ ਤੇਰੀ ਸੱਸ ਕੋਲ਼ੇ ਚੰਗੀ ਭਲੀ ਕੋਠੀ ਐ, ਤੇ ਨਾਲ਼ੇ ਹੈ ਵੀ 'ਕੱਲੀ...?" ਭਾਨ ਸਿੰਘ ਨੇ ਪੁਰਾਣੀਂ ਗੱਲ ਯਾਦ ਕੀਤੀ।

-"ਆਹੋ, ਹੈ ਤਾਂ ਹੈਗੀ, ਪਰ ਕੀ ਪਤੈ ਕੁੜੀ ਮਾਈ ਦੇ ਕਹਿਣੇਂ ਚੱਲੇ ਕਿ ਨਾ ਚੱਲੇ...?"

-"ਦੇਖ ਲਾਲ ਸਿਆਂ, ਸੌ ਹੱਥ ਰੱਸਾ ਤੇ ਸਿਰੇ 'ਤੇ ਗੰਢ..! ਜੇਬ 'ਚ ਤਾਂ ਆਪਾਂ ਜੁਆਕਾਂ ਨੂੰ ਪਾ ਨਹੀਂ ਸਕਦੇ, ਜ਼ਮਾਨਾਂ ਦੇਖ ਕਿੱਥੇ ਜਾ ਪਹੁੰਚਿਐ, ਇਹ ਤਾਂ ਜੁਆਕ ਨੂੰ ਜਾਂ ਤਾਂ ਢਿੱਡੋਂ ਮੱਤ ਹੋਵੇ ਤੇ ਜਾਂ ਰੱਬ ਈ ਸੁਮੱਤ ਬਖ਼ਸ਼ੇ, ਤੇ ਨਹੀਂ ਤਾਂ ਭਾਣਜੇ ਅੱਜ ਕੱਲ੍ਹ ਦੇ ਜੁਆਕਾਂ ਦਾ ਤਾਂ ਰੱਬ ਈ ਰਾਖੈ..! ਆਪਣੇ ਆਲ਼ੇ ਮੌਕੇ ਗਏ, ਆਪਾਂ ਛਿੱਤਰ ਖਾ ਕੇ ਵੀ ਪੱਠਿਆਂ ਨੂੰ ਤੁਰ ਪੈਂਦੇ ਸੀ..!"

-"ਮੇਰਾ ਇਕ ਦੂਰ ਦਾ ਰਿਸ਼ਤੇਦਾਰ ਐ ਮਾਮਾ ਜੀ, ਚੰਗਾ ਖਾਂਦਾ ਪੀਂਦਾ ਬੰਦੈ..! ਇਕ ਆਰੀ ਐੱਮ. ਐੱਲ. ਏ. ਵੀ ਰਹਿ ਚੁੱਕਿਐ, ਜੇ ਕੁੜੀ ਨੂੰ...!"

-"ਸਰਾਸਰ ਗਲਤੀ ਕਰੇਂਗਾ...! ਇਹਨਾਂ ਐਮ ਐਲਿਆਂ ਦੇ ਹੱਥ 'ਤੇ ਚਾਹੜ ਕੇ ਕੁੜੀ ਵੀ ਹੱਥੋਂ ਖੁਆ ਬੈਠੇਂਗਾ..! ਮੇਰੀ ਗੱਲ ਦਾ ਗੁੱਸਾ ਨਾ ਕਰੀਂ, ਤੈਨੂੰ ਮੈਂ ਇਕ ਗੱਲ ਸੁਣਾਉਨੈਂ..!"

-"ਤੁਹਾਡੀ ਗੱਲ ਦਾ ਗੁੱਸਾ ਤਾਂ ਮੈਨੂੰ ਆਉਂਦਾ ਈ ਨ੍ਹੀ ਮਾਮਾ ਜੀ...!"

-"ਸਿਆਣੇਂ ਦਾ ਕਿਹਾ ਤੇ ਔਲ਼ੇ ਦਾ ਖਾਧਾ ਪਿੱਛੋਂ ਪਤਾ ਲੱਗਦੈ...! ਮੈਂ ਐਨਾਂ ਸਿਆਣਾਂ ਤਾਂ ਹੈ ਨਹੀਂ, ਪਰ ਜਿੰਨਾਂ ਕੁ ਮੇਰਾ ਦਿਮਾਗ ਕੰਮ ਕਰਦੈ, ਓਨੀ ਕੁ ਸਹੀ ਰਾਇ ਈ ਦਿਊਂ..! ਲੈ ਸੁਣ ਫ਼ਿਰ ਗੱਲ..!"

-"..........।" ਲਾਲ ਸਿੰਘ ਨੇ ਗੱਲ ਸੁਣਨ ਲਈ ਕੰਨ ਖੋਲ੍ਹੇ।

-"ਇਕ ਵਾਰੀ ਜੰਗਲ 'ਚ ਇਕ ਬਾਂਦਰ ਤੇ ਲੂੰਬੜੀ ਰਹਿੰਦੇ ਸੀ..! ਲੂੰਬੜੀ ਦੀ ਤਾਂ ਤੈਨੂੰ ਪਤਾ ਈ ਐ ਬਈ ਜਾਤ ਈ ਚਲਾਕ ਤੇ ਧੋਖੇਬਾਜ਼ ਐ..! ਤੇ ਬਾਂਦਰ ਸੀ ਸਾਲ਼ਾ ਆਪਣੇ ਅਰਗਾ, ਦਿਮਾਗ ਦਾ ਮੋਟਾ...! ਲੂੰਬੜੀ ਜੋ ਠੱਗੀ ਠੋਰੀ ਕਰਕੇ ਖਾਣ ਪੀਣ ਨੂੰ ਲਿਆਇਆ ਕਰੇ, ਬਾਂਦਰ ਲੂੰਬੜੀ ਤੋਂ ਚੋਰੀ ਛਕ ਛਕਾ ਜਾਇਆ ਕਰੇ..! ਲੂੰਬੜੀ ਬੜੀ ਤੰਗ ਬਈ ਇਹ ਆਪ ਤਾਂ ਕੁਛ ਕਰਦਾ ਨ੍ਹੀ, ਇਹ ਤਾਂ ਮੇਰੇ ਠੂਠੇ ਵੀ ਡਾਂਗ ਮਾਰਦੈ, ਇਹਨੂੰ ਸਬਕ ਕਿਵੇਂ ਸਿਖਾਇਆ ਜਾਵੇ...? ਡਰਦੀ ਉਹ ਬਾਂਦਰ ਦੇ ਘਰੂਟਾਂ ਤੋਂ ਵੀ ਸੀ, ਬਾਂਦਰ ਦਾ ਘਰੂਟ ਬੜਾ ਭੈੜ੍ਹਾ ਹੁੰਦੈ...! ਲਓ ਜੀ, ਇਕ ਦਿਨ ਕੀ ਹੋਇਆ..? ਜੰਗਲ 'ਚ ਕਿਤੇ ਸਵੇਰੇ ਸਵੇਰੇ ਕੋਈ ਬੋਤਾ ਮਰ ਗਿਆ...! ਲੂੰਬੜੀ ਬਾਂਦਰ ਨੂੰ ਮਰੇ ਪਏ ਬੋਤੇ ਕੋਲ਼ੇ

ਲੈਗੀ...! ਲੂੰਬੜੀ ਨੇ ਬਾਂਦਰ ਨੂੰ ਬਿਠਾਇਆ ਬੋਤੇ ਦੇ ਕੋਲ਼ੇ ਤੇ ਆਪ ਬੋਤੇ ਦੇ 'ਮਗਰ' ਦੀ ਵੜ ਕੇ ਤੇ ਮਿੰਟ 'ਚ ਬਾਹਰ ਨਿਕਲ਼ ਆਈ...!"

-"ਅੱਛਾ...!"

-"ਲੈ ਭਾਈ ਬੋਤਾ ਮਰਿਆ ਸੀ ਤਾਜ਼ਾ ਤੇ ਅਜੇ ਉਹਦੀ ਖੱਲ ਵੀ ਨਰਮ ਸੀਗੀ..! ਬਾਂਦਰ ਲੂੰਬੜੀ ਦੀ ਚਾਲ ਤਾਂ ਨਾ ਸਮਝ ਸਕਿਆ, ਪਰ ਹੈਰਾਨ ਜ਼ਰੂਰ ਹੋ ਗਿਆ ਬਈ ਇਹ ਸਾਲ਼ੀ ਬੋਤੇ ਦੇ ਮਗਰ ਦੀ ਵੜ ਕੇ ਅੰਦਰ ਕੀ ਦੇਖ ਕੇ ਆਈ ਹੋਈ...? ਕਮਲ਼ੇ ਬਾਂਦਰ ਨੇ ਆਖਰ ਪੁੱਛ ਈ ਲਿਆ, ਲੂੰਬੜੀ ਭੈਣ ਜੀ..! ਤੁਸੀਂ ਬੋਤੇ ਦੇ ਮਗਰ ਦੀ ਅੰਦਰ ਵੜੇ ਸੀ, ਅੰਦਰ ਕੀ ਦੇਖਿਆ ਫ਼ੇਰ...? ਤੇ ਲੂੰਬੜੀ ਸੀ ਚਲਾਕ ਤੇ ਬੇਈਮਾਨ...! ਆਖਣ ਲੱਗੀ, ਬਾਂਦਰ ਵੀਰੇ..! ਅੰਦਰ ਮੈਂ ਜੋ ਕੁਛ ਵੀ ਦੇਖਿਆ, ਉਹ ਦੱਸਣ ਤੋਂ ਪਰ੍ਹੇ ਐ...! ਤੂੰ ਆਪ ਈ ਜਾ ਕੇ ਦੇਖ ਕੇ ਆ..! ਤੇ ਤੈਨੂੰ ਪਤੈ ਭਾਣਜੇ ਬਈ ਸਾਲ਼ੇ ਬਾਂਦਰ ਦਾ ਲਚੜੇਂਵਾਂ ਮਾੜਾ ਹੁੰਦੈ..! ਲਓ ਜੀ, ਉਹਨੇ ਆ ਦੇਖਿਆ ਨਾ ਤਾਅ, ਉਹ ਲਾਚੜਿਆ ਧੁੱਸ ਦੇ ਕੇ ਮਗਰ ਦੀ ਮਰੇ ਬੋਤੇ ਦੇ ਅੰਦਰ ਜਾ ਵੜਿਆ..! ਅੰਦਰ ਘੰਟਾ ਭਰ ਖੌਝਦਾ ਰਿਹਾ, ਪਰ ਮਿਲ਼ਣਾਂ ਅੰਦਰੋਂ ਕੀ ਸੀ..? ਉਪਰੋਂ ਧੁੱਪ ਤਿੱਖੀ ਹੋ ਗਈ ਤੇ ਮਰੇ ਬੋਤੇ ਦੀ ਖੱਲ ਨੇ ਸੁੰਗੜਨਾ ਸ਼ੁਰੂ ਕਰ ਦਿੱਤਾ...!"

-"ਓਹ ਥੋਡੀ...!"

-"ਜਦੋਂ ਬਾਂਦਰ ਨੂੰ ਅੰਦਰੋਂ ਕੁਛ ਨਾ ਮਿਲ਼ਿਆ, ਤੇ ਸਾਹ ਹੋਣ ਲੱਗਿਆ ਬੰਦ, ਉਹਨੇ ਬਾਹਰ ਨਿਕਲ਼ਣ ਲਈ ਤਰਲੇ ਮਾਰੇ..! ਪਰ ਬਾਹਰ ਕਿੱਥੋਂ ਨਿਕਲ਼ਿਆ ਜਾਣਾ ਸੀ...? ਬੋਤੇ ਦੀ ਖੱਲ ਤਾਂ ਸੁੱਕ ਚੱਲੀ ਸੀ, ਹੋਰ ਤਾਂ ਉਹਨੂੰ ਕੁਛ ਸੁੱਝਿਆ ਨਾ, ਆਬਦਾ ਮੂੰਹ ਮਗਰ ਦੀ ਬਾਹਰ ਕੱਢ ਕੇ ਬੈਠ ਗਿਆ, ਬਈ ਚਲੋ ਸਾਹ ਤਾਂ ਆਊ, ਪੂਰਾ ਸਰੀਰ ਤਾਂ ਉਹਦਾ ਬਾਹਰ ਨਿਕਲ਼ਣ ਜੋਕਰਾ ਰਿਹਾ ਨ੍ਹੀ ਸੀ...! ਲਓ ਜੀ ਬਾਂਦਰ ਮੂੰਹ ਬਾਹਰ ਕੱਢੀ ਬੈਠੈ, ਤਾਂ ਚਤਰ ਲੂੰਬੜੀ ਨੂੰ ਆ ਗਿਆ ਨਜ਼ਾਰਾ, ਬਈ ਬਾਂਦਰ ਅੱਜ ਮੈਂ ਕਸੂਤਾ ਫ਼ਸਾ ਲਿਆ, ਉਹ ਬਾਂਦਰ ਦੇ ਨੇੜੇ ਹੋ ਕੇ ਪੁੱਛਣ ਲੱਗੀ, ਬਾਂਦਰ ਵੀਰੇ..! ਅੰਦਰ ਕੀ ਕੀ ਦੇਖਿਆ...? ਤਾਂ ਬਾਂਦਰ ਅਫ਼ਸੋਸ ਤੇ ਪਛਤਾਵੇ 'ਚ ਆਖਣ ਲੱਗਿਆ, ਲੂੰਬੜੀ ਭੈਣੇਂ..! ਅੰਦਰ ਤਾਂ ਮੈਂ ਜਿਹੜਾ ਦੇਖਣਾ ਸੀ, ਸੋ ਦੇਖ ਲਿਆ..! ਪਰ ਇਕ ਗੱਲ ਮੈਂ ਹੋਰ ਨੋਟ ਕੀਤੀ ਐ...!"

-"ਉਹ ਕਿਹੜੀ...?"

-"ਉਹ ਗੱਲ ਇਹ ਐ, ਬਈ ਕਦੇ ਆਬਦੇ ਤੋਂ ਵੱਡੇ ਦੀ ..... 'ਚ ਨਾ ਵੜੀਏ!"

ਲਾਲ ਸਿੰਘ ਨੂੰ ਹਾਸੇ ਦੇ ਨਾਲ ਹੱਥੂ ਆ ਗਿਆ।

ਉਸ ਦੀਆਂ ਅੱਖਾਂ ਵਿਚੋਂ ਪਾਣੀਂ ਦੇ ਪ੍ਰਨਾਲ਼ੇ ਚੱਲ ਗਏ ਸਨ।

-''ਇਹ ਮੰਤਰੀ ਛੰਤਰੀ ਲੂੰਬੜੀ ਦੀ ਜਾਤ 'ਚੋਂ ਬੇਈਮਾਨ ਨਸਲ ਐ ਲਾਲ ਸਿਆਂ...! ਹੋਊਗਾ ਕੋਈ ਇਕ ਅੱਧਾ ਦੁੱਧ ਧੋਤਾ..! ਮੈਂ ਇਹ ਵੀ ਨ੍ਹੀ ਕਹਿੰਦਾ ਬਈ ਸਾਰੇ ਈ ਮੰਤਰੀ ਮਾੜੇ ਐ..! ਤੂੰ ਮੇਰੀ ਗੱਲ ਮੰਨ, ਪ੍ਰੀਵਾਰ ਨੂੰ ਬੁਲਾ ਲੈ ਤੇ ਕੁੜੀ ਨੂੰ ਨਾਨੀ ਕੋਲ਼ ਛੱਡ..! ਸਿਆਣੇਂ ਕਹਿੰਦੇ ਹੁੰਦੈ ਐ ਬਈ ਆਬਦਾ ਮਾਰੂ, ਫ਼ੇਰ ਵੀ ਛਾਂਵੇਂ ਸਿੱਟੂ...! ਮਾਈ ਨੂੰ ਥੋੜਾ ਬਹੁਤਾ ਖ਼ਰਚ ਪੱਠਾ ਦੇਈ ਚੱਲੀਂ, ਕੁੜੀ ਦੀ ਪੜ੍ਹਾਈ ਵਾਸਤੇ ਖਰਚਾ ਬਰਚਾ ਕਰੀ ਚੱਲੀਂ..!''

-''ਜਿਵੇਂ ਤੁਸੀਂ ਕਹੋਂ ਜੀ...!''

-''ਪਰ ਇਕ ਗੱਲ ਯਾਦ ਰੱਖੀਂ, 'ਕੱਠੀ ਰਕਮ ਕਿਸੇ ਦੇ ਹੱਥ ਨਾ ਦੇਈਂ, ਦੁਨੀਆਂ ਬੜੀ ਭੈਣ ਚੋਦ ਐ..! ਪੈਸਾ ਹੱਥ 'ਚ ਆਉਣ ਤੋਂ ਬਾਅਦ ਮੇਰੇ ਸਾਲ਼ੇ ਮਿਰਗੀ ਪੈਣ ਆਲ਼ਿਆਂ ਮਾਂਗੂੰ ਖੜ੍ਹੇ ਈ ਅੱਖਾਂ ਫ਼ੇਰ ਜਾਂਦੇ ਐ, ਚਾਹੇ ਕਿੰਨ੍ਹਾਂ ਵੀ ਸਕਾ ਸੋਧਰਾ ਹੋਵੇ..!''

-''ਪਰ ਪੈਸੇ ਮਾਮਾ ਜੀ ਕਿਸੇ ਨਾ ਕਿਸੇ ਨੂੰ ਤਾਂ ਭੇਜਣੇਂ ਈ ਪੈਣਗੇ..? ਨਹੀਂ ਆਪ ਇੰਡੀਆ ਜਾਣਾ ਪਊ..!'' ਲਾਲ ਸਿੰਘ ਅੱਗੇ ਇਕ ਵੱਡੀ ਸਮੱਸਿਆ ਸੀ।

-''ਖ਼ੈਰ ਇਹਦੇ 'ਚ ਕੋਈ ਸ਼ੱਕ ਨ੍ਹੀ..! ਪੈਸੇ ਤਾਂ ਕਿਸੇ ਨੂੰ ਭੇਜਣੇਂ ਈ ਪੈਣਗੇ..!'' ਭਾਨ ਸਿੰਘ ਸੋਚਾਂ ਵਿਚ ਪੈ ਗਿਆ।

-''ਤੂੰ ਇਉਂ ਕਰ..!'' ਉਸ ਨੇ ਲਾਲ ਸਿੰਘ ਦੇ ਪੱਟ 'ਤੇ ਧੱਫ਼ਾ ਜਿਹਾ ਮਾਰਿਆ।

ਲਾਲ ਸਿੰਘ ਨੇ ਮਾਮੇਂ ਦੇ ਚਿਹਰੇ ਦਾ ਪ੍ਰਤੀਕਰਮ ਘੋਖ਼ਣਾਂ ਸ਼ੁਰੂ ਕਰ ਦਿੱਤਾ।

-''ਧਰਤੀ ਭਾਣਜੇ ਵਿਸ਼ਵਾਸ ਆਸਰੇ ਈ ਖੜ੍ਹੀ ਐ..! ਕਿਸੇ ਨਾ ਕਿਸੇ 'ਤੇ ਤਾਂ 'ਤਬਾਰ ਕਰਨਾ ਈ ਪੈਣੈਂ, ਨਤੀਜਾ ਚਾਹੇ ਕੋਈ ਵੀ ਨਿਕਲ਼ੇ। ਪਰ ਮੇਰੀ ਇਕ ਗੱਲ ਮੰਨ..!''

-''ਮਾਮਾ ਜੀ ਤੁਹਾਨੂੰ ਆਖਿਆ ਈ ਐ ਬਈ ਅੱਗਾ ਥੋਡਾ ਤੇ ਪਿੱਛਾ ਮੇਰਾ..! ਤੁਸੀਂ ਹੁਕਮ ਕਰੋ..!''

-''ਹੁਕਮ ਆਲ਼ੀ ਕੋਈ ਗੱਲ ਨ੍ਹੀ ਭਾਣਜੇ..! ਜਿੰਨਾਂ ਚਿਰ ਤੇਰੇ ਘਰਆਲ਼ੀ ਓਥੇ ਐ, ਪੈਸੇ ਉਹਨੂੰ ਭੇਜ ਤੇ ਉਹ ਇਕ ਕੋਠੀ ਖ਼ਰੀਦ ਕੇ ਆਬਦੀ ਮਾਂ ਦੇ ਨਾਂ ਕਰਵਾ ਆਵੇ..! ਮਾਂਵਾਂ ਛੇਤੀ ਕੀਤਿਆਂ ਧੀ ਦਾ ਮਾੜਾ ਨ੍ਹੀ ਕਰਦੀਆਂ..! ਤੂੰ ਸਾਡੀ ਨੂੰਹ ਦੇ ਨਾਂ 'ਤੇ ਭੇਜ ਪੈਸੇ ਤੇ ਉਹ ਕਿਸੇ ਨੂੰ ਵਿਚ ਪਾ ਕੇ ਚੰਡੀਗੜ੍ਹ ਜਾਂ ਮੋਹਾਲੀ ਕੋਠੀ ਖ਼ਰੀਦ ਲਊ..! ਕੁੜੀ ਤੇ ਨਾਨੀ ਰਹੀ ਜਾਣਗੀਆਂ..! ਖ਼ਰਚਾ ਬਰਚਾ ਤੂੰ ਭੇਜੀ ਈ ਜਾਣੈਂ, ਉਹ ਤੈਨੂੰ ਪੌਂਡਾਂ 'ਚ ਕੋਈ ਦੁਖਦਾ ਨ੍ਹੀ..! ਇਕ ਪੌਂਡ ਦੇ ਅੱਸੀ ਪੱਚਾਸੀ ਰੁਪਈਏ ਬਣ ਜਾਂਦੇ ਐ..!''

-''ਮਾਮਾ ਜੀ, ਥੋਨੂੰ ਛੁੱਟੀਆਂ ਕਦੋਂ ਐਂ...?''

-"ਮੈਨੂੰ ਤਾਂ ਛੁੱਟੀਆਂ ਈ ਛੁੱਟੀਐਂ, ਚਾਹੇ ਅੱਜ ਲੈ ਲਾਂ..! ਮੈਂ ਤਾਂ ਕਿੰਨੇ ਸਾਲ ਹੋ ਗਏ, ਕਦੇ ਕੋਈ ਛੁੱਟੀ ਵੀ ਨ੍ਹੀ ਲਈ...!"

-"ਤੁਸੀਂ ਇਉਂ ਕਰੋ..! ਮੈਂ ਲਾਉਨੈਂ ਥੋਡੀ ਟਿਕਟ..! ਤੁਸੀਂ ਇੰਡੀਆ ਗੇੜਾ ਕੱਢ ਕੇ ਆਓ..! ਨਾਲ਼ੇ ਮਾੜੀ ਮੋਟੀ ਕੋਠੀ ਖ਼ਰੀਦਣ 'ਚ ਮੱਦਦ ਕਰ ਦਿਓ..! ਮੇਰੇ ਘਰਆਲ਼ੀ ਤਾਂ ਅਕਲ ਵੱਲੋਂ ਘਾਹ ਖੋਤ ਈ ਐ..! ਉਹਨੂੰ ਵਿਚਾਰੀ ਨੂੰ ਗੋਹਾ ਪੱਥਦੀ ਨੂੰ ਕੋਠੀਆਂ ਖਰੀਦਣ ਦਾ ਕੀ ਚੱਜ..? ਜੇ ਕਹੋਂ ਤਾਂ ਮੈਂ ਮਾਮੀਂ ਜੀ ਦੇ ਚਰਨ ਫੜ ਲੈਨੈਂ..?"

-"ਉਏ ਨਹੀਂ, ਚਰਨ ਫ਼ੜਨ ਆਲ਼ੀ ਕੋਈ ਗੱਲ ਨ੍ਹੀ..! ਉਹ ਤਾਂ ਆਪਣੀ ਕੁੜੀ ਕਰਕੇ ਈ ਖਿਝੀ ਰਹਿੰਦੀ ਸੀ..! ਜਦੋਂ ਦੀ ਕੁੜੀ ਲੋਟ ਹੋਈ ਐ, ਇਹ ਵੀ ਸੁਰਤ ਸਿਰ ਆਗੀ..! ਤੈਨੂੰ ਪਤੈ ਈ ਭਾਣਜੇ, ਘਰ ਦੀ ਪ੍ਰਾਬਲਮ ਬੰਦੇ ਨੂੰ ਖਿਝਣ ਲਾ ਦਿੰਦੀ ਐ..!"

-"ਕੋਈ ਸ਼ੱਕ ਨ੍ਹੀ ਮਾਮਾ ਜੀ..! ਜੇ ਤੁਸੀਂ ਚਾਹੋਂ ਤਾਂ ਮੈਂ ਮਾਮੀਂ ਜੀ ਦੀ ਟਿਕਟ ਖਰਚਣ ਨੂੰ ਵੀ ਤਿਆਰ ਐਂ..! ਤੁਸੀਂ ਦੋਨੋਂ ਈ ਜਾ ਆਓ..!"

-"ਤੂੰ ਟਿਕਟਾਂ ਦੀ ਚਿੰਤਾ ਨਾ ਕਰ ਕਮਲ਼ਿਆ..! ਤੇਰੀ ਮਾਮੀ ਨੇ ਜਾਣਾ ਨ੍ਹੀ..! ਕੁੜੀਆਂ ਕਰਕੇ ਉਹਨੇ ਘਰੋਂ ਪੈਰ ਨ੍ਹੀ ਪੱਟਣਾਂ..! ਅੱਗੇ ਈ ਦੇਖਲਾ ਵੱਡੀ ਕੁੜੀ ਕਰਕੇ ਕਿੱਥੋਂ ਹੋ ਕੇ ਮੁੜੇ ਐਂ..? ਮੈਂ ਤੇਰੀ ਮਾਮੀ ਨਾਲ਼ ਰੈਅ ਕਰਦੈਂ, ਮੈਂ ਇੰਡੀਆ ਗੇੜਾ ਕੱਢ ਆਊਂ! ਨਾਲ਼ੇ ਪਿੰਡ ਦੇ ਦਰਸ਼ਣ ਕਰ ਆਵਾਂਗੇ! ਵੀਹ ਸਾਲ ਹੋਗੇ ਪਿੰਡ ਦੇ ਦਰਸ਼ਣ ਨ੍ਹੀ ਕੀਤੇ!"

ਲਾਲ ਸਿੰਘ ਲੱਖ ਜੋਰ ਲਾ ਚੁੱਕਿਆ। ਪਰ ਮਾਮੇਂ ਭਾਨ ਸਿਉਂ ਨੇ ਉਸ ਦੀ ਟਿਕਟ ਸਵੀਕਾਰ ਨਾ ਕੀਤੀ। ਉਸ ਨੇ ਲਾਲ ਸਿੰਘ ਦੇ ਦਿੱਤੇ ਪੈਸਿਆਂ ਦੇ ਚੈੱਕ ਬਣਵਾ ਲਏ ਅਤੇ ਇੰਡੀਆ ਨੂੰ ਜਹਾਜ ਚੜ੍ਹ ਗਿਆ।

ਸਭ ਤੋਂ ਪਹਿਲਾਂ ਭਾਨ ਸਿੰਘ ਨੇ ਲਾਲ ਸਿੰਘ ਦੀ ਕੋਠੀ ਦਾ ਕੰਮ ਕੀਤਾ। ਚੰਗੇ ਮਾਹੌਲ ਅਤੇ ਰੌਣਕ ਵਾਲ਼ੇ ਏਰੀਏ ਵਿਚ ਖਾਲੀ ਖੜ੍ਹੀ ਕੋਠੀ ਦਾ ਉਸ ਨੇ ਲੁਧਿਆਣੇ ਸੌਦਾ ਜਾ ਮਾਰਿਆ ਅਤੇ ਬਿਆਨਾਂ ਫੜਾ ਦਿੱਤਾ। ਲਾਲ ਸਿੰਘ ਦੀ ਸੱਸ ਨੂੰ ਲਿਆ ਕੇ ਉਸ ਨੇ ਕੋਠੀ ਵਿਖਾਈ। ਪਰ ਬਿਰਧ ਸੱਸ ਸ਼ਹਿਰ ਵਿਚ ਰਹਿਣੋਂ ਕੁਝ ਜਕ ਰਹੀ ਸੀ।

-"ਵੇ ਪੁੱਤ ਸਾਰੀ ਉਮਰ ਗਾਈਆਂ ਮੱਝਾਂ 'ਚ ਕੱਢਤੀ, ਸ਼ਹਿਰ 'ਚ ਮੇਰਾ ਤਾਂ ਮੱਚੜਾ ਜੀਅ ਨ੍ਹੀ ਲੱਗਣਾ ਸ਼ੇਰਾ..!" ਮਾਈ ਨੇ ਤੋਕੜ ਮੱਝ ਵਾਂਗ ਪੈਰ ਚੁੱਕਿਆ।

-"ਬੇਬੇ, ਸਿਆਣੇਂ ਆਖਦੇ ਹੁੰਦੇ ਐ ਬਈ ਵਸੀਏ ਸ਼ਹਿਰ ਚਾਹੇ ਹੋਵੇ ਕਹਿਰ...! ਤੈਨੂੰ ਅਜੇ ਸ਼ਹਿਰ ਰਹਿਣ ਦੀ ਆਦਤ ਨ੍ਹੀ ਪਈ..! ਜਦੋਂ ਤੈਨੂੰ ਸ਼ਹਿਰ ਰਹਿਣ ਦਾ ਸੁਆਦ ਪੈ ਗਿਆ, ਤੂੰ ਪਿੰਡ ਜਾਣ ਦਾ ਨਾਂ ਨ੍ਹੀ ਲਿਆ ਕਰਨਾਂ ਬੇਬੇ...! ਤੇਰਾ ਐਥੇ ਈ ਜੀਅ ਲੱਗ ਜਾਣੈਂ...!"

-''ਵੇ ਪੁੱਤ, ਪਿੰਡ 'ਚ ਸੌ ਆਂਢੀ ਗੁਆਂਢੀ ਮਿਲਣ ਆਉਂਦੇ ਐ..! ਸੌ ਕੋਈ ਦੁਖ ਸੁਖ ਪੁੱਛਦੈ..! ਪਰ ਸ਼ਹਿਰਾਂ 'ਚ ਤਾਂ ਕਹਿੰਦੇ ਮਰੇ ਬੰਦੇ ਦਾ ਵੀ ਕਿਤੇ ਮੁੱਦਤਾਂ ਬਾਅਦ ਪਤਾ ਲੱਗਦੈ ਬਈ ਫ਼ਲਾਨਾ ਸਾਲ ਕੁ ਹੋ ਗਿਆ ਚੜ੍ਹਾਈ ਕਰ ਗਿਆ...!'' ਬੇਬੇ ਅੰਦਰੋਂ ਥਿੜਕੀ ਪਈ ਟਿਕਾਣੇਂ 'ਤੇ ਨਹੀਂ ਆ ਰਹੀ ਸੀ।

ਭਾਨ ਸਿੰਘ ਹੱਸ ਪਿਆ।

-''ਬੇਬੇ, ਆਹ ਅੱਜ ਕੱਲ੍ਹ ਦੇ ਸ਼ਹਿਰੀਏ ਸਾਰੇ ਪਿੰਡਾਂ 'ਚੋਂ ਉਠ ਕੇ ਆ ਕੇ ਈ ਐਥੇ ਵਸੇ ਐ..! ਬੀਕਾਨੇਰੋਂ ਇਹ ਵੀ ਨ੍ਹੀ ਆਏ..! ਨਾਲ਼ੇ ਆਪਣੀ ਮਣੀਂ ਤੇਰੇ ਕੋਲ਼ੇ ਹੋਇਆ ਕਰੂਗੀ, ਤੂੰ ਕਿਹੜਾ 'ਕੱਲੀ ਐਂ...? ਜੁਆਕਾਂ ਦੀ ਜ਼ਿੰਦਗੀ ਬਣਾਉਣ ਵਾਸਤੇ ਦੇਖਲਾ ਅਸੀਂ ਸੱਤ ਸਮੁੰਦਰੋਂ ਪਾਰ ਬੈਠੇ ਐਂ, ਤੂੰ ਲੁਧਿਆਣੇਂ ਵੀ ਨ੍ਹੀ ਰਹਿ ਸਕਦੀ...?''

-''ਵੇ ਪੁੱਤ ਥੋਡੀ ਤੇ ਮੇਰੀ ਉਮਰ ਦਾ ਵੀ ਕੋਹਾਂ ਦਾ ਫ਼ਰਕ ਐ...! ਤੁਸੀਂ ਸੁੱਖ ਨਾਲ ਜੁਆਨ ਜਹਾਨ ਤੇ ਮੈਂ ਡਿੱਕ ਡੋਲੇ ਖਾਣ ਵਾਲ਼ੀ ਨਦੀ ਕਿਨਾਰੇ ਰੁੱਖੜਾ..! ਕਿਤੇ ਇਹ ਨਾ ਹੋਵੇ ਬਈ ਮੈਂ ਕਿਤੇ 'ਕੱਲੀ ਪਈ ਪਈ ਬੀਤਜਾਂ...? ਐਥੇ ਕੀਹਨੂੰ 'ਵਾਜ ਮਾਰੂੰ ਮੈਂ..?''

-''ਬੇਬੇ, ਕਾਹਨੂੰ ਡੋਲੀ ਜਾਨੀ ਐਂ..? ਉਤੇ ਰੱਬ ਹੈਗਾ ਕਿ ਨਹੀਂ...?''

-''ਵੇ ਪੁੱਤ ਰੱਬ ਤਾਂ ਹੈਗਾ..! ਉਹਤੋਂ ਤਾਂ ਨ੍ਹੀ ਮੈਂ ਮੁੱਕਰਦੀ..!''

-''ਤੇ ਬੱਸ ਫ਼ੇਰ...! ਦੇਖ ਬੇਬੇ, ਜੰਗਲ ਬੇਲਿਆਂ 'ਚ ਕਿੰਨੇ ਪਸ਼ੂ ਪੰਛੀ ਫ਼ਿਰਦੇ ਐ..! ਸਾਰਿਆਂ ਦਾ ਰਾਖਾ ਉਹ ਆਪ ਈ ਤਾਂ ਹੈ...!'' ਭਾਨ ਸਿੰਘ ਨੇ ਰੱਬ ਦਾ ਨਾਂ ਲੈ ਕੇ ਆਖਰੀ ਦਲੇਰੀ ਦਿੱਤੀ।

-''ਰਾਖਾ ਤਾਂ ਪੁੱਤ ਓਹੀ ਐ ਮੇਰਾ ਸਤਿਗੁਰੂ ਨਾਨਕ..! ਇਹਦੇ 'ਚ ਵੀ ਕੋਈ ਸ਼ੱਕ ਨ੍ਹੀ..! ਪਰ ਮੇਰਾ ਡੁੱਬੜਾ ਜੀਅ ਡੋਲਦੈ..!''

-''ਦੇਖ ਬੇਬੇ, ਪਿੱਛਾ ਅਸੀਂ ਤੈਨੂੰ ਜਮਾਂ ਨੀ ਦਿੰਦੇ..! ਹਰ ਦੂਜੇ ਤੀਜੇ ਮਹੀਨੇ ਤੈਨੂੰ ਪੈਸੇ ਆ ਜਾਇਆ ਕਰਨਗੇ, ਠੀਕ ਐ..? ਸ਼ਹਿਰ ਅਰਗੀ ਮੌਜ ਕਿਤੇ ਨ੍ਹੀ..! ਜੇ ਤੂੰ ਰਹੀ ਪਿੰਡ, ਤੇ ਲੋਕਾਂ ਨੂੰ ਲੱਗ ਗਿਆ ਪਤਾ ਬਈ ਤੈਨੂੰ ਵਲੈਤ 'ਚੋਂ ਚੈੱਕ ਆਉਂਦੇ ਐ, ਤੈਨੂੰ ਲੋਕਾਂ ਨੇ ਈ ਤੋੜ ਤੋੜ ਖਾਣੋਂ ਨ੍ਹੀ ਹਟਣਾ..! ਤੇ ਜੇ ਹੋਵੇਂਗੀ ਸ਼ਹਿਰ, ਐਥੇ ਕਿਸੇ ਨੂੰ ਕਿਸੇ ਦਾ ਭੇਦ ਈ ਕੋਈ ਨ੍ਹੀ...! ਆਬਦਾ ਐਸ਼ ਨਾਲ਼ ਵਸੋ, ਥੋਡੇ 'ਚ ਕੋਈ ਦਖ਼ਲ ਨਹੀਂ ਦਿੰਦਾ..! ਨਾਲ਼ੇ ਆਪਣੀ ਮਣੀਂ ਸਿਆਣੀ ਐਂ, ਕਾਲਜ ਪੜ੍ਹਦੀ ਐ, ਇਹ ਵੀ ਤੇਰੇ ਨਾਲ਼ ਈ ਰਹੂ, ਕਿਉਂ ਕੁੜ੍ਹੇ...?''

-''ਹਾਂ ਜੀ...!'' ਮਣੀਂ ਨੇ ਸ਼ਰਮਾ ਕੇ ਜਿਹੇ ਉੱਤਰ ਦਿੱਤਾ।

-''ਇਕ ਥੋਨੂੰ ਰੱਖ ਦਿਆਂਗੇ ਸੇਵਾਦਾਰ ਭਈਆ, ਤੇ ਕੋਠੀ ਦਾ ਸਾਰਾ ਕੰਮ ਉਹ ਸਾਂਭੀ ਫ਼ਿਰੂ..! ਕੋਠੀ ਦਾ ਕੰਮ ਵੀ ਕੀ ਐ? ਕਿਹੜਾ ਐਥੇ ਮੱਝਾਂ ਨੂੰ ਪੱਠੇ ਪਾਉਣੇ ਐਂ...? ਬੱਸ ਭਾਂਡੇ ਟੀਂਡੇ ਧੋ ਦਿਆ ਕਰੂ ਤੇ ਕੋਠੀ ਦੀ ਸਫ਼ਾਈ ਸਫ਼ੂਈ ਕਰ ਦਿਆ ਕਰੂ..!''

-''ਵੇ ਸਫ਼ਾਈ ਸਫ਼ੂਈ ਨੂੰ ਤਾਂ ਮੈਂ ਈ ਬਥੇਰੀ ਆਂ ਪੁੱਤ...! ਮੈਂ ਕਿਹੜਾ ਐਥੇ ਸਾਰੀ ਦਿਹਾੜੀ ਕੋਠੀ 'ਚ ਰਾਗ ਗਾਉਣੇਂ ਐਂ..? ਮੰਜੇ 'ਤੇ ਬੈਠੀ ਤਾਂ ਮੈਂ ਊਂ ਜੁੜਜੂੰ..!'' ਬੇਬੇ ਬੋਲੀ।

-''ਨਹੀਂ ਬੇਬੇ...! ਤੇਰਾ ਕੰਮ ਐਂ ਹੁਣ ਐਸ਼ ਕਰਨਾ ਤੇ ਮਣੀਂ ਨਾਲ਼ ਬਜਾਰ ਜਾ ਕੇ ਸਬਜ਼ੀ ਸੁਬਜ਼ੀ ਲਿਆਉਣੀ..! ਐਨੇ ਨਾਲ਼ ਤੇਰੇ ਹੱਡ ਪੈਰ ਖੁੱਲ੍ਹ ਜਿਆ ਕਰਨਗੇ..! ਹੁਣ ਤੂੰ ਬੱਸ ਐਸ਼ ਕਰਿਆ ਕਰ ਤੇ ਰੱਬ ਦਾ ਨਾਂ ਲਿਆ ਕਰ ਸ਼ਾਂਤੀ ਨਾਲ਼...!'' ਭਾਨ ਸਿੰਘ ਨੇ ਕਿਹਾ।

-''ਚੰਗਾ ਭਾਈ..! ਰੱਬ ਥੋਨੂੰ ਰਾਜੀ ਰੱਖੇ, ਜਿਹੜਾ ਤੁਸੀਂ ਮੇਰੇ ਬੁੜ੍ਹਾਪੇ ਬਾਰੇ ਸੋਚਦੇ ਐਂ..! ਮੈਂ ਤਾਂ ਸਾਰੀ ਉਮਰ ਓਸ ਗੱਲ ਦੇ ਆਖਣ ਮਾਂਗੂੰ ਕਬੀਲਦਾਰੀ ਵਿਚ ਈ ਊਰੀ ਬਣੀਂ ਰਹੀ..! ਖੇਤ ਰੋਟੀਆਂ ਢੋਂਹਦੀ ਦੇ ਪੈਰਾਂ 'ਚ ਅੱਟਣ ਪੈਗੇ..!'' ਬੇਬੇ ਭਾਵੁਕ ਹੋ ਗਈ।

-''ਬੱਸ ਬੇਬੇ..! ਹੁਣ ਬੱਸ ਇਹ ਸੋਚਲਾ ਬਈ ਤੇਰੇ ਐਸ਼ ਕਰਨ ਦੇ ਤੇ ਰੱਬ ਦਾ ਨਾਂ ਲੈਣ ਦੇ ਦਿਨ ਆਗੇ..! ਹੁਣ ਤੂੰ ਰੱਬ ਦਾ ਸ਼ੁਕਰ ਕਰਿਆ ਕਰ..!''

ਮਣੀਂ ਨੂੰ ਲੁਧਿਆਣੇਂ ਕਾਲਜ ਵਿਚ ਦਾਖ਼ਲਾ ਮਿਲ਼ ਗਿਆ।

ਕੋਠੀ ਦੇ ਕੰਮ ਕਾਰ ਲਈ ਭਾਨ ਸਿੰਘ ਨੇ ਇਕ ਵੀਹ-ਬਾਈ ਸਾਲ ਦਾ ਹੱਟਾ ਕੱਟਾ ਭਈਆ ਭਾਲ਼ ਲਿਆਂਦਾ।

ਸਾਰੇ ਕੰਮ ਨਬੇੜ ਕੇ ਭਾਨ ਸਿੰਘ ਨੇ ਲਾਲ ਸਿੰਘ ਦੇ ਪ੍ਰੀਵਾਰ ਦਾ ਬੋਰੀਆ ਬਿਸਤਰਾ ਬੰਨ੍ਹਵਾ ਲਿਆ ਅਤੇ ਇੰਗਲੈਂਡ ਨੂੰ ਜਹਾਜ ਜਾ ਚੜ੍ਹੇ।

ਲਾਲ ਸਿੰਘ ਭਾਨ ਸਿੰਘ ਦੀ ਹਰ ਗੱਲ ਮੰਨਦਾ ਸੀ। ਭਾਨ ਸਿੰਘ ਵੀ ਸਾਫ਼ ਦਿਲ ਬੰਦਾ ਸੀ। ਕਿਸੇ ਨੂੰ ਮਾੜੀ ਮੱਤ ਨਹੀਂ ਦਿੰਦਾ ਸੀ।

## ਕਿਸ਼ਤ 14

ਲਾਲ ਸਿੰਘ ਦਾ ਪ੍ਰੀਵਾਰ ਇੰਗਲੈਂਡ ਆ ਗਿਆ।

ਘਰਵਾਲ਼ੀ ਤਾਂ ਉਸ ਦੀ ਰੱਬ ਦੀਆਂ ਦਿੱਤੀਆਂ ਖਾਣ ਵਾਲ਼ੀ ਹੀ ਸੀ। ਮੁੰਡਾ ਅਜੇ ਛੋਟਾ ਸੀ। ਮਣੀਂ ਤੋਂ ਛੋਟੀ ਕੁੜੀ ਹਨੀ ਨੂੰ ਵਾਹਵਾ ਸੂੰਹ ਆ ਚੁੱਕੀ ਸੀ। ਉਹ ਦਸਵੀਂ ਕਰਕੇ ਮਾਂ ਨਾਲ਼ ਹੀ ਆ ਗਈ ਸੀ। ਵੱਡੀ ਕੁੜੀ ਦਾ ਨਾਂ ਰਮਣੀਕ ਸੀ। ਪਰ ਸਾਰੇ ਉਸ ਨੂੰ 'ਮਣੀ' ਹੀ ਆਖਦੇ ਸਨ। ਮਣੀ ਨੂੰ ਉਸ ਦੀ ਬਿਰਧ ਨਾਨੀ ਕੋਲ਼ ਛੱਡ ਦਿੱਤਾ। ਪੈਸੇ ਲਾਲ ਸਿੰਘ ਨੇ ਆਪਣੀ ਸੱਸ ਦੇ ਨਾਂ ਭੇਜ ਦਿੱਤੇ ਸਨ ਅਤੇ ਕਿਸੇ ਗੱਲ ਵੱਲੋਂ ਨਾ ਥੁੜਨ ਦੀ ਹਦਾਇਤ ਵੀ ਕੀਤੀ ਸੀ। ਉਸ ਨੇ ਮਣੀਂ ਨੂੰ ਇਕ ਹੋਰ ਰਾਇ ਦਿੱਤੀ ਸੀ ਕਿ ਉਹ ਲੁਧਿਆਣੇਂ ਦੀ ਕਿਸੇ ਬੈਂਕ ਵਿਚ ਆਪਣੇ ਨਾਂ ਦਾ ਅਕਾਊਂਟ ਖੁੱਲ੍ਹਵਾ ਲਵੇ। ਇਸ ਨਾਲ਼ ਪੈਸੇ ਭੇਜਣ ਵਿਚ ਸੌਖ ਹੋ ਜਾਵੇਗੀ। ਬਿਰਧ ਨਾਨੀ ਕਿੱਥੇ ਬੈਂਕਾਂ ਵਿਚ ਧੱਕੇ ਖਾਵੇਗੀ..? ਕੋਠੀ ਵਿਚ ਟੈਲੀਫ਼ੋਨ ਵੀ ਲੱਗ ਗਿਆ ਸੀ!

ਮਣੀ ਕਾਲਜ ਜਾਣ ਲੱਗ ਪਈ ਸੀ। ਭਈਏ ਨੇ ਕੋਠੀ ਦਾ ਕੰਮ ਸਾਂਭ ਲਿਆ ਅਤੇ ਬੇਬੇ ਰੱਬ ਦਾ ਨਾਂ ਲੈਣ ਵਿਚ ਮਸਤ ਹੋ ਗਈ ਸੀ। ਰਾਤ ਨੂੰ ਉਹ ਮਣੀਂ ਨਾਲ਼ ਟੈਲੀਵਿਯਨ ਵੀ ਦੇਖ ਲੈਂਦੀ। ਭਈਆ ਬਾਹਰਲੇ ਸੜਕ ਵਾਲ਼ੇ ਕਮਰੇ ਵਿਚ ਜਾ ਸੌਂਦਾ।

ਲਾਲ ਸਿੰਘ ਨੇ ਆਪਣਾ ਤਿੰਨ ਬੈੱਡ-ਰੂਮ ਦਾ ਮਕਾਨ ਲੈ ਲਿਆ ਸੀ। ਡਿਪੌਜ਼ਿਟ ਦੇ ਕੇ ਮੌਰਗੇਜ਼ ਬੰਨ੍ਹਵਾ ਲਈ ਸੀ। ਜਦ ਉਸ ਦੇ ਯਾਰਾਂ ਬੇਲੀਆਂ ਨੂੰ ਉਸ ਦੇ ਪ੍ਰੀਵਾਰ ਦੇ ਆਉਣ ਬਾਰੇ ਪਤਾ ਚੱਲਿਆ ਤਾਂ ਉਹਨਾਂ ਨੇ ਅਸਮਾਨ ਸਿਰ 'ਤੇ ਚੁੱਕ ਲਿਆ। ਖ਼ਾਸ ਤੌਰ 'ਤੇ ਵਰੋਲ਼ਾ ਚਿੜਿਆ ਪਿਆ ਸੀ।

-''ਗੱਲ ਸੁਣ ਉਏ ਗੂੰਗਿਆ...!'' ਵਰੋਲ਼ਾ ਲਾਲ ਸਿੰਘ ਦੇ ਗਲ਼ 'ਤੇ ਚੜ੍ਹਿਆ ਖੜ੍ਹਾ ਸੀ।

-''ਦੱਸ..?'' ਲਾਲ ਸਿੰਘ ਨੂੰ ਉਸ ਦੇ ਗ਼ਿਲੇ ਬਾਰੇ ਤਾਂ ਪਤਾ ਸੀ। ਪਰ ਉਹ ਮਚਲਾ ਹੋ ਗਿਆ।

-''ਕੁੜੀਆਂ ਬੋਲੀ ਪਾਉਂਦੀਆਂ ਹੁੰਦੀਐਂ, ਅਖੇ ਟੁੱਟਗੀ ਭਰਾਵਾਂ ਨਾਲ਼ੋਂ ਨੀ ਪੁੱਤ ਦਾ ਵਿਆਹ ਕਰਕੇ...!''

-''ਗੱਲ ਸਿੱਧੀ ਕਰਿਆ ਕਰ...! ਤੂੰ ਬਲ਼ਦ ਮੂਤਣੀਆਂ ਪਾਉਣ ਲੱਗ ਜਾਨੈਂ ਵਰੋਲ਼ਿਆ..!''

-''ਸਾਡੇ ਨਾਲ਼ ਧੱਕੇ ਖਾਂਦਾ ਖਾਂਦਾ, ਹੁਣ ਤੂੰ ਪ੍ਰੀਵਾਰ ਆਉਣ ਬਾਰੇ ਵੀ ਨ੍ਹੀ ਦੱਸਦਾ..? ਅਸੀਂ ਕੀ ਭਰਜਾਈ ਦੇ ਚੂੰਢੀਆਂ ਵੱਢਦੇ ਸੀ..?''

-''ਚੂੰਢੀਆਂ ਜੋਕਰੀ ਤਾਂ ਵਰੋਲ਼ਿਆ ਹੁਣ ਉਹ ਹੈ ਈ ਨ੍ਹੀ..! ਸਾਹ ਜੇ ਵਰੋਲ਼ਦੀ ਫ਼ਿਰਦੀ ਐ..!'' ਲਾਲ ਸਿੰਘ ਹੱਸ ਪਿਆ। ਉਸ ਨੂੰ ਵਰੋਲ਼ੇ ਨੂੰ ਸਤਾ ਕੇ ਲੱਜਤ ਜਿਹੀ ਆ ਰਹੀ ਸੀ।

-''ਤੀਮੀਂ ਦਾ ਕੁਛ ਨ੍ਹੀ ਵਿਗੜਦਾ ਹੁੰਦਾ ਬਾਈ..! ਤੀਮੀਂ ਤਾਂ ਆਟੇ ਅਰਗੀ ਹੁੰਦੀ ਐ, ਪਾਣੀਂ ਪਾ ਕੇ ਮਾੜਾ ਜਿਆ ਗੁੰਨ੍ਹ ਲਿਆ ਤੇ ਜਦੋਂ ਮਰਜੀ ਐ ਰੋਟੀ ਲਾਹ ਲਵੋ..! ਤੂੰ ਦੱਸ ਬਈ ਪਾਰਟੀ ਦੇਣੀਂ ਐਂ ਜਾਂ ਨਹੀਂ ਦੇਣੀਂ..?'' ਵਰੋਲ਼ੇ ਨੇ ਭੌਣ ਤੋਂ ਵੱਢ ਦਿੱਤੀ।

-''ਯਾਰ ਵਰੋਲ਼ਿਆ..! ਉਂ ਤਾਂ ਤੂੰ ਮੈਨੂੰ ਭਰਾ ਆਖਦੈਂ..! ਪਰ ਪਾਰਟੀ ਮੇਰੇ ਕੋਲ਼ੋਂ ਕਾਹਤੋਂ ਮੰਗਦੈਂ..? ਪਾਰਟੀ ਦੇਣਾਂ ਤਾਂ ਤੇਰਾ ਹੱਕ ਐ..! ਤੇਰੀ ਭਰਜਾਈ ਤੇ ਭਤੀਜਾ ਭਤੀਜੀ ਆਏ ਐ, ਤੇਰੇ ਬਾਈ ਦਾ ਘਰ ਵਸਿਐ..!'' ਲਾਲ ਸਿੰਘ ਨੇ ਉਲਟਾ ਵਾਰ ਕੀਤਾ।

-''ਤੈਨੂੰ ਪਤੈ ਬਈ ਆਪਾਂ ਕਮਲ਼ੇ ਜੱਟ ਲਾਣੇਂ 'ਚੋਂ ਐਂ..! ਤੇ ਜੱਟ ਖੁੰਧਕ 'ਚ ਆ ਕੇ ਭਰਾ ਨੂੰ ਵੀ ਝਟਕਾ ਧਰਦੈ..!'' ਵਰੋਲ਼ੇ ਦਾ ਤਾਪਮਾਨ ਖ਼ਤਰੇ ਵਾਲ਼ੀ ਸੂਈ ਨੂੰ ਚੜ੍ਹਦਾ ਜਾ ਰਿਹਾ ਸੀ।

-''ਲੈ, ਝਟਕਾ ਧਰ...! ਫ਼ਾਹਾ ਨਿੱਬੜੇ..! ਭਰਾ ਹੱਥੋਂ ਭਰਾ ਮਰੂ, ਸਿੱਧਾ ਸੁਰਗਾਂ ਨੂੰ ਜਾਊ...!''

-''ਪਰ ਤੂੰ ਤਾਂ ਲੋਹਾ ਢਲ਼ਾਈ ਆਲ਼ੀ ਭੱਠੀ 'ਚ ਸਿੱਟਣ ਆਲ਼ੈਂ..! ਤੇਰੀਆਂ ਗਿੱਦੜਮਾਰੀਆਂ ਨ੍ਹੀ ਜਾਣੀਆਂ..! ਨਾਲ਼ੇ ਹੁਣ ਤੂੰ ਸਾਨੂੰ ਕਾਹਨੂੰ ਭਰਾਵਾਂ 'ਚ ਸਮਝਦੈਂ..? ਤੂੰ ਹੁਣ ਹੋ ਗਿਆ ਪ੍ਰੀਵਾਰ ਆਲ਼ਾ ਤੇ ਅਸੀਂ ਹੋਗੇ ਹੁਣ ਤੇਰੀ ਨਜ਼ਰ 'ਚ ਲੰਡਰ..!'' ਵਰੋਲ਼ੇ ਦੀਆਂ ਨਾਸਾਂ ਵਿਚੋਂ ਸ਼ਿਕਵੇ ਦਾ ਧੂੰਆਂ ਨਿਕਲ਼ੀ ਜਾ ਰਿਹਾ ਸੀ।

ਲਾਲ ਸਿੰਘ ਨੇ ਉਸ ਨੂੰ ਜੱਫ਼ੀ ਪਾ ਲਈ।

ਵਰੋਲ਼ੇ ਦਾ ਗੁੱਸਾ ਵੀ ਠਰ ਗਿਆ।

-''ਮੈਂ ਤਾਂ ਤੈਨੂੰ ਚਿੜਾਉਂਦਾ ਈ ਸੀ ਬਾਈ...! ਤੂੰ ਹੁਕਮ ਕਰ, ਪਾਰਟੀ ਕਦੋਂ ਲੈਣੀਂ ਐਂ..? ਤੇਰੀਆਂ ਮੇਰੀਆਂ ਪਾਰਟੀਆਂ ਕਿਤੇ ਦੋ ਐ ਯਾਰ..? ਭਰਾਵਾਂ ਤੋਂ ਭੱਜ ਕੇ ਬੰਦਾ ਜਾਊ ਕਿੱਥੇ..? ਭਰਾਵਾਂ ਦੇ ਖੰਭਾਂ 'ਤੇ ਤਾਂ ਆਪਾਂ ਉਡਦੇ ਐਂ..! ਨਹੀਂ ਆਪਣਾ ਪ੍ਰਦੇਸਾਂ 'ਚ ਹੈ ਹੋਰ ਕੌਣ..? ਲੰਡੇ ਐਂ..!''

-''ਤੂੰ ਪੂਰਾ ਗਿੱਦੜਮਾਰ ਐਂ ਲਾਲ ਸਿਆਂ..! ਤੇਰੀਆਂ ਵਿੰਗੀਆਂ ਜੀਆਂ ਟੰਗਾਂ ਮੈਨੂੰ ਕਦੇ ਦੋ ਥਾਂ ਕਰਨੀਆਂ ਪੈਣੀਐਂ..!''

-''ਕਰਦੇ ਬਾਈ, ਕਰਦੇ..! ਮੇਰੇ ਵੱਲੋਂ ਚਾਹੇ ਗਲ਼ ਘੁੱਟ ਦੇਹ..!''

-''ਓਏ ਹੁਣ ਨ੍ਹੀ ਗਲ਼ ਘੁੱਟਣਾ ਬਾਈ ਵਰੋਲ਼ਿਆ...! ਹੁਣ ਤਾਂ ਚਾਰ ਦਿਨ ਇਹਦੀ ਭਰਜਾਈ ਨੂੰ ਲੋੜ ਐ..!'' ਦੂਰੋਂ ਅਮਨ ਵੜੈਚ ਨੇ ਆਉਂਦਿਆਂ ਕਿਹਾ।

-''ਆਹ ਲੋੜ ਐ ਭਰਜਾਈ ਨੂੰ..! ਜਾਭਾਂ ਇਹਦੀਆਂ ਕੜੱਚ ਕੜੱਚ ਵੱਜਦੀਐਂ ਤੇ ਗਿੱਟੇ ਇਹਦੇ ਫ਼ਿਰੇ ਪਏ ਐ..! ਹੁਣ ਉਹਨੇ ਇਸ ਬਾਲਣ ਤੋਂ ਕੀ ਕਰਵਾਉਣੈਂ...?''

-''ਪਰ ਫ਼ੇਰ ਵੀ..! ਸਿਆਣੇਂ ਬੰਦੇ ਦਾ ਤਾਂ ਕਹਿੰਦੇ ਮੰਜੇ 'ਤੇ ਬੈਠੇ ਦਾ ਈ ਆਸਰਾ ਬਹੁਤ ਹੁੰਦੈ! ਬਾਲਣ ਨਾ ਹੋਵੇ ਥਰਮਲ ਪਲਾਂਟ ਵੀ ਖੜ੍ਹ ਜਾਂਦੇ ਐ!'' ਵੜੈਚ ਬੋਲਿਆ।

-''ਗੱਲ ਸੁਣ ਵੜੈਚਾ..! ਤੂੰ ਹੈਗਾ ਮੁੰਡਾ ਖੁੰਡਾ..! ਅਸੀਂ ਬੋਲ ਚਾਲ 'ਚ ਤੇਰਾ ਮੁਕਾਬਲਾ ਨ੍ਹੀ ਕਰ ਸਕਦੇ..! ਪਰ ਐਹਨੂੰ ਵੱਢ ਦੇਣੈਂ..!''

-''ਜਿੰਨਾਂ ਮਰਜ਼ੀ ਵੱਢ ਲਇਓ ਯਾਰ..!''

-''ਪਰ ਤੂੰ ਇਹਦੇ ਮਗਰ ਕਾਹਤੋਂ ਪਿਐਂ...?'' ਵੜੈਚ ਨੂੰ ਗੱਲ ਦਾ ਕੋਈ ਸਿਰਾ ਨਹੀਂ ਮਿਲ਼ ਰਿਹਾ ਸੀ।

-''ਤੈਨੂੰ ਮੈਂ ਦੱਸਦੈਂ ਬੜੈਚਾ..! ਮੇਰਾ ਪ੍ਰੀਵਾਰ ਆ ਗਿਆ ਤੇ ਇਹ ਕਹਿੰਦੈ ਬਈ ਮੈਂ ਇਹਨੂੰ ਪਾਰਟੀ ਦੀ ਸੁਲਾਹ ਨ੍ਹੀ ਮਾਰੀ..! ਇਹ ਤਾਂ ਤੜਫ਼ਦੈ..!''

-''ਤੇ ਫ਼ੇਰ ਤਾਂ ਸਹੀ ਗੱਲ ਐ ਬਾਈ...! ਇਹਦਾ ਤੜਫ਼ਣਾ ਤਾਂ ਬਣਦੈ...!''

-''ਤੂੰ ਵੜੈਚਾ ਇਉਂ ਕਰ...!''

-''ਦੱਸ ਬਾਈ..!''

-''ਤੂੰ ਮੇਰੇ ਨਾਲ਼ ਟੈਸਕੋ ਨੂੰ ਚੱਲ..! ਆਪਾਂ ਸਮਾਨ ਲਿਆਈਏ..! ਇਹਨਾਂ ਦਾ ਫ਼ਾਹਾ ਮੈਨੂੰ ਵੱਢਣਾ ਪੈਣੈਂ..! ਨਹੀਂ ਇਹ ਤਾਂ ਪ੍ਰੇਤਾਂ ਵਾਂਗੂੰ ਮੇਰੇ ਪਿੱਛੇ ਈ ਰਹਿਣਗੇ..!''

-''ਗੱਲ ਸੁਣ ਉਏ ਘੀਸਿਆ ਜਿਆ...! ਫ਼ਾਹਾ ਅਸੀਂ ਜਮਾਂ ਨ੍ਹੀ ਵਢਵਾਉਣਾ..! ਅਸੀਂ ਤੇਰੀ ਘੁੱਟ ਦਾਰੂ ਦੇ ਭੁੱਖੇ ਐਂ..? ਦਾਰੂ ਸਾਡੇ ਘਰੇ ਥੋੜ੍ਹੀ ਅੱਗ ਲੱਗਦੀ ਐ..? ਐਥੇ ਤਾਂ ਚੱਲ ਚਾਰ ਪੈਸੇ ਵੀ ਕੋਲ਼ ਹੈਗੇ ਐ, ਅਸੀਂ ਤਾਂ ਉਦੋਂ ਨ੍ਹੀ ਸੀ ਪੀਣੋਂ ਹਟੇ, ਜਦੋਂ ਪਿੰਡ ਸਾਡੇ ਦੁੱਕੀ ਪੱਲੇ ਨ੍ਹੀ ਸੀ ਹੁੰਦੀ..! ਲਾਹਣ ਦਾ ਡਰੰਮ ਤੂੜੀ ਆਲ਼ੇ ਅੰਦਰ ਪਾਈ ਰੱਖਦੇ ਸੀ..!''

-''ਬਾਈ ਵਰੋਲ਼ਿਆ...! ਤੂੰ ਮੇਰੀ ਹਾਸੇ 'ਚ ਕਰੀ ਗੱਲ ਦਾ ਵੀ ਗੁੱਸਾ ਕਰਦੈਂ..!''

-''ਤੇ ਇਹਦਾ ਗੁੱਸਾ ਜਾਇਜ ਵੀ ਐ..!'' ਅਮਨ ਵੜੈਚ ਨੇ ਵਰੋਲ਼ੇ ਦਾ ਪੱਖ ਹੀ ਲਿਆ।

-''ਇਹਦੀ ਤਾਂ ਉਹ ਗੱਲ ਐ ਬੜੈਚਾ..! ਬੱਕਰੀ ਦੁੱਧ ਤਾਂ ਦਿੰਦੀ ਐ..! ਪਰ ਪੱਟ ਹੋਣੀਂ ਦਿੰਦੀ ਮੀਂਗਣਾਂ ਘੋਲ਼ ਕੇ ਐ..!''

-''ਚੱਲ ਤੂੰ ਆ ਬੜੈਚਾ...! ਇਹਦੀਆਂ ਗੱਲਾਂ 'ਚ ਆਪਾਂ ਆਥਣ ਕਰਲਾਂਗੇ..! ਇਹਨੇ ਤਾਂ ਪਾਣੀਂ 'ਚ ਮਧਾਣੀਂ ਪਾਈ ਰੱਖਣੀਂ ਐਂ..!''

-''ਪਾਣੀਂ 'ਚ ਮਧਾਣੀ ਮੈਂ ਕਿਸ ਗੱਲੋਂ ਪਾਉਨੈਂ...?''

-''ਚੱਲ ਲੱਸੀ ਤੇ ਲੜਾਈ ਦਾ ਕੀ ਐ..? ਜਿੰਨੀ ਮਰਜ਼ੀ ਐ ਵਧਾ ਲਓ..! ਚੱਲ ਲਾਲ ਸਿਆਂ, ਆਪਾਂ ਟੈਸਕੋ ਚੱਲਦੇ ਐਂ..!'' ਵੜੈਚ ਨੇ ਉਸ ਦੀ ਬਾਂਹ ਫੜ ਕੇ ਨਾਲ ਤੋਰ ਲਿਆ।

-''ਬੜੈਚਾ...! ਇਹਦੇ ਨਾਲ਼ ਰਲ਼ ਕੇ ਤੂੰ ਵੀ ਨਾ ਸਾਡੇ ਕੰਮੋਂ ਜਾਈਂ..! ਹੁਣ ਇਹਦੇ ਪੱਲਿਓਂ ਸੌ ਪੌਂਡ ਖਰਚਾ ਕੇ ਮੁੜੀਂ!''

-''ਬਾਈ ਵਰੋਲ਼ਿਆ..! ਸੌ ਤਾਂ ਘੱਟੋ ਘੱਟ ਐ..! ਵੱਧ ਭਾਵੇਂ ਖਰਚਾ ਦਿਆਂ..! ਤੂੰ ਚਿੰਤਾ ਨਾ ਕਰ..!''

-''ਤੂੰ ਆ ਯਾਰ..! ਇਹਨੇ ਤਾਂ ਗਿੱਲਾ ਪੀਹਣ ਪਾਈ ਰੱਖਣੈਂ..!'' ਲਾਲ ਸਿੰਘ ਨੇ ਵੜੈਚ ਨੂੰ ਧੂੰਹਦਿਆਂ ਕਿਹਾ।

-''ਜਾਹ-ਜਾਹ! ਜਿਹੜਾ ਤੂੰ ਘਰਾਟੀਂ ਪੀਂਹਨੈਂ, ਉਹਦਾ ਵੀ ਜੱਗ ਨੂੰ ਪਤੈ...!'' ਵਰੋਲ਼ੇ ਦਾ ਗੁੱਸਾ ਠੰਢਾ ਨਹੀਂ ਹੋ ਰਿਹਾ ਸੀ।

ਵੜੈਚ ਅਤੇ ਲਾਲ ਸਿੰਘ ਟੈਸਕੋ ਨੂੰ ਤੁਰ ਪਏ!

ਸ਼ਾਮ ਨੂੰ ਲਾਲ ਸਿੰਘ ਦੇ ਘਰ ਪ੍ਰੀਵਾਰ ਆਏ ਦੀ ਪਾਰਟੀ ਚੱਲ ਰਹੀ ਸੀ।

ਗਿਲਾਸ ਅਤੇ ਕੁੱਕੜ ਵਾਲ਼ੀ ਪਲੇਟ ਗੇੜੀਂ ਪਏ ਹੋਏ ਸਨ।

ਰਸੋਈ ਵਿਚ ਖਾਣਾ ਤਿਆਰ ਹੋ ਰਿਹਾ ਸੀ। ਲਾਲ ਸਿੰਘ ਦੇ ਘਰਵਾਲ਼ੀ ਰੋਟੀਆਂ ਪਕਾਉਂਦੀ ਅੱਕਲ਼ਕਾਨ ਹੋਈ ਪਈ ਸੀ। ਹਨੀ ਉਸ ਦੀ ਲੋੜੀਂਦੀ ਮੱਦਦ ਕਰ ਰਹੀ ਸੀ। ਮੁੰਡਾ ਮਹਿਮਾਨਾਂ ਵਿਚ ਘੁੱਗੂ ਜਿਹਾ ਹੋਇਆ ਬੈਠਾ ਸੀ। ਉਸ ਨੇ ਅਜਿਹੀ ਪਾਰਟੀ ਪੰਜਾਬ ਵਿਚ ਕਦੇ ਦੇਖੀ ਹੀ ਨਹੀਂ ਸੀ।

-''ਜੱਸੀ..!'' ਲਾਲ ਸਿੰਘ ਨੇ ਆਪਣੇ ਮੁੰਡੇ ਨੂੰ ਕਿਹਾ।

-''ਹਾਂ ਜੀ...!'' ਮੁੰਡਾ ਬੋਲਿਆ।

-''ਤੂੰ ਪੁੱਤ ਆਪਣੀ ਮਾਂ ਕੋਲ਼ ਚਲਿਆ ਜਾਹ, ਰਸੋਈ 'ਚ!''

-''ਲਾਲ ਭਾਈ ਜਾਨ, ਕਿਉਂ ਸ਼ਹਿਜ਼ਾਦੇ ਨੂੰ ਅਵਾਜ਼ਾਰ ਪਏ ਕਰਦੇ ਓ...? ਬੈਠਾ ਰਹਿਣ ਦਿਓ ਜੇ...!'' ਅਕਰਮ ਬੋਲਿਆ। ਅਕਰਮ ਪਾਕਿਸਤਾਨੀ ਸੀ ਅਤੇ ਲਾਲ ਸਿੰਘ ਹੋਰਾਂ ਨਾਲ਼ ਫ਼ੈਕਟਰੀ ਵਿਚ

ਕੰਮ ਕਰਦਾ ਸੀ। 'ਵੀਕ-ਐਂਡ' 'ਤੇ ਕਦੇ ਕਦੇ ਟੈਕਸੀ ਵੀ ਚਲਾਉਂਦਾ ਸੀ। ਅੱਜ ਲਾਲ ਸਿੰਘ ਨੇ ਉਸ ਨੂੰ ਵਿਸ਼ੇਸ਼ ਦਾਹਵਤ ਦੇ ਕੇ ਪਾਰਟੀ 'ਤੇ ਬੁਲਾਇਆ ਸੀ।

-"ਤੈਨੂੰ ਪਤਾ ਨ੍ਹੀ ਅਕਰਮ..! ਜਦੋਂ ਵਰੋਲ਼ੇ ਵਰਗਿਆਂ ਦੇ ਪੈੱਗ ਸ਼ੈੱਗ ਲੱਗ ਗਏ, ਇਹਨਾਂ ਨੂੰ ਧਰਤੀ ਦਿਸਣੀ ਬੰਦ ਹੋ ਜਾਣੀ ਐਂ...! ਫ਼ੇਰ ਇਹਨਾਂ ਨੂੰ ਇਹ ਨਹੀਂ ਪਤਾ ਲੱਗਣਾ ਕਿ ਅਸੀਂ ਕਿੱਥੇ ਬੈਠੇ ਐਂ ਤੇ ਕੀ ਬੋਲਣੈਂ...! ਫ਼ੇਰ ਕੰਧੋਲ਼ੀਆਂ ਢਾਹੁੰਣ ਲੱਗ ਪੈਣਗੇ..!" ਲਾਲ ਸਿੰਘ ਨੇ ਸੱਚੀ ਗੱਲ ਆਖੀ। ਵਰੋਲ਼ਾ ਅਤੇ ਅਮਨ ਵੜੈਚ ਅਜੇ ਪਹੁੰਚੇ ਨਹੀਂ ਸਨ। ਕਾਮਰੇਡ ਅਤੇ ਸੂਬੇਦਾਰ ਵੀ ਅੱਜ ਲੇਟ ਸਨ।

-"ਕੁਝ ਨਹੀਂ ਜੇ ਹੁੰਦਾ ਭਾਈ ਜਾਨ..! ਅਸਾਂ ਵਰਜ਼ ਛੋੜਾਂਗੇ..! ਘਰ ਭਰਜਾਈ ਸਾਹਿਬਾਂ ਨੇ, ਬੱਚੀ ਵੀ ਏ..! ਕਿਸੇ ਨੂੰ ਚੂੰ ਨਹੀਂ ਜੇ ਕਰਣ ਦਵਾਂਗੇ..! ਤੁਸੀਂ ਚਿੰਤਾ ਕਿਉਂ ਪਏ ਕਰਦੇ ਓ..? ਅਕਰਮ ਜੁਅਰ ਬਰੱਦਰ..! ਨੋ ਫ਼ਿਕਰ...! ਨੋ ਚਿੰਤਾ...!" ਅਕਰਮ ਨੇ ਦਾਰੂ ਦੀ ਗਿਲਾਸੀ ਹਲ਼ਕ ਵਿਚ ਡੋਲ੍ਹਦਿਆਂ ਉਸ ਨੂੰ ਧਰਵਾਸ ਦਿੱਤਾ।

ਬਾਹਰ ਦਰਵਾਜੇ ਦੀ ਘੰਟੀ ਖੜਕੀ!

-"ਲਓ ਜੀ...! ਆ ਗਏ ਬਾਕੀ ਮਹਿਮਾਨ ਵੀ..! ਦਰਵਾਜਾ ਖੋਲ੍ਹ ਪੁੱਤਰਾ...!" ਲਾਲ ਸਿੰਘ ਨੇ ਜੱਸੀ ਨੂੰ ਹੁਕਮ ਕੀਤਾ।

-"ਨੀ ਭਾਬੀ ਤੈਨੂੰ ਪੁੱਤ ਜੰਮਿਆਂ...! ਛੋਟੇ ਦਿਉਰ ਨੂੰ ਪੰਜੀਰੀ ਨਾ ਖੁਆਈ...!" ਅੰਦਰ ਆਉਂਦੇ ਵਰੋਲ਼ੇ ਨੇ ਮਰਾਸੀਆਂ ਵਾਂਗ ਹੇਕ ਕੱਢੀ। ਉਹ ਹਲਵਾਈ ਦੇ ਕੁੱਤੇ ਵਾਂਗ ਰਸੋਈ ਨੂੰ ਧੁੱਸ ਦੇਈ ਜਾ ਰਿਹਾ ਸੀ।

-"ਬਿਨਾਂ ਲਸੰਸ ਤੋਂ ਈ ਅੰਦਰ ਪਏ ਟੁਰੇ ਜਾ ਰਹੇ ਓ ਵਰੋਲਾ ਭਾਈ ਜਾਨ..!" ਅਕਰਮ ਨੇ ਉਸ ਨੂੰ ਰੇਵੀਏ ਪਏ ਜਾਂਦਿਆਂ ਦੇਖ ਅਵਾਜ਼ ਦਿੱਤੀ।

-"ਆਉਨੈਂ..! ਭਰਜਾਈ ਨੂੰ ਸਲਾਮ ਕਹਿ ਆਵਾਂ, ਸਾਸਰੀਕਾਲ ਭਰਜਾਈ ਜੀ...!" ਉਹ ਕਿਚਨ ਵਿਚ ਜਿੰਨ ਵਾਂਗ ਜਾ ਖੜ੍ਹਿਆ।

-"ਸਾਸਰੀਕਾਲ ਜੀ ਵੀਰ ਜੀ...!" ਲਾਲ ਸਿੰਘ ਦੇ ਘਰਵਾਲ਼ੀ ਜੀਤ ਕੌਰ ਮਰੇ ਜਿਹੇ ਸ਼ਬਦਾਂ ਨਾਲ਼ ਬੋਲੀ।

-"ਐਦੂੰ ਪਹਿਲਾਂ ਤਾਂ ਤੂੰ ਮੇਰੇ ਗੋਲ਼ੀ ਮਾਰ ਦਿੰਦੀ ਭਰਜਾਈ...?" ਪਹਿਲੀ 'ਸੱਟ' ਨਾਲ਼ ਹੀ ਉਸ ਦਾ ਮਾਵਾ ਜਿਹਾ ਲਹਿ ਗਿਆ। 'ਵੀਰ ਜੀ' ਸ਼ਬਦ ਉਸ ਦੇ ਰੋੜੇ ਵਾਂਗ ਕਪਾਲ਼ 'ਚ ਵੱਜਿਆ ਸੀ। ਉਸ ਦੇ ਮਨ ਵਿਚ ਭੰਬੂਤਾਰੇ ਮੱਚੇ ਸਨ!

-''ਕੋਈ ਹੋਰ ਭਤੀਜਾ ਭਣੇਵਾਂ ਅਖਵਾਉਣ ਤੋਂ ਪਹਿਲਾਂ ਸਾਡੇ ਕੋਲ ਈ ਆ ਬੈਠ ਵਰੋਲਾ ਭਾਈ ਜਾਨ...!'' ਅਕਰਮ ਨੂੰ ਹਾਸੇ ਨਾਲ਼ ਹੱਥੂ ਆਉਣ ਵਾਲ਼ਾ ਹੋ ਗਿਆ।

-''ਲਿਆਓ ਯਾਰ ਪੈੱਗ ਪਾ ਕੇ ਦਿਓ...! ਮੇਰੇ ਤਾਂ ਝੱਗੇ ਲਾਹਤੇ ਭਰਜਾਈ ਨੇ, ਵੀਰ ਜੀ ਕਹਿ ਕੇ..! ਮੈਨੂੰ ਮੈਦ ਐ ਬਈ ਸਾਨੂੰ 'ਵੀਰ ਜੀ' ਕਹਿਣਾਂ ਐਸ ਭੜੂਏ ਨੇ ਈ ਘਤਿੱਤ ਦਿੱਤੀ ਹੋਣੀਂ ਐਂ...?'' ਵਰੋਲ਼ੇ ਦੀ ਹਾਲਤ 'ਤੇ ਸਾਰੇ ਹੱਸ ਪਏ। ਉਹ ਕੁੱਟੇ ਕੁੱਤੇ ਵਾਂਗ ਸੋਫ਼ੇ 'ਤੇ ਡਿੱਗਿਆ ਸੀ।

-''ਨਹੀਂ ਯਾਰ ਹਾਸਾ ਨ੍ਹੀ..! ਮੇਰੇ ਤਾਂ ਵੀਰ ਜੀ ਇੱਟ ਮਾਂਗੂੰ ਵੱਜਿਆ! ਬਈ ਤੂੰ ਸਾਨੂੰ ਦਿਉਰ ਜੀ ਆਖ, ਜੇਠ ਜੀ ਕਹਿ..! ਵੀਰ ਜੀ ਕਹਿਣ ਦਾ ਤੇਰਾ ਭਰਜਾਈਏ ਕੀ ਕੰਮ..? ਇਹ ਕੋਈ ਹੱਕ ਐ..?''

-''ਵਰੋਲਾ ਭਾਈ ਜਾਨ...! ਪੈੱਗ ਛੈੱਗ ਲਾਓ ਤੇ ਕੋਈ ਜਲਵਾ ਦਿਖਾਓ..!''

-''ਜਲਵਾ ਸੁਆਹ ਦਾ ਦਿਖਾਵਾਂ..? ਫ਼ਿਊਜ਼ ਤਾਂ ਮੇਰੇ ਸਾੜਤੇ ਵੀਰ ਜੀ ਕਹਿਕੇ..! ਐਡੀ ਬੇਇੱਜ਼ਤੀ ਤਾਂ ਕਿਸੇ ਦੁਸ਼ਮਣ ਦੀ ਨਾ ਹੋਵੇ..!''

-''ਤੂੰ ਇੰਜ ਕਰਸੀ ਵਰੋਲਾ ਭਾਈ ਜਾਨ..! ਜਿਸ ਦਿਨ ਤੁਸਾਂ ਦੀ ਬੁੱਢੀ ਪਈ ਆਈ, ਉਹ ਲਾਲ ਭਾਈ ਜਾਨ ਨੂੰ ਵੀਰ ਜੀ ਕਹਿ ਲੈਸੀ..! ਕੰਮ ਬਰਾਬਰ..! ਰੇੜਕਾ ਖ਼ਤਮ..! ਕਿਉਂ ਅਵਾਜ਼ਾਰ ਪਏ ਹੁੰਦੇ ਓ..? ਨੋ ਅਵਾਜ਼ਾਰ...! ਅਕਰਮ ਜੂਅਰ ਬਰੱਦਰ..! ਨੋ ਚਿੰਤਾ...! ਨੋ ਫ਼ਿਕਰ...! ਨੋ ਅਵਾਜ਼ਾਰ ਐਟ ਆਲ..!''

ਲਾਲ ਸਿੰਘ ਨੇ ਬੋਤਲ ਅਤੇ ਗਿਲਾਸ ਵਰੋਲ਼ੇ ਦੇ ਅੱਗੇ ਕਰ ਦਿੱਤਾ।

ਉਸ ਨੇ ਹਲ਼ਕਿਆਂ ਵਾਂਗ ਪੈੱਗ ਪਾ ਕੇ ਅੰਦਰ ਸੁੱਟਿਆ।

ਹੜ੍ਹ ਵਾਂਗ ਪਾੜ ਪਾਉਂਦੀ ਦਾਰੂ ਥੱਲੇ ਉਤਰੀ ਸੀ!

-''ਮੁਰਗਾ ਛੁਰਗਾ ਵੀ ਲਓ ਵਰੋਲਾ ਭਾਈ ਜਾਨ..! ਸੁੱਕੀ ਤਾਂ ਇਹ ਪੇਟ ਵੱਢ ਸੁੱਟੇਗੀ...! ਦਿਲ 'ਤੇ ਸੁੱਕੀ ਦਾਰੂ ਵੀ 'ਵੀਰ ਜੀ' ਦੀ ਤਰ੍ਹਾਂ ਈ ਸੱਟ ਮਾਰਦੀ ਏ..!'' ਅਕਰਮ ਨੇ ਪਲੇਟ ਅੱਗੇ ਕੀਤੀ ਤਾਂ ਵਰੋਲ਼ਾ ਹੱਡਾਂਰੋੜੀ ਦੇ ਕੁੱਤੇ ਵਾਂਗ ਮੁਰਗੇ ਦੀ ਟੰਗ ਚੂੰਡਣ ਲੱਗ ਪਿਆ।

-''ਅੱਜ ਕਾਮਰੇਟ ਹੋਰੀਂ ਨ੍ਹੀ ਆਏ..?'' ਵਰੋਲ਼ਾ ਤਿੱਖੀ ਅੱਖ ਨਾਲ਼ ਚੁਫ਼ੇਰਾ ਫ਼ਰੋਲ਼ੀ ਜਾ ਰਿਹਾ ਸੀ।

-''ਆ ਜਾਸੀ ਭਾਈ ਜਾਨ..! ਆ ਜਾਸੀ...! ਨੋ ਚਿੰਤਾ..!''

-''ਕਿ ਸੱਦਿਆ ਈ ਨ੍ਹੀ..?'' ਵਰੋਲ਼ਾ 'ਵੀਰ ਜੀ' ਵਾਲ਼ੀ ਸੱਟ ਤੋਂ ਅਜੇ ਸੰਭਲ਼ਿਆ ਨਹੀਂ ਸੀ।

-''ਸੱਦਿਆ ਕਿਉਂ ਨਹੀਂ...? ਉਹ ਸਾਡੇ ਜੁੰਡੀ ਦੇ ਯਾਰ, ਉਹਨਾਂ ਨੂੰ ਕਿਉਂ ਨਾ ਸੱਦਾਂਗੇ..?''

-''ਆਹੋ..! ਦੁਸ਼ਮਣ ਤਾਂ 'ਕੱਲਾ ਮੈਂ ਈ ਟੱਕਰਿਐਂ ਥੋਨੂੰ...!'' ਵਰੋਲ਼ੇ ਨੇ ਉਲਾਂਭਾ ਦਿੱਤਾ।

-''ਵਰੋਲਾ ਭਾਈ ਜਾਨ...! ਤੁਸੀਂ ਮੇਰੇ ਹੱਥਾਂ ਦੀ ਇਕ ਗਿਲਾਸੀ ਲਾਓ, ਤੁਹਾਡੀ ਤਬੀਅਤ ਠੀਕ ਪਈ ਹੋ ਜਾਸੀ!''

-''ਤਬੀਤ ਨੂੰ ਮੇਰੀ ਨੂੰ ਗੋਲ਼ੀ ਵੱਜੀ ਐ..? ਸਤਾਉਂਦੇ ਤਾਂ ਮੈਨੂੰ ਇਹ ਐ...! ਨਾਲ਼ੇ ਕਦੇ ਕਿਸੇ ਨੂੰ ਬੁਰਾ ਬਚਨ ਨ੍ਹੀ ਕਿਹਾ...!''

ਲਾਲ ਸਿੰਘ ਚੁੱਪ ਬੈਠਾ ਹੱਸੀ ਜਾ ਰਿਹਾ ਸੀ।

ਉਸ ਨੂੰ ਵਰੋਲ਼ੇ ਦੀ ਆਦਤ ਦਾ ਪਤਾ ਸੀ ਕਿ ਉਹ ਜਦੋਂ ਸ਼ੁਰੂ ਹੋ ਜਾਂਦਾ ਸੀ, ਫ਼ਿਰ ਛੇਤੀ ਚੁੱਪ ਨਹੀਂ ਸੀ ਕਰਦਾ।

-''ਵਰੋਲਾ ਭਾਈ ਜਾਨ..! ਕਾਹਨੂੰ ਆਪਣੀ ਜਾਨ ਦੇ ਦੁਸ਼ਮਣ ਪਏ ਬਣਦੇ ਓਂ...? ਗਿਲਾਸੀ ਲਾਓ ਤੇ ਖ਼ੁਸ਼ ਤਬੀਅਤ ਹੋਵੋ..! ਚੱਲੋ ਚੁੱਕੋ, ਰੱਬ ਤੁਸਾਂ ਦੇ ਵੱਲ ਈ..!''

ਵਰੋਲ਼ੇ ਨੇ ਗਿਲਾਸ ਖਾਲੀ ਕਰ ਦਿੱਤਾ।

ਦਰਵਾਜੇ ਦੀ ਘੰਟੀ ਫ਼ਿਰ ਵੱਜੀ।

ਜੱਸੀ ਨੇ ਦਰਵਾਜਾ ਖੋਲ੍ਹ ਦਿੱਤਾ।

ਸੂਬੇਦਾਰ ਅਤੇ ਅਮਨ ਵੜੈਚ ਇਕੱਠੇ ਹੀ ਆ ਪਧਾਰੇ!

-''ਅੱਜ ਰਾਹੂ ਕੇਤੂ 'ਕੱਠੇ ਕਿਵੇਂ ਹੋਗੇ...?'' ਵਰੋਲ਼ਾ ਉਹਨਾਂ ਨੂੰ ਦੇਖ ਕੇ ਖ਼ੁਸ਼ ਹੋ ਗਿਆ।

-''ਵਧਾਈਆਂ ਬਈ ਲਾਲ ਸਿੰਘਾ...! ਵਧਾਈਆਂ ਪ੍ਰੀਵਾਰ ਆਉਣ ਦੀਆਂ...!'' ਸੂਬੇਦਾਰ ਨੇ ਸਾਰਿਆਂ ਨਾਲ਼ ਹੱਥ ਜੋੜ ਕੇ ਹੱਥ ਮਿਲ਼ਾਇਆ।

-''ਅੱਜ ਤਾਂ ਸੂਬੇਦਾਰਾ ਦੋ ਦੋ ਹੱਥ ਇਉਂ ਮਿਲ਼ਾਉਨੈਂ ਜਿਵੇਂ ਬੋਟਾਂ 'ਚ ਖੜ੍ਹਨਾ ਹੁੰਦੈ...?'' ਵਰੋਲ਼ੇ ਨੇ ਟਾਂਚ ਕੀਤੀ।

-''ਅੱਜ ਸਾਡੇ ਅਜ਼ੀਜ਼ ਦਾ ਪ੍ਰੀਵਾਰ ਆਇਐ..! ਇਹ ਵੋਟਾਂ 'ਚ ਖੜ੍ਹਨ ਨਾਲ਼ੋਂ ਘੱਟ ਖ਼ੁਸ਼ੀ ਐ ਵਰੋਲ਼ਾ ਸਿਆਂ..?'' ਸੂਬੇਦਾਰ ਉਸ ਦੇ ਨਾਲ਼ ਹੀ ਬੈਠ ਗਿਆ।

-''ਸਭ ਨੂੰ ਈ ਖ਼ੁਸ਼ੀ ਏ ਸੂਬੇਦਾਰ ਜੀ, ਸੱਸਰੀਕਾਲ..!'' ਅਕਰਮ ਬੋਲਿਆ।

-''ਸਾਸਰੀਕਾਲ ਅਕਰਮ ਮੀਆਂ..! ਕਾਮਰੇਡ ਨ੍ਹੀ ਆਇਆ ਅੱਜ..?'' ਸੂਬੇਦਾਰ ਨੇ ਪੁੱਛਿਆ।

-''ਆ ਜਾਸੀ, ਆ ਜਾਸੀ ਸੂਬੇਦਾਰ ਜੀ..! ਆ ਜਾਸੀ..! ਤੁਸੀਂ ਮਹਿਫ਼ਲ ਦਾ ਲੁਤਫ਼ ਪਏ ਲਵੋ..! ਟਾਈਮ ਨਾਲ ਇੰਸ਼ਾਲਾ ਸਭ ਆਸੀ..!'' ਅਕਰਮ ਨੇ ਬੋਤਲ ਸੂਬੇਦਾਰ ਅੱਗੇ ਕਰ ਦਿੱਤੀ।

-''ਪਾ ਵੜੈਚਾ..!'' ਸੂਬੇਦਾਰ ਨੇ ਕਿਹਾ ਤਾਂ ਅਮਨ ਵੜੈਚ ਪੈੱਗ ਪਾਉਣ ਲੱਗ ਪਿਆ।

ਦਰਵਾਜੇ 'ਤੇ ਘੰਟੀ ਫ਼ਿਰ ਖੜਕੀ।

-''ਲਓ ਸੂਬੇਦਾਰ ਜੀ..! ਤੁਸਾਂ ਦਾ ਕਾਮਰੇਡ ਵੀ ਆ ਪਹੁੰਚਿਆ ਏ..!''

ਜੱਸੀ ਨੇ ਦਰਵਾਜਾ ਖੋਲ੍ਹਿਆ ਤਾਂ ਕਾਮਰੇਡ ਅਤੇ ਸ਼ਰਮਾਂ ਅੰਦਰ ਆ ਗਏ।

-''ਬੱਲੇ ਬੱਲੇ..! ਅੱਜ ਤਾਂ ਵੱਡੀਆਂ ਵੱਡੀਆਂ ਹਸਤੀਆਂ 'ਕੱਠੀਆਂ ਹੋਈਆਂ ਬੈਠੀਐਂ..!'' ਕਾਮਰੇਡ ਨੇ ਸਾਰਿਆਂ ਨਾਲ਼ ਹੱਥ ਮਿਲਾਉਂਦਿਆਂ ਕਿਹਾ।

ਵਰੋਲ਼ੇ ਦਾ ਮੂਡ ਉਸ ਨੂੰ ਕੁਝ ਖੁੱਸਿਆ ਖੁੱਸਿਆ ਜਿਹਾ ਲੱਗਿਆ।

-''ਤੂੰ ਕਿਵੇਂ ਪੈਂਚਰ ਜਿਆ ਹੋਇਆ ਬੈਠੈਂ ਵੱਡੇ ਭਾਈ..?'' ਸ਼ਰਮੇਂ ਨੇ ਵਰੋਲ਼ੇ 'ਤੇ ਵਿਅੰਗ ਕਸਿਆ।

-''ਜਦੋਂ ਮੈਨੂੰ ਗੱਲੀਂ ਬਾਤੀਂ ਰਾੜ੍ਹੀ ਜਾਣਗੇ, ਹੋਰ ਮੈਂ ਬੋਤੀਆਂ ਲਾਉਣ ਲੱਗੂੰ...?'' ਵਰੋਲ਼ਾ ਅੱਕਿਆਂ ਵਾਂਗ ਬੋਲਿਆ।

-''ਕਿਉਂ ਕੀ ਲਟੈਣ ਡਿੱਗ ਪਈ...?''

-''ਉਏ ਇਹ ਘਰਆਲ਼ੀਆਂ ਤੋਂ ਮੈਨੂੰ ਵੀਰ ਜੀ ਕਹਾ ਕੇ ਮੇਰੀ ਹਿੱਕ 'ਤੇ ਰੋੜ ਦਲ਼ਦੇ ਐ..!''

-''ਅੱਛਾ...!'' ਕਾਮਰੇਡ ਉੱਚੀ ਉੱਚੀ ਹੱਸ ਪਿਆ।

-''ਆਪਾਂ ਇਉਂ ਕਰੋ ਕਾਮਰੇਡਾ..!'' ਸੂਬੇਦਾਰ ਬੋਲਿਆ।

-''ਹੁਕਮ ਕਰੋ..!''

-''ਆਪਾਂ ਕੁਰਸੀਆਂ ਚੱਕੋ ਤੇ ਬਾਹਰ ਗਾਰਡਨ 'ਚ ਚੱਲੋ..! ਹੁਣ ਇਹ ਧੀਆਂ ਭੈਣਾਂ ਵਾਲ਼ਾ ਘਰ ਐ - ਪੀਤੀ ਖਾਧੀ 'ਚ ਬੰਦੇ ਤੋਂ ਵੀਹ ਕੁਛ ਬੋਲਿਆ ਜਾਂਦੈ..!''

-''ਇਹ ਠੀਕ ਏ ਭਾਈ ਜਾਨ..! ਆਪਾਂ ਬਾਹਰ ਚੱਲ ਕੇ ਬੈਠਸੀ..! ਸੂਬੇਦਾਰ ਜੀ ਦੀ ਗੱਲ ਬਿਲਕੁਲ ਦਰੁਸਤ ਈ..!''

ਸਾਰਿਆਂ ਨੇ ਆਪਣੀਆਂ ਆਪਣੀਆਂ ਕੁਰਸੀਆਂ ਚੁੱਕ ਲਈਆਂ।

ਜੱਸੀ ਨੇ ਮੇਜ ਚੁੱਕ ਲਿਆ।

ਕੁਰਸੀਆਂ ਉਹਨਾਂ ਨੇ ਬਾਹਰ ਗਾਰਡਨ ਵਿਚ ਲਿਆ ਡਾਹੀਆਂ।

-"ਐਥੇ ਠੀਕ ਐ..! ਖੁੱਲ੍ਹਾ ਹੱਸੋ ਖੇਡੋ..! ਹੁਣ ਆਪਾਂ ਨੂੰ ਕੋਈ ਨ੍ਹੀ ਸੁਣਦਾ..!"

-"ਅਕਰਮ ਭਾਈ..!"

-"ਜੀ ਭਾਈ ਜਾਨ..?"

-"ਕੱਲ੍ਹ ਟੈਕਸੀ 'ਚ ਬੈਠੇ ਕੀਹਨੂੰ ਗਾਲ੍ਹਾਂ ਵਾਹੀ ਜਾ ਰਹੇ ਸੀ..?" ਅਮਨ ਵੜੈਚ ਬੋਲਿਆ।

-"ਬੜੈਚ ਭਾਈ ਜਾਨ..! ਮੇਰੀ ਬੁੱਢੀ ਹੈ ਨਾ...? ਇੰਨੀ ਸ਼ੈਤਾਨ ਦੀ ਪੁੱਤਰੀ ਐ - ਪੈਸਾ ਇਕ ਵੀ ਨਹੀਂ ਜੇ ਜੁੜਨ ਪਈ ਦਿੰਦੀ..!"

-"ਇਹ ਤਾਂ ਘਰ ਘਰ ਦਾ ਈ ਹਾਲ ਐ ਅਕਰਮ ਭਾਅ..!"

-"ਲੇਕਿਨ ਮੇਰੀ ਬੁੱਢੀ ਤੋਂ ਸਭ ਪਿੱਛੇ ਹੋਸੀ ਭਾਈ ਜਾਨ, ਸਭ ਪਿੱਛੇ ਹੋਸੀ..! ਜਦ ਵਲੈਤ ਆਈ, ਸਾਲੀ ਨੂੰ ਟੁਆਇਲਟ ਉਪਰ ਨਹੀਂ ਸੀ ਜੇ ਬੈਠਣਾ ਆਂਦਾ...! ਮੈਂ ਅਧਰੰਗ ਦੇ ਮਰੀਜ਼ ਵਾਂਗ ਉਪਰੋਂ ਫੜਕੇ ਪਿਆ ਲਾਂਹਦਾ ਸਾਂ..! ਤੇ ਹੁਣ ਜੇ ਕਿਚਨ ਵਿਚ ਇਕ ਤੁਪਕਾ ਪਾਣੀਂ ਦਾ ਪਿਆ ਡੁੱਲ੍ਹ ਜਾਵੇ, ਹਰਾਮਜ਼ਾਦੀ ਪੰਜ ਮੀਟਰ ਕਿਚਨ ਰੋਲ ਉੜਾ ਛੋੜਸੀ..! ਮੈਂ ਪਿੱਟਦਾ ਪਿਆ ਵਾਂ, ਬਈ 'ਕਿਚਨ-ਰੋਲ' ਘੱਟ ਵਰਤਿਆ ਕਰ..! ਪਰ ਨ੍ਹਾ..! ਸੂਅਰਾਂ ਯੱਧੀ ਮਜ਼ਾਲ ਈ ਕਦੀ ਗੱਲ ਸੁਣਸੀ..?" ਅਕਰਮ ਨੇ ਭਰਿਆ ਗਿਲਾਸ ਕਸੀਸ ਵੱਟ ਕੇ ਅੰਦਰ ਸੁੱਟਿਆ।

-"ਹੋਰ ਗ਼ੌਰ ਫ਼ੁਰਮਾਓ ਭਾਈ ਜਾਨ..! ਤੁਸਾਂ ਕਦੀ ਮੇਰੇ ਬਾਥਰੂਮ 'ਚ ਆ ਕੇ ਦੇਖਣਾ..! ਮੇਰਾ ਬਾਥਰੂਮ, ਬਾਥਰੂਮ ਨਹੀਂ ਲੱਗੇਗਾ..! ਤੁਸਾਂ ਨੂੰ ਕੋਈ ਹਕੀਮਖ਼ਾਨਾ ਲੱਗੇਗਾ..!"

-"ਉਹ ਕਿੱਦਾਂ ਬਈ..?" ਸੂਬੇਦਾਰ ਬੜੇ ਸਲੀਕੇ ਨਾਲ਼ ਪੀ ਰਿਹਾ ਸੀ। ਫ਼ੌਜੀਆਂ ਵਾਲ਼ੀ ਪੀਣੀ!

-"ਕਿਧਰੇ ਰੂੰਈਂ, ਕਿਧਰੇ ਸ਼ੈਂਪੂ, ਕਿਧਰੇ ਕੰਡੀਸ਼ਨਰ, ਕਿਧਰੇ ਮਾਊਥ ਵਾਸ਼, ਕਿੱਧਰੇ ਲਟਰਮ, ਕਿੱਧਰੇ ਪਟਰਮ..! ਮੈਂ ਤਾਂ ਭਾਈ ਜਾਨ ਪਾਗਲ ਹੋਣ ਵਾਲਾ ਹੋਇਆ ਪਿਆ ਵਾਂ..! ਮੇਰਾ ਕਿਸੇ ਦਿਨ ਇੰਜ ਹੀ ਹਾਰਟ ਅਟੈਕ ਹੋਸੀ..! ਤੇ ਚੱਲ ਭਾਈ ਜਾਨ...! ਕੰਮ ਖ਼ਤਮ ਪਿਆ ਹੋ ਜਾਸੀ..!"

-"ਚੱਲ ਬਹੁਤਾ ਖਿਝਿਆ ਨਾ ਕਰ ਅਕਰਮ..!" ਸ਼ਰਮਾਂ ਬੋਲਿਆ।

-"ਸ਼ਰਮਾਂ ਸਿਆਂ, ਭਾਈ ਜਾਨ ਗੱਲ ਖਿਝਣ ਦੀ ਨਹੀਂ ਜੇ..! ਗੱਲ ਅਸੂਲ ਦੀ ਏ..! ਸ਼ਾਦੀ ਕਰਵਾ ਕੇ ਬੰਦਾ ਫ਼ਸ ਜਾਂਦਾ ਈ..! ਸ਼ਾਦੀ ਨਹੀਂ ਕਰਨੀ ਚਾਹੀਦੀ..! ਜਦ ਕਦੇ ਅਰਾਮ ਕਰਨ ਲਈ ਲੇਟਾਂ, ਜ਼ਾਹਲ ਤੀਵੀਂ ਕਦੇ ਹੂਵਰ ਦੀ 'ਫ਼ੁਰਰ' ਕਰਵਾਉਣ ਲੱਗ ਪਈ ਪੈਂਦੀ ਏ..! ਕਦੇ ਟੈਲੀ ਪਿਆ ਲਾ ਲਵਾਂ, ਤਾਂ ਹੂਵਰ ਫ਼ੇਰਨ ਲੱਗ ਜਾਸੀ..! ਅਖੇ ਮੇਰੇ ਤੋਂ ਘਰ ਵਿਚ ਗੰਦ ਨਹੀਂ ਪਿਆ ਸਹਾਰਿਆ ਜਾਸੀ...! ਪੁੱਛਣਾਂ ਹੋਵੇ ਬਈ ਗੋਹਾ ਤੂੰ ਪੱਥਦੀ ਪਈ ਆਈ ਏਂ ਪਾਕਿਸਤਾਨ ਤੋਂ, ਹੁਣ ਤੈਨੂੰ ਸਫ਼ਾਈ ਪਈ ਯਾਦ ਆਸੀ..? ਸਫ਼ਾਈ ਦੀ ਯਾਦ ਵੀ ਉਦੋਂ ਈ ਪਈ ਆਂਦੀ ਏ, ਜਦ ਮੈਂ ਅਰਾਮ ਪਿਆ ਕਰਦਾ ਹੋਵਾਂ ਜਾਂ ਟੈਲੀ ਲਾ ਲਵਾਂ..! ਜਦ ਕਿਚਨ ਦੀ ਸਫ਼ਾਈ ਕਰਸੀ, ਭੈਣ ਯੱਧੀ ਦੋ ਹੱਥਾਂ ਨਾਲ਼ ਤਾਂ ਟਿਸ਼ੂ ਪਈ ਖਿੱਚੇਗੀ..! ਬੰਦਾ ਜ਼ਿੰਦਗੀ ਵਿਚ ਸ਼ਾਦੀ ਨਾ ਪਿਆ ਕਰੇ ਸ਼ਰਮਾਂ ਸਿਆਂ...! ਬੰਦਾ ਡੱਕੇ ਦਾ ਨਾ ਰਹਿਸੀ ਭਾਈ ਜਾਨ..! ਬੰਦੇ ਦੀ ਪਛਾਣ ਪਈ ਖ਼ਤਮ ਹੋ ਜਾਸੀ..!"

-"ਪਛਾਣ ਤੋਂ ਮੈਨੂੰ ਇਕ ਗੱਲ ਯਾਦ ਆ ਗਈ ਯਾਰ..!" ਅਮਨ ਵੜੈਚ ਬੋਲਿਆ।

-"ਸੁਣਾਓ ਭਾਈ ਜਾਨ..! ਗੱਲ ਬਾਤ ਸੁਣਾ ਕੇ ਸਾਡਾ ਮਨ ਹਲਕਾ ਪਿਆ ਕਰੋ..!" ਅਕਰਮ ਨੇ ਗਿਲਾਸ ਫ਼ਿਰ ਚੁੱਕ ਲਿਆ।

-"ਇਕ ਬੰਦਾ ਖੇਤੋਂ ਹਾੜ੍ਹੀ ਵੱਢ ਕੇ ਆਇਆ..! ਨਹਾਉਣ ਲਈ ਘਰੇ ਸਾਬਣ ਹੈਨ੍ਹੀ ਸੀ..! ਅੱਕਿਆ ਹੋਇਆ ਕਾਹਲ਼ੀ ਕਾਹਲ਼ੀ ਮੁਨਿਆਰੀ ਦੀ ਦੁਕਾਨ 'ਤੇ ਚਲਿਆ ਗਿਆ..! ਉਧਰੋਂ ਜੱਟ ਕਾਹਲ਼ੀ 'ਚ ਤੇ ਉਧਰੋਂ ਮੁਨਿਆਰੀ ਆਲ਼ਾ ਕਾਹਲ਼ੀ 'ਚ...! ਜੱਟ ਨੇ ਸਾਬਣ ਮੰਗਿਆ ਤਾਂ ਮੁਨਿਆਰੀ ਵਾਲ਼ੇ ਨੇ ਵੀ ਕਾਹਲ਼ੀ ਨਾਲ਼ ਫੜਾ ਦਿੱਤਾ..! ਤੇ ਫੜਾ ਵੀ 'ਹੇਅਰ ਰਿਮੂਵਰ' ਸਾਬਣ ਦਿੱਤਾ..!"

-"ਵਾਲ਼ ਸਾਫ਼ ਕਰਨ ਆਲ਼ਾ...?"

-"ਅੱਛਾ..?"

-"ਕਾਹਲ਼ੀ ਦੇ ਤਾਂ ਲੋਕ ਪੱਟੇ ਪਏ ਐ!"

-"ਤੇ ਫ਼ੇਰ ਜੀ ਜੱਟ ਨੇ ਆ ਕੇ ਮਲ਼ ਮਲ਼ ਕੇ ਸਾਬਣ ਲਾਇਆ..! ਤੇ ਜਦੋਂ ਪਾਈ ਪਾਣੀਂ ਦੀ ਬਾਲਟੀ ਉਤੇ, ਤਾਂ ਬੱਸ ਕੰਮ ਹੋ ਗਿਆ..!"

-"ਵਾਲ਼ ਸਾਰੇ ਲਹਿਗੇ..!"

-"ਹੋ ਗਿਆ ਰੜਾ ਮਲੰਗ..?"

-"ਹਾਂ ਜੀ...! ਹੋ ਗਿਆ ਰੋਡ ਭੋਡ..! ਉਹਦੀ ਸ਼ਕਲ ਦੇਖ ਕੇ ਘਬਰਾਈ ਘਰਵਾਲ਼ੀ ਨੇ ਜਦੋਂ ਸ਼ੀਸ਼ਾ ਲਿਆ ਕੇ ਦਿਖਾਇਆ, ਜੱਟ ਤਾਂ ਭਾਈ ਭੂਸਰ ਗਿਆ..!"

-''ਭੂਸਰਨਾ ਈ ਸੀ..! ਅਗਲਾ ਤਾਂ ਬਣਾਤਾ ਰੋਡਾ ਜਲਾਲੀ..!''

-''ਤੇ ਭਾਈ ਉਹ ਜਾ ਕੇ ਦੁਕਾਨ ਆਲ਼ੇ ਦੇ ਦੁਆਲ਼ੇ ਹੋ ਗਿਆ..! ਦੇਹ ਗਾਲ਼ 'ਤੇ ਗਾਲ਼..! ਦੇਹ ਧੀ, ਦੇਹ ਭੈਣ...! ਦੁਕਾਨ ਆਲ਼ਾ ਪੁੱਛੀ ਜਾਵੇ, ਅਖੇ ਬਾਈ ਜੀ ਕੀ ਗੱਲ ਐ..? ਤੁਸੀਂ ਮੈਨੂੰ ਗਾਲ਼ਾਂ ਕਿਉਂ ਵਾਹੀ ਜਾਨੇ ਓਂ..? ਜੱਟ ਕਹੇ ਸਾਲ਼ਿਆ ਮੈਨੂੰ ਸਾਬਣ ਕਿਹੜਾ ਦੇ ਦਿੱਤਾ..? ਆਹ ਦੇਖਲਾ ਮੇਰਾ ਕੀ ਤੋਂ ਕੀ ਬਣ ਗਿਆ..? ਦੁਕਾਨਦਾਰ ਕਹੇ ਬਾਈ ਜੀ ਮੈਂ ਤੁਹਾਨੂੰ ਕੋਈ ਸਾਬਣ ਨਹੀਂ ਦਿੱਤਾ..! ਜੱਟ ਕਹੇ ਮੈਂ ਲੈ ਕੇ ਗਿਐਂ..! ਹਾਰ ਕੇ ਦੁਕਾਨਦਾਰ ਹੱਥ ਜੋੜ ਕੇ ਖੜ੍ਹ ਗਿਆ ਤੇ ਕਹਿੰਦਾ, ਬਾਈ ਜੀ..! ਥੋਡੀ ਸ਼ਕਲ ਦਾ ਬੰਦਾ ਤਾਂ ਹੁਣ ਤੱਕ ਮੇਰੀ ਦੁਕਾਨ 'ਤੇ ਨ੍ਹੀ ਆਇਆ...!''

ਸਾਰਿਆਂ ਦੀਆਂ ਹੱਸਦਿਆਂ ਦੀਆਂ ਵੱਖੀਆਂ ਟੁੱਟ ਗਈਆਂ।

-''ਦੇਖਿਆ..! ਕਾਹਲ਼ ਨੇ ਹੁਲੀਆ ਬਦਲ ਕੇ ਰੱਖਤਾ ਨ੍ਹਾ...?''

-''ਕਾਹਲ਼ ਦੀ ਗੱਲ ਸੁਣਲਾ ਸੂਬੇਦਾਰਾ..!''

-''ਮੈਂ ਤੇ ਵੜੈਚ ਕੱਲ੍ਹ ਇਹਦੀ ਕਾਰ 'ਚ ਆਈਏ..! ਇਹ ਕਾਰ ਨੂੰ ਬੈਂਕ ਲੁਟੇਰਿਆਂ ਵਾਂਗੂੰ ਦੱਬੀ ਤੁਰਿਆ ਆਵੇ..! ਤੇ ਮੋਟਰਵੇਅ 'ਤੇ ਬਰਾਬਰ ਸਾਡੇ ਆ ਲੱਗਿਆ ਇਕ ਟਰੱਕ..! ਤੇ ਟਰੱਕ ਵੀ ਕੁੜੀ ਯਾਹਵਾ ਬਾਈ ਟਾਇਰਾਂ ਆਲ਼ਾ, ਵੱਡਾ..! ਇੱਧਰੋਂ ਵੜੈਚ ਦਾ ਵੀ ਰੇਸ 'ਤੇ ਜ਼ੋਰ..! ਮੈਂ ਵੜੈਚ ਨੂੰ ਆਖਿਆ ਵੜੈਚਾ ਇਹਨੂੰ ਕੱਤਣੀਂ ਜੀ ਨੂੰ ਪਿੱਛੇ ਈ ਰੱਖ...! ਜੇ ਮੇਰਾ ਸਾਲ਼ਾ ਕੁੰਡਾ ਫ਼ਸਾ ਕੇ ਲੈ ਤੁਰਿਆ ਤਾਂ ਯੁੱਗੋਸਲਾਵੀਆ ਦੇ ਬਾਡਰ 'ਤੇ ਜਾ ਕੇ ਛੱਡੂ..!''

ਹਾਸਾ ਫ਼ਿਰ ਉੱਚਾ ਉਠਿਆ।

-''ਮਸ਼ੀਨਰੀ ਨਾਲ਼ ਕੋਈ ਲਾਡ ਨਹੀਂ ਭਾਈ..! ਬਚ ਕੇ ਈ ਚੱਲਿਆ ਕਰੋ..!''

-''ਸੱਚ ਵੜੈਚਾ...!'' ਵਰੋਲ਼ੇ ਨੂੰ ਅਚਾਨਕ ਕੋਈ ਗੱਲ ਯਾਦ ਆ ਗਈ।

-''ਹਾਂ ਜੀ ਬਾਈ ਜੀ..?''

-''ਤੇਰੇ ਏਰੀਏ 'ਚ ਕਹਿੰਦੇ ਇਕ ਚਿੱਟੇ ਚੋਲ਼ੇ ਆਲ਼ਾ ਬਾਬਾ ਲੁੱਟ ਲਿਆ..?''

-''ਉਹ ਤਾਂ ਅਖ਼ਬਾਰਾਂ ਵਾਲ਼ਿਆਂ ਨੇ ਵੀ ਬਾਹਵਾ ਰੌਲ਼ਾ ਪਾਇਆ ਸੀ - ਤੈਨੂੰ ਨ੍ਹੀ ਪਤਾ...?''

-''ਪਤਾ ਤਾਂ ਹੈ..! ਪਰ ਪੂਰਾ ਨ੍ਹੀ..!''

-''ਤੁਸੀਂ ਤਾਂ ਪੜ੍ਹੀ-ਸੁਣੀਂ ਐਂ ਅਖ਼ਬਾਰਾਂ ਆਲ਼ੀ ਗੱਲ..! ਤੇ ਮੈਂ ਥੋਨੂੰ ਸੁਣਾਉਨੈਂ ਪਿੰਡੋਂ ਲੋਕਾਂ ਤੋਂ ਸੁਣੀਂ ਵੀ...!'' ਵੜੈਚ ਨੇ ਗੱਲ ਦੱਸਣੀ ਸ਼ੁਰੂ ਕੀਤੀ!...

ਕਿਸ਼ਤ 15

...ਅਸਲ ਵਿਚ ਵੜੈਚ ਦੁਆਬੇ ਦੇ ਇਲਾਕੇ ਦਾ ਸੀ। ਇਸ ਇਲਾਕੇ ਵਿਚ ਇਕ ਰੱਜਿਆ ਪੁੱਜਿਆ ਇਕ ਡੇਰੇ ਦਾ ਸੰਤ ਸੁਲੱਖਣ ਸਿੰਘ ਰਹਿੰਦਾ ਸੀ। ਆਲ਼ੇ ਦੁਆਲ਼ੇ ਪਿੰਡਾਂ ਵਿਚ ਤਾਂ ਕੀ...? ਸਾਰੇ ਇਲਾਕੇ ਵਿਚ ਉਸ ਦੀ ਪੂਰੀ ਧੁੰਮ ਸੀ! ਸੰਗਤ ਝੁਕ-ਝੁਕ ਕੇ ਸਲਾਮਾਂ ਕਰਦੀ ਸੀ। ਵੋਟਾਂ ਵੇਲ਼ੇ ਐਮ. ਪੀ. ਅਤੇ ਐਮ. ਐਲ. ਏ. ਤੱਕ ਬਾਬਾ ਜੀ ਦੀ ਚੌਂਕੀ ਭਰਦੇ। ਗੋਡੇ ਘੁੱਟਦੇ। ਯੂਰਪ ਤੋਂ ਇਲਾਵਾ, ਅਮਰੀਕਾ ਅਤੇ ਕੈਨੇਡਾ ਤੋਂ ਵੀ ਬਾਬਾ ਜੀ ਦੇ ਸ਼ਰਧਾਲੂ ਆਉਂਦੇ। ਲਿਆਂਦੀਆਂ ਭੇਟਾਵਾਂ ਭੇਂਟ ਕਰਦੇ ਅਤੇ ਮਨ ਦੀਆਂ ਮੁਰਾਦਾਂ ਪਾਉਂਦੇ! ਕਈ ਸੁੱਖਾਂ ਵੀ ਸੁੱਖਦੇ ਅਤੇ ਕੁਝ ਸੁੱਖਾਂ 'ਪੂਰੀਆਂ' ਹੋਣ 'ਤੇ ਹਾਜ਼ਰੀ ਭਰਦੇ! ਬਾਬਾ ਜੀ ਦੀ ਇਸ ਇਲਾਕੇ ਵਿਚ ਪੂਰੀ 'ਚੜ੍ਹਤ' ਸੀ। ਸੰਤ ਜੀ ਮਹਿੰਗੀਆਂ ਗੱਡੀਆਂ 'ਤੇ ਸਫ਼ਰ ਕਰਦੇ। ਕੀਮਤੀ ਬਾਣਾਂ ਪਾਉਂਦੇ। ਖਾਂਦੇ ਪੀਂਦੇ ਅਤੇ ਚੱਲਦੇ ਘਰਾਂ ਦਾ ਲੰਗਰ ਪਾਣੀਂ ਵੀ ਛਕਦੇ ਅਤੇ ਮਨ ਦੀਆਂ ਮੁਰਾਦਾਂ ਪੂਰੀਆਂ ਕਰਨ ਲਈ ਅਰਦਾਸ ਵੀ ਕਰਦੇ! ਗੱਲ ਕੀ..? ਬਾਬਾ ਜੀ ਦੀ ਇਸ ਇਲਾਕੇ ਵਿਚ ਪੂਰੀ 'ਮੰਨਤ' ਸੀ।

ਇਕ ਦਿਨ ਬਾਬਾ ਜੀ ਦੇ ਕੁਝ ਸ਼ਰਧਾਲੂ ਕੈਨੇਡਾ ਤੋਂ ਆਏ। ਉਹ ਇਕ ਮਰਸਰੀ ਅਤੇ ਇਕ ਹੌਂਡਾ ਕਾਰ 'ਤੇ ਆਏ ਸਨ। ਸਾਅਮੀਂ ਕਾਫ਼ੀ ਮੋਟੀ ਲੱਗਦੀ ਸੀ। ਸਾਰਿਆਂ ਦੇ ਹੱਥਾਂ ਵਿਚ ਨੌਂ-ਨੌਂ ਤੋਲ਼ੇ ਦੇ ਕੜੇ ਪਾਏ ਹੋਏ ਸਨ। ਉਹਨਾਂ ਨੇ ਆਉਣ ਸਾਰ ਲੰਮੇ ਪੈ ਕੇ ਮੱਥਾ ਟੇਕਿਆ ਅਤੇ ਲੰਗਰ ਪਾਣੀਂ ਛਕਣ ਤੋਂ ਬਾਅਦ ਬਾਬਾ ਜੀ ਨਾਲ਼ ਇਕੱਲਿਆਂ ਨਾਲ਼ ਬਚਨ-ਬਿਲਾਸ ਕਰਨ ਦੀ ਇੱਛਾ ਰੱਖੀ। ਜੋ ਬਾਬਾ ਜੀ ਨੇ ਖਿੜੇ ਮੱਥੇ ਪ੍ਰਵਾਨ ਕਰ ਲਈ। ਸਾਰਿਆਂ ਨੇ ਬੜੇ ਸਲੀਕੇ ਨਾਲ਼ ਘੋਟ ਕੇ ਪੱਗਾਂ ਬੰਨ੍ਹੀਆਂ ਹੋਈਆਂ ਸਨ ਅਤੇ ਇਕ ਮੋਨਾਂ ਸੀ, ਜਿਸ ਨੇ ਰੇਸ਼ਮੀ ਰੁਮਾਲ ਨਾਲ਼ ਸਿਰ ਢਕਿਆ ਹੋਇਆ ਸੀ। ਸਾਰੇ ਬਾਬਾ ਜੀ ਦੇ 'ਭੋਰੇ' ਵਿਚ ਚਲੇ ਗਏ। ਬਾਬਾ ਜੀ ਨੇ ਆਪਣੇ ਬਾਡੀਗਾਰਡਾਂ ਨੂੰ ਵੀ ਬਾਹਰ ਖੜ੍ਹਨ ਦਾ ਹੁਕਮ ਜਾਰੀ ਕਰ ਦਿੱਤਾ ਅਤੇ ਆਪਣੇ ਸੇਵਕਾਂ ਨੂੰ ਵੀ ਬਾਹਰ ਹੀ ਰੁਕਣ ਦਾ ਹੁਕਮ ਸੀ!

ਕੈਨੇਡਾ ਤੋਂ ਆਏ ਸ਼ਰਧਾਲੂ ਬਾਬਾ ਜੀ ਦੇ ਇਰਦ-ਗਿਰਦ ਹੱਥ ਜੋੜੀ ਬੈਠੇ ਸਨ।

-"ਹਾਂ ਭਾਈ ਸਿੰਘੋ..! ਹੁਕਮ...? ਬਚਨ ਕਰੋ...!" ਬਾਬਾ ਜੀ ਨੇ ਆਖਰ ਚੁੱਪ ਤੋੜੀ।

-''ਬਾਬਾ ਜੀ, ਅਸੀਂ ਤਾਂ ਤੁਹਾਡੇ ਦਰਸ਼ਣ ਕਰਨ ਲਈ ਕੈਨੇਡਾ ਤੋਂ ਹਾਜ਼ਰ ਹੋਏ ਹਾਂ..! ਤੁਹਾਡੇ ਦਰਸ਼ਣ ਕਰਕੇ ਆਨੰਦ ਆ ਗਿਆ..! ਰੂਹ ਖ਼ੁਸ਼ ਹੋ ਗਈ..!''

-''ਜੀ ਆਇਆਂ ਨੂੰ ਭਾਈ...! ਪੰਜਾਬ ਤੋਂ ਕਿਹੜਾ ਏਰੀਆ ਹੈ..?'' ਸੰਤ ਜੀ ਦੇ ਮੱਥੇ ਤੋਂ ਨੂਰ ਵਰ੍ਹ ਰਿਹਾ ਸੀ। ਉਹ ਬੜੀ ਧਹੱਮਲ ਨਾਲ਼ ਬਚਨ ਕਰ ਰਹੇ ਸਨ। ਉਹਨਾਂ ਦੇ ਮੁਬਾਰਕ ਹੱਥਾਂ ਵਿਚ ਮਾਲ਼ਾ ਨਿਰੰਤਰ ਫ਼ਿਰੀ ਜਾ ਰਹੀ ਸੀ।

-''ਆਪਣੀ ਕੋਠੀ ਨਵੇਂ ਸ਼ਹਿਰ ਵਿਚ ਹੈ ਜੀ..! ਸਾਲ ਛਿਮਾਹੀਂ ਗੇੜਾ ਮਾਰਦੇ ਆਂ - ਕੈਨੇਡਾ 'ਚ ਆਪਣਾ ਆਪਦਾ ਕਾਰੋਬਾਰ ਐ ਜੀ..!''

-''ਸ਼ੁਕਰ ਹੈ ਭਾਈ ਦਾਤੇ ਦਾ...! ਕੀ ਕਾਰੋਬਾਰ ਹੈ...?''

-''ਤੁਹਾਡੀ ਕਿਰਪਾ ਨਾਲ਼ ਆਪਣਾ 'ਪੀਚਾਂ' ਦਾ ਕਾਰੋਬਾਰ ਐ ਜੀ ਤੇ ਸੱਤਰ ਦੇ ਕਰੀਬ ਟਰੱਕ ਵੀ ਚੱਲਦੇ ਐ..!''

-''ਟਰੱਕਾਂ ਦੀ ਤਾਂ ਸਮਝ ਲੱਗ ਗਈ..! ਦੂਜਾ ਕਾਹਦਾ ਕਾਰੋਬਾਰ ਐ ਭਾਈ...?'' ਗੱਲ ਬਾਬਾ ਜੀ ਦੇ ਸਿਰ ਤੋਂ ਬਾਜ਼ ਵਾਂਗ ਲੰਘ ਗਈ ਸੀ।

-''ਆੜੂਆਂ ਦਾ ਕਾਰੋਬਾਰ ਐ ਜੀ..! ਪੰਦਰਾਂ ਕੁ ਸੌ ਏਕੜ ਜ਼ਮੀਨ ਐਂ ਆਪਣੀ ਕੈਨੇਡਾ ਵਿਚ..!''

-''ਧੰਨਭਾਗ ਭਾਈ..! ਕਲਗੀਆਂ ਵਾਲ਼ੇ ਗੁਰੂ ਪਾਤਿਸ਼ਾਹ ਦਾ ਧੰਨਵਾਦ ਕਰਿਆ ਕਰੋ ਸਿੰਘੋ..! ਕਿੰਨਾਂ ਦਿੱਤੈ ਗੁਰੂ ਮਹਾਰਾਜ ਨੇ ਤੁਹਾਨੂੰ..!''

-''ਸਾਡੀ ਮਾਤਾ ਨੇ ਐਥੇ ਸੁੱਖ ਸੁੱਖੀ ਸੀ ਜੀ..! ਉਹ ਸੁੱਖ ਪੂਰੀ ਕਰਨ ਆਏ ਐਂ..!''

-''ਸਤਿ ਬਚਨ ਭਾਈ...! ਸੁੱਖਾਂ ਗੁਰੂ ਪੂਰੀਆਂ ਕਰਨ ਆਲ਼ੈ..! ਗੁਰੂ ਅੱਗੇ ਅਰਦਾਸੀ ਹੋਵੋ..! ਅਸੀਂ ਕੀਹਦੇ ਪਾਣੀਹਾਰ ਐਂ..?''

-''ਨਹੀਂ ਮਹਾਂਪੁਰਸ਼ੋ..! ਗੁਰੂ ਸਾਡੀ ਪਾਪੀਆਂ ਦੀ ਕਿੱਥੇ ਸੁਣਦੈ ਛੇਤੀ ਕੀਤੇ..? ਆਹ ਲਓ ਸਾਡੀ ਸੁੱਖ...!'' ਇਕ ਨੇ ਨਾਲ਼ ਲਿਆਂਦੀ ਮਰਸਰੀ ਕਾਰ ਦੀਆਂ ਚਾਬੀਆਂ ਬਾਬਾ ਜੀ ਦੇ ਚਰਨਾਂ ਵਿਚ ਰੱਖ ਦਿੱਤੀਆਂ ਅਤੇ ਬਾਕੀਆਂ ਨੇ ਹੋਰ ਵੀ ਸ਼ਰਧਾ ਨਾਲ਼ ਹੱਥ ਜੋੜ ਲਏ।

-''ਇਹ ਕਾਰ ਹੁਣ ਤੁਹਾਡੀ ਨਜ਼ਰ ਐ ਤੇ ਕਿਰਪਾ ਕਰੋ, ਹੁਣ ਸਾਡੇ ਕਾਰੋਬਾਰ ਦੇ ਵਾਧੇ ਲਈ ਇਕ ਅਰਦਾਸ ਕਰ ਦਿਓ...!'' ਦੂਜੇ ਨੇ ਕਿਹਾ। ਉਸ ਦੇ ਹੱਥ ਸਨਮਾਨ ਵਿਚ ਜੁੜੇ ਹੋਏ ਸਨ।

-"ਆਓ ਮਹਾਂਪੁਰਸ਼ੋ...! ਕਿਰਪਾ ਕਰੋ..! ਕਾਰ ਵਿਚ ਬੈਠ ਕੇ ਪਵਿੱਤਰ ਤਾਂ ਕਰ ਦਿਓ..! ਸਾਡਾ ਮਨ ਵੀ ਹਲਕਾ ਜਿਹਾ ਹੋ ਜਾਊ ਬਈ ਸੰਤਾਂ ਨੇ ਸਾਡੀ ਸੁੱਖ ਪ੍ਰਵਾਨ ਕਰ ਲਈ ਐ..!" ਸਾਰੇ ਹੀ ਉਠ ਖੜ੍ਹੇ ਹੋਏ।

-"ਪਵਿੱਤਰ ਕਰਨ ਆਲ਼ੇ ਅਸੀਂ ਕੌਣ ਆਂ ਸਿੰਘੋ..? ਇਹ ਤਾਂ ਗੁਰੂ ਮਹਾਰਾਜ ਈ ਕਿਰਪਾ ਕਰਨਗੇ..!"

-"ਸੰਤ ਜੀ..! ਤੁਸੀਂ ਗੁਰੂ ਮਹਾਰਾਜ ਦੇ ਉਪਾਸ਼ਕ ਤੇ ਤੁਸੀਂ ਸਾਡੇ ਰੱਬ..! ਸਾਡੇ ਲਈ ਤਾਂ ਤੁਸੀਂ ਹੀ ਸਭ ਕੁਛ ਹੋ..!"

-"ਇਹਦੀ ਸਾਲ ਦੀ ਇੰਸ਼ੋਰੈਂਸ ਵੀ ਭਰੀ ਹੋਈ ਐ ਜੀ...! ਤੁਹਾਨੂੰ ਇਹਦੇ 'ਤੇ ਇਕ ਪੈਸਾ ਲਾਉਣ ਦੀ ਲੋੜ ਨਹੀਂ, ਸਭ ਕੰਮ ਨਬੇੜੇ ਹੋਏ ਐ, ਬੱਸ ਤੁਸੀਂ ਸਫ਼ਰ ਕਰਨ ਆਲ਼ੇ ਬਣੋਂ..!"

ਗੱਲਾਂ ਕਰਦੇ ਕਰਦੇ ਉਹ ਕਾਰ ਕੋਲ਼ ਆ ਗਏ।

ਕਾਰ ਵਿਚ ਦੀ ਮੂੰਹ ਦਿਸਦਾ ਸੀ ਅਤੇ ਹੱਥ ਲਾਇਆਂ ਮੈਲ਼ੀ ਹੁੰਦੀ ਸੀ!

ਕਾਰ ਦੇਖ ਕੇ ਸੰਤ ਜੀ ਦੇ ਦਿਮਾਗ ਵਿਚ ਖ਼ੁਸ਼ੀ ਦੀਆਂ ਘੰਟੀਆਂ ਖੜਕਣ ਲੱਗ ਪਈਆਂ।

ਘੁੱਗੀ ਰੰਗੀ ਨਵੀਂ ਮਰਸਰੀ ਕਾਰ ਸੰਤ ਜੀ ਨੂੰ ਮੁਛਕੜੀਏਂ ਹੱਸਦੀ ਲੱਗੀ।

ਇਕ ਸ਼ਰਧਾਲੂ ਨੇ ਕਾਰ ਦਾ ਦਰਵਜਾ ਬੜੇ ਅਦਬ ਨਾਲ਼ ਖੋਲ੍ਹਿਆ।

-"ਆਓ ਸੰਤ ਜੀ..! ਕਿਰਪਾ ਕਰੋ, ਬੈਠੋ..!" ਉਹ ਸਤਿਕਾਰ ਨਾਲ਼ ਲਿਫ਼ਿਆ ਖੜ੍ਹਾ ਸੀ।

ਜਦ ਸੰਤ ਜੀ ਕਾਰ ਵਿਚ ਬੈਠੇ ਤਾਂ ਸ਼ਰਧਾਲੂਆਂ ਨੇ "ਵਾਹਿਗੁਰੂ" ਆਖਿਆ ਅਤੇ ਫ਼ਿਰ ਜੈਕਾਰਾ ਛੱਡਿਆ।

ਇਕ ਨੇ ਕਾਰ ਸਟਾਰਟ ਕਰ ਕੇ ਸੰਤ ਜੀ ਨੂੰ ਸਾਰੇ ਡੇਰੇ ਦਾ ਭਲਵਾਨੀਂ ਚੱਕਰ ਲੁਆਇਆ। ਸੰਤ ਜੀ ਦਿਲੋਂ 'ਅੱਸ਼-ਅੱਸ਼' ਕਰ ਉਠੇ ਸਨ। ਉਹਨਾਂ ਨੇ ਤਾਂ ਹੁਣ ਤੱਕ ਵੱਧ ਤੋਂ ਵੱਧ ਮਾਰੂਤੀ ਕਾਰ ਜਾਂ ਕੁਆਇਲਸ ਗੱਡੀ ਦਾ ਹੀ ਸਫ਼ਰ ਕੀਤਾ ਸੀ। ਮਰਸਰੀ ਦਾ ਸਫ਼ਰ ਤਾਂ ਆਪਣੀ ਮਿਸਾਲ ਆਪ ਸੀ। ਸੰਤ ਜੀ ਦਾ ਚਾਅ ਨਹੀਂ ਚੁੱਕਿਆ ਜਾਂਦਾ ਸੀ। ਉਹ ਸ਼ਰਧਾਲੂਆਂ ਦੀ ਅੰਨ੍ਹੀ ਸ਼ਰਧਾ ਦਾ ਕਾਇਲ ਹੋਇਆ ਪਿਆ ਸੀ।

-"ਸੰਤ ਜੀ..! ਇਹ ਤਿਲ ਫ਼ੁੱਲ ਪ੍ਰਵਾਨ ਕਰੋ ਤੇ ਸਾਨੂੰ ਹੁਣ ਆਗਿਆ ਦਿਓ..!" ਇਕ ਨੇ ਆਖਿਆ।

-''ਆਗਿਆ ਤਾਂ ਭਾਈ ਮਿਲਜੂਗੀ..! ਪਰ ਲੰਗਰ ਪਾਣੀ ਛਕਿਆ..?''

-''ਹਾਂ ਜੀ ਛਕ ਲਿਆ..!''

-''ਹੁਣ ਕਦੋਂ ਦਰਸ਼ਣ ਦਿਓਂਗੇ..?''

-''ਅਗਲੇ ਹਫ਼ਤੇ ਫ਼ਿਰ ਤੁਹਾਡੇ ਦਰਸ਼ਣ ਕਰਾਂਗੇ ਸੰਤ ਜੀ..! ਅਸੀਂ ਤਾਂ ਤੁਹਾਡੇ ਦਰਸ਼ਣ ਕਰਨ ਆਉਂਦੇ ਹਾਂ, ਦਰਸ਼ਣ ਦੇਣ ਨਹੀਂ..! ਅਜੇ ਸਾਡੇ ਜਾਣ ਵਿਚ ਦੋ ਹਫ਼ਤੇ ਪਏ ਐ..! ਟਿਕਟਾਂ ਬੁੱਕ ਨੇ..!''

-''ਇਕ ਸੰਤ ਜੀ ਕੰਮ ਦਾ ਵੀ ਨਹੀਂ ਨਾ ਸਰਦਾ ਪਿੱਛੇ..! ਬੁੜ੍ਹੀਆਂ ਤੋਂ ਬੰਦਿਆਂ ਆਲ਼ੇ ਕੰਮ ਸਾਂਭੇ ਨਹੀਂ ਜਾਂਦੇ..!''

-''ਇਹ ਤਾਂ ਹੈ ਭਾਈ..!''

-''ਸੰਤ ਜੀ, ਹੁਣ ਇਜਾਜ਼ਤ ਦਿਓ..! ਗੁਰੂ ਮਹਾਰਾਜ ਕਿਰਪਾ ਕਰਨ, ਅਗਲੇ ਹਫ਼ਤੇ ਤੁਹਾਡੇ ਫ਼ਿਰ ਦਰਸ਼ਣ ਕਰਾਂਗੇ!''

-''ਥੋਡੀ ਮਰਜੀ ਐ ਭਾਈ..! ਸਾਡਾ ਮਨ ਤਾਂ ਥੋਨੂੰ ਤੋਰਨ ਨੂੰ ਕਰਦਾ ਨਹੀਂ..!'' ਸੰਤ ਜੀ ਹੱਸ ਪਏ।

-''ਇਕ ਗੱਲ ਹੋਰ ਐ ਮਹਾਂਪੁਰਸ਼ੋ..! ਨਵੀਂ ਕਾਰ ਐ, ਖ਼ਰਾਬੀ ਤਾਂ ਇਹਨੇ ਕੀ ਕਰਨੀ ਐਂ..? ਪਰ ਫ਼ੇਰ ਵੀ ਜੇ ਕੋਈ ਅੜੀ ਕਰੇ, ਸਾਨੂੰ ਐਸ ਨੰਬਰ 'ਤੇ ਫ਼ੋਨ ਕਰ ਦਿਓ, ਇਹਦੀ ਤਿੰਨ ਸਾਲ ਦੀ ਗਾਰੰਟੀ ਐ..!''

-''ਚੰਗਾ ਭਾਈ..! ਨਾਲ਼ੇ ਅਸੀਂ ਕਿਹੜਾ ਕਿਤੇ ਦੂਰ ਜਾਣਾ ਹੁੰਦੈ..!''

-''ਪਰ ਫ਼ੇਰ ਵੀ ਮਹਾਂਪੁਰਸ਼ੋ..! ਮਸ਼ੀਨਰੀ ਦਾ ਕੀ ਹੁੰਦੈ..?'' ਉਸ ਨੇ ਨੰਬਰ ਦਿੰਦਿਆਂ ਕਿਹਾ।

-''ਸਿਆਣੇ ਕਹਿੰਦੇ ਹੁੰਦੇ ਐ ਬਈ ਮਸ਼ੀਨਰੀ ਤੇ ਬੰਦੇ ਦਾ ਕੋਈ ਇਤਬਾਰ ਨਹੀਂ!'' ਕਿਸੇ ਸੇਵਾਦਾਰ ਨੇ ਵਿਚੋਂ ਵਿਅੰਗ ਕੀਤਾ।

-''ਇਹਦੇ 'ਚ ਵੀ ਕੋਈ ਸ਼ੱਕ ਨਹੀਂ ਜੀ..!'' ਕੈਨੇਡਾ ਵਾਲ਼ੇ ਸ਼ਰਧਾਲੂ ਨੇ ਹੱਸਦਿਆਂ ਕਿਹਾ।

-''ਸੰਤ ਜੀ, ਹੁਣ ਆਗਿਆ ਬਖ਼ਸ਼ੋ..!''

-''ਸਤਿ ਬਚਨ ਭਾਈ..! ਅਗਲੇ ਹਫ਼ਤੇ ਦਰਸ਼ਣ ਜਰੂਰ ਦਿਓ..! ਅਸੀਂ ਉਡੀਕ ਰੱਖਾਂਗੇ!''

ਸੰਤ ਜੀ ਦੇ ਚਰਨ ਪਰਸ ਕੇ ਸ਼ਰਧਾਲੂ ਚਾਲੇ ਪਾ ਗਏ।

ਸੰਤਾਂ ਦੇ ਪੈਰੋਕਾਰ ਅਤੇ ਸੇਵਕ ਮਰਸਰੀ ਕਾਰ ਦੇਖ ਦੇਖ ਆਚੰਭੇ ਵਿਚ ਪਏ ਹੋਏ ਸਨ। ਕੁਝ ਕਾਰ ਨੂੰ ਹੱਥ ਲਾ-ਲਾ ਕੇ ਦੇਖ ਰਹੇ ਸਨ। ਪਰ ਸੰਤਾਂ ਦਾ ਗੜਵਈ ਉਹਨਾਂ ਨੂੰ ਹੱਥ ਲਾਉਣ ਤੋਂ ਵਰਜ ਰਿਹਾ ਸੀ। ਨਵੀਂ ਮਹਿੰਗੀ ਕਾਰ ਮੈਲ਼ੀ ਹੋਣ ਦਾ ਡਰ ਸੀ! ਝਾਂਵੇਂ ਵਰਗੇ ਹੱਥਾਂ ਨਾਲ਼ ਝਰੀਟ ਵੱਜਣ ਦਾ ਵੀ ਡਰ ਸੀ!

ਸੰਤ ਜੀ ਦੀ 'ਮਹਿਮਾਂ' ਹੋਰ ਵੱਧ ਗਈ! ਸਾਰੇ ਇਲਾਕੇ ਵਿਚ ਇਹ ਗੱਲ ਧੁੰਮ ਗਈ ਕਿ ਸੰਤਾਂ ਦੇ ਸ਼ਰਧਾਲੂਆਂ ਦੀ ਕੈਨੇਡਾ ਵਿਚ ਸੁੱਖ 'ਪੂਰੀ' ਹੋਈ ਅਤੇ ਉਹਨਾਂ ਨੇ ਸੰਤਾਂ ਨੂੰ 'ਬਾਹਰਲੀ' ਕਾਰ ਭੇਟ ਕੀਤੀ ਸੀ! ਸੰਤ ਜੀ ਦੇ ਸ਼ਰਧਾਲੂ ਹੋਰ ਵੀ ਵੱਧ ਗਏ। ਠੁੱਕ ਬਣ ਗਈ! ਧੁੰਮ ਪਈ ਹੋਣ ਕਰਕੇ ਲੋਕ ਹੋਰ ਦੂਰੋਂ ਸੰਤ ਜੀ ਦੇ ਦਰਸ਼ਣ ਕਰਨ ਆਉਣ ਲੱਗ ਪਏ। ਗੱਲ ਕੀ..? ਸੰਤ ਜੀ ਦੀ 'ਤੂਤੀ' ਦੂਰ-ਦੂਰ ਤੱਕ ਖੜਕਣ ਲੱਗ ਪਈ। ਲੋਕ ਅੱਗੇ ਨਾਲ਼ੋਂ ਵੀ ਵੱਧ ਸ਼ਰਧਾ ਜੁਟਾਉਣ ਲੱਗ ਪਏ। ਸੰਤ ਜੀ ਕੈਨੇਡਾ ਵਾਲੇ ਪ੍ਰੇਮੀਆਂ 'ਤੇ ਪੂਰੇ ਖ਼ੁਸ਼, ਬਾਗੋਬਾਗ ਸਨ!

ਹਫ਼ਤੇ ਬਾਅਦ ਕੈਨੇਡਾ ਵਾਲ਼ੇ ਸ਼ਰਧਾਲੂਆਂ ਨੇ ਫ਼ਿਰ ਚੱਕਰ ਮਾਰਿਆ।

ਸੰਤਾਂ ਦੀਆਂ ਅਗਾਊਂ ਕੀਤੀਆਂ ਤਾਕੀਦਾਂ ਅਤੇ ਹਦਾਇਤਾਂ ਅਨੁਸਾਰ ਉਹਨਾਂ ਦੀ 'ਆਓ-ਭਗਤ' ਵਿਚ ਕੋਈ ਕਸਰ ਨਾ ਛੱਡੀ ਗਈ। ਬਦਾਮਾਂ ਅਤੇ ਸੌਗੀ ਵਾਲ਼ੇ ਦੁੱਧ ਨਾਲ਼ ਸੇਵਾ ਹੋਈ ਅਤੇ ਸੁੱਕੇ ਮੇਵੇ ਖਾਣ ਲਈ ਪੇਸ਼ ਕੀਤੇ ਗਏ। ਲੰਗਰ ਹਾਲ ਵਿਚ ਜਾਣ ਦੀ ਉਹਨਾਂ ਨੂੰ ਇਸ ਵਾਰ ਲੋੜ ਹੀ ਨਾ ਪਈ। ਲੰਗਰ ਉਹਨਾਂ ਨੂੰ ਭੋਰੇ ਵਿਚ ਹੀ ਛਕਾਇਆ ਗਿਆ। ਕਾਫ਼ੀ ਦੇਰ ਸੰਤਾਂ ਨਾਲ਼ ਬਚਨ ਬਿਲਾਸ ਚੱਲਦਾ ਰਿਹਾ।

-"ਹੁਣ ਸੰਤ ਜੀ ਸਾਨੂੰ ਆਸ਼ੀਰਵਾਦ ਦਿਓ..! ਸਾਡੀ ਕੱਲ੍ਹ ਕੈਨੇਡਾ ਦੀ ਫ਼ਲਾਈਟ ਹੈ..!"

-"ਹੋਰ ਰਹਿ ਪੈਂਦੇ ਭਾਈ ਚਾਰ ਦਿਨ..! ਕਿਹੜਾ ਨਿੱਤ ਆਇਆ ਜਾਂਦੈ..?"

-"ਕੰਮ ਦਾ ਨਹੀਂ ਸਰਦਾ ਮਹਾਂਪੁਰਸ਼ੋ..! ਕੈਨੇਡਾ ਤੋਂ ਨਿੱਤ ਫ਼ੋਨ ਆਉਂਦੇ ਐ..! ਕੰਮ ਦਾ ਬਹੁਤ ਨੁਕਸਾਨ ਹੋ ਰਿਹੈ!"

-"ਫ਼ੇਰ ਕਦੋਂ ਦਰਸ਼ਣ ਦਿਓਂਗੇ ਭਾਈ..?" ਸੰਤ ਜੀ ਨੂੰ ਅੱਜ ਸ਼ਰਧਾਲੂਆਂ ਦਾ ਬਹੁਤਾ ਹੀ 'ਦਰੇਗ' ਜਿਹਾ ਆ ਰਿਹਾ ਸੀ।

-"ਆਪਣਾ ਚੱਕਰ ਮਹਾਂਪੁਰਸ਼ੋ ਵੱਜਦਾ ਈ ਰਹਿੰਦੈ..! ਅਸੀਂ ਤਾਂ ਅੱਜ ਰਾਹ 'ਚ ਸਲਾਹਾਂ ਕਰਦੇ ਆਉਂਦੇ ਸੀ ਬਈ ਅਸੀਂ ਤਿੰਨ ਕੁ ਸੌ ਏਕੜ ਦਾ ਸੌਦਾ ਹੋਰ ਮਾਰਨੈਂ, ਤੇ ਜਿਸ ਦਿਨ ਸੌਦਾ ਮਾਰਿਆ, ਤੁਹਾਡੇ ਚਰਨ ਓਸ ਜ਼ਮੀਨ 'ਚ ਜ਼ਰੂਰ ਪੁਆਉਣੇ ਐਂ..!"

-"ਅਸੀਂ ਕਨੇਡੇ ਆ ਕੇ ਕੀ ਕਰਨੈਂ ਭਾਈ..? ਅਸੀਂ ਤਾਂ ਐਥੇ ਈ ਪਾਪੀਆਂ ਨੂੰ ਤਾਰ ਲਈਏ, ਗੁਰੂ ਕਿਰਪਾ ਨਾਲ਼ ਉਹ ਈ ਬਹੁਤ ਐ..!"

-"ਨਹੀਂ ਸੰਤ ਜੀ, ਦੁਨੀਆਂ ਤਾਂ ਤਾਰਨ ਆਲ਼ੀ ਓਧਰ ਵੀ ਬਹੁਤ ਐ..! ਬੱਸ ਇਉਂ ਸਮਝ ਲਓ ਬਈ ਸਿੱਖੀ ਦੀ ਫ਼ੁਲਬਾੜੀ ਓਧਰ ਵੀ ਉੱਜੜਦੀ ਜਾਂਦੀ ਐ, ਲੋਕ ਮਨਮਤੀ ਤੇ ਸ਼ਰਾਬੀ ਕਵਾਬੀ ਐ..! ਬੰਦੇ ਨੂੰ ਬੰਦਾ ਖਾਂਦੈ..! ਲਹੂ ਪੀਣੀਂ ਜਨਤਾ..! ਗੁਰੂ ਮਹਾਰਾਜ ਤੇ ਸਿੱਖੀ ਵੱਲ ਤਾਂ ਕਿਸੇ ਦਾ ਧਿਆਨ ਈ ਨਹੀਂ..!"

-"ਅਸੀਂ ਤਾਂ ਭਾਈ ਗੁਰੂ ਮਹਾਰਾਜ ਵੱਲੋਂ ਬਖ਼ਸ਼ੀ ਸੇਵਾ ਐਥੇ ਈ ਨਿਭਾਈ ਚੱਲੀਏ, ਉਹ ਈ ਧੰਨ ਗੁਰੂ ਐ..! ਐਥੇ ਵੀ ਤੁਸੀਂ ਦੇਖ ਈ ਲਿਆ ਹੋਣੈਂ ਕਿ ਦੁਨੀਆਂ ਕਿਵੇਂ ਨਸ਼ਿਆਂ ਵਿਚ ਗਰਕੀ ਜਾ ਰਹੀ ਐ..? ਕਿਵੇਂ ਮਾਨੁੱਖ ਪਸ਼ੂ ਬਣ ਕੇ ਵਿਚਰ ਰਿਹੈ..? ਗੁਰੂ ਸਾਹਿਬ ਨੇ ਸਾਨੂੰ ਪਾਤਿਸ਼ਾਹੀਆਂ ਬਖ਼ਸ਼ਣ ਦੀ ਗੱਲ ਕੀਤੀ ਐ, ਪਰ ਅਸੀਂ ਉਸ ਦੀ ਬਾਣੀਂ ਤੇ ਬਾਣੇਂ ਤੋਂ ਈ ਭਗੌੜੇ ਹੋਏ ਫ਼ਿਰਦੇ ਐਂ..!"

-"ਇਹ ਨਹੀਂ ਨਾ ਸਮਝਦਾ ਕੋਈ ਮਹਾਂਪੁਰਸ਼ੋ..!"

-"ਤੁਸੀਂ ਸਾਡੇ ਕੋਲ਼ ਇਕ ਵਾਰੀ ਆ ਜਾਇਓ ਜੀ, ਚਾਹੇ ਦੋ ਦਿਨ ਰਹਿ ਕੇ ਮੁੜ ਆਇਓ!"

-"ਜੇ ਗੁਰੂ ਨੇ ਚਾਹਿਆ ਤਾਂ ਅਵੱਛ ਆਵਾਂਗੇ ਭਾਈ..! ਉਹਦੀ ਰਜਾ ਬਿਨਾਂ ਪੱਤਾ ਨਹੀਂ ਹਿੱਲਦਾ..!"

-"ਸੰਤ ਜੀ ਥੋਨੂੰ ਜਹਾਜ 'ਤੇ ਇਕ ਵਾਰੀ ਝੂਟਾ ਦਿਵਾਉਣਾ ਈ ਦਿਵਾਉਣੈਂ..!" ਇਕ ਨੇ ਜ਼ਿਦ ਜਿਹੀ ਕੀਤੀ।

-"ਭਾਈ ਜਹਾਜ ਤਾਂ ਅਸੀਂ ਹੁਣ ਕਲਗੀਆਂ ਆਲ਼ੇ ਪਾਤਿਸ਼ਾਹ ਆਲ਼ੇ 'ਤੇ ਚੜ੍ਹੇ ਹੋਏ ਐਂ..! ਹੋਰ ਜਹਾਜ ਦੀ ਕੋਈ ਲੋੜ ਈ ਨ੍ਹੀ ਮਹਿਸੂਸ ਹੁੰਦੀ ਗੁਰਮੁਖੋ..!"

-"ਚੰਗਾ ਸੰਤ ਜੀ, ਹੁਣ ਆਗਿਆ ਦਿਓ..! ਅਸੀਂ ਲੇਟ ਹੁੰਨੇ ਐਂ..!"

-"ਚੰਗਾ ਭਾਈ..! ਗੁਰੂ ਮਹਾਰਾਜ ਕਿਰਪਾ ਕਰਨ..! ਰਾਜੀ ਖ਼ੁਸ਼ੀ ਜਾਓ ਤੇ ਪ੍ਰੀਵਾਰ 'ਚ ਚੜ੍ਹਦੀ ਕਲਾ 'ਚ ਰਹੋ! ਜਾ ਕੇ ਸਾਨੂੰ ਫ਼ੋਨ ਜਰੂਰ ਕਰ ਦੇਣਾ! ਸੁੱਖ ਸਾਂਦ ਦਾ ਪਤਾ ਲੱਗਦਾ ਰਹਿੰਦੈ..!"

ਸਾਰਿਆਂ ਨੇ ਲੰਮੇਂ ਪੈ ਕੇ ਸੰਤ ਜੀ ਨੂੰ ਡੰਡਾਉਤ ਕੀਤੀ!

-"ਕਾਹਨੂੰ ਭਾਈ ਐਨਾਂ ਭਾਰ ਚਾੜ੍ਹਦੇ ਐਂ..?" ਸੰਤ ਜੀ ਨੇ ਥਾਪੜਾ ਦੇ ਕੇ ਛਾਤੀ ਨਾਲ਼ ਲਾ ਲਿਆ।

-"ਮਹਾਂਪੁਰਸ਼ੋ..! ਅਸਲ ਗੱਲ ਤਾਂ ਭੁੱਲ ਈ ਗਏ ਸੀ..!" ਇਕ ਨੇ ਮੁੜਦਿਆਂ ਕਿਹਾ।

-"ਕੀ ਭਾਈ..?"

-"ਕਾਰ ਠੀਕ ਠਾਕ ਚੱਲਦੀ ਐ..?"

-"ਫ਼ਰਾਟੇ ਮਾਰਦੀ ਐ ਗੁਰਮੁਖੋ..! ਚਾਬੀ ਮਾਰੀਦੀ ਐ ਤਾਂ ਘੋੜ੍ਹੇ ਮਾਂਗੂੰ ਪੈਰ ਚੱਕਦੀ ਐ..!"

ਹੱਸਦੇ ਸ਼ਰਧਾਲੂ ਚਲੇ ਗਏ।

ਕਿਸ਼ਤ 16

ਸੰਤ ਜੀ ਕੈਨੇਡਾ ਵਾਲ਼ਿਆਂ 'ਤੇ ਅਥਾਹ ਖ਼ੁਸ਼ ਸਨ। ਉਹਨਾਂ ਨੇ ਕੈਨੇਡਾ ਜਾ ਕੇ ਸੰਤ ਜੀ ਨੂੰ ਫ਼ੋਨ ਕੀਤਾ ਸੀ। ਆਸ਼ੀਰਵਾਦ ਵੀ ਮੰਗਿਆ ਸੀ। ਤਿੰਨ ਸੌ ਏਕੜ ਦਾ ਸੌਦਾ ਮਾਰਨਾ ਸੀ, ਤੇ ਉਹ ਸੌਦਾ ਸੰਤਾਂ ਦੇ ਆਸ਼ੀਰਵਾਦ ਨਾਲ਼ ਹੀ ਸਿਰੇ ਚੜ੍ਹਨਾ ਸੀ। ਕੈਨੇਡਾ ਵਾਲ਼ਿਆਂ ਦੇ ਦੱਸਣ ਅਨੁਸਾਰ ਸੌਦਾ ਵੱਜਣ ਸਾਰ ਹੀ ਉਹ ਫ਼ਿਰ ਇੰਡੀਆ ਆਉਣਗੇ। ਸ਼ਾਇਦ ਉਹ ਸੱਠ ਕੁ ਬੰਦੇ 'ਲੇਬਰ' ਦੇ ਵੀ ਇੰਡੀਆ ਤੋਂ ਹੀ ਲੈ ਕੇ ਜਾਣਗੇ। ਪਰ ਅਜੇ ਸੌਦੇ ਦੀ ਗੱਲ ਚੱਲ ਰਹੀ ਸੀ। ਜਿਸ ਦਿਨ ਸੌਦਾ ਵੱਜ ਗਿਆ, ਉਹ ਤੁਰੰਤ ਭਾਰਤ ਆਉਣਗੇ ਅਤੇ ਸੱਠ ਕੁ ਬੰਦੇ ਨਾਲ਼ ਲਿਜਾਣ ਦਾ ਪ੍ਰਬੰਧ ਵੀ ਕਰਨਗੇ, ਕਿਉਂਕਿ ਕੈਨੇਡਾ ਦੀ 'ਲੇਬਰ' ਉਹਨਾਂ ਨੂੰ ਮਹਿੰਗੀ ਪੈਂਦੀ ਹੈ! ਸੰਤ ਜੀ ਵੀ ਉਹਨਾਂ ਨੂੰ ਹੱਲਾਸ਼ੇਰੀ ਅਤੇ ਆਸ਼ੀਰਵਾਦ ਦਿੰਦੇ ਰਹਿੰਦੇ। ਗੁਰੂ ਮਹਾਰਾਜ 'ਤੇ ਭਰੋਸਾ ਰੱਖਣ ਲਈ ਉਪਦੇਸ਼ ਦਿੰਦੇ! ਕੈਨੇਡਾ ਵਾਲ਼ੇ ਵੀ ਸੰਤ ਜੀ ਦੀ ਗੱਲ 'ਸਤਿ ਬਚਨ' ਕਰਕੇ ਮੰਨਦੇ!

ਤਿੰਨ ਕੁ ਹਫ਼ਤਿਆਂ ਬਾਅਦ ਕੈਨੇਡਾ ਵਾਲ਼ੇ ਸ਼ਰਧਾਲੂਆਂ ਦਾ ਫ਼ੋਨ ਆ ਗਿਆ।

ਸੰਤਾਂ ਦੇ ਆਸ਼ੀਰਵਾਦ ਅਤੇ ਮਿਹਰ ਸਦਕਾ ਉਹਨਾਂ ਦਾ ਤਿੰਨ ਸੌ ਏਕੜ ਦਾ ਸੌਦਾ ਵੱਜ ਗਿਆ ਸੀ ਅਤੇ ਉਹ ਬੜੀ ਜਲਦੀ ਸਾਰੇ ਪ੍ਰੀਵਾਰਾਂ ਸਮੇਤ ਸੰਤ ਜੀ ਦੇ ਦਰਸ਼ਣਾਂ ਨੂੰ ਆਉਣ ਲਈ ਬਿਹਬਲ ਸਨ। ਸੰਤ ਜੀ ਤੋਂ ਚਾਅ ਨਹੀਂ ਚੁੱਕਿਆ ਜਾ ਰਿਹਾ ਸੀ। ਸੰਤ ਜੀ ਹੋਰ ਹੈਰਾਨ ਸਨ ਕਿ ਇਹਨਾਂ ਪ੍ਰੇਮੀਆਂ ਲਈ ਤਾਂ ਮੈਂ ਕਦੇ ਕੋਈ ਅਰਦਾਸ ਨਹੀਂ ਕੀਤੀ..! ਕਦੇ ਗੁਰੂ ਤੋਂ ਕੁਝ ਮੰਗਿਆ ਨਹੀਂ..!

ਕੋਈ ਆਖੰਡ ਪਾਠ ਪ੍ਰਕਾਸ਼ ਨਹੀਂ ਕਰਵਾਇਆ..! ਪਰ ਇਹਨਾਂ ਦੇ ਕਾਰਜ ਧੜਾ ਧੜ ਰਾਸ ਆ ਰਹੇ ਸਨ..?

-"ਕਰਮਾਂ ਦੇ ਬਲੀ ਐ ਭਾਈ..! ਕੋਈ ਪਿਛਲੇ ਜਨਮ 'ਚ ਚੰਗੇ ਕਰਮ ਕੀਤੇ ਐ..! ਮਿੱਟੀ ਨੂੰ ਹੱਥ ਪਾਉਂਦੇ ਐ, ਸੋਨਾਂ ਬਣ ਜਾਂਦੈ..!" ਸੰਤ ਜੀ ਆਪਣੇ ਆਪ ਨੂੰ ਹੀ ਆਖਦੇ!

ਤੀਜੇ ਹਫ਼ਤੇ ਕੈਨੇਡਾ ਵਾਲ਼ੇ ਸ਼ਰਧਾਲੂ ਪ੍ਰੀਵਾਰਾਂ ਸਮੇਤ ਇੰਡੀਆ ਆ ਗਏ।

ਸੰਤਾਂ ਦੇ ਡੇਰੇ ਵਿਚ ਕੈਨੇਡਾ ਵਾਲ਼ੇ ਸ਼ਰਧਾਲੂਆਂ ਦਾ ਵਿਸ਼ੇਸ਼ ਪ੍ਰਬੰਧ ਕੀਤਾ ਹੋਇਆ ਸੀ।

ਅਗਲੇ ਦਿਨ ਸਵੇਰੇ ਸਾਝਰੇ ਹੀ ਕੈਨੇਡਾ ਵਾਲ਼ੇ ਸ਼ਰਧਾਲੂ ਪੁੱਜ ਗਏ! ਡੇਰੇ ਵਿਚ ਭੂਚਾਲ਼ ਆ ਗਿਆ ਸੀ। ਸੇਵਾਦਾਰ ਸੇਵਾ ਵਿਚ ਹਾਜ਼ਰ ਸਨ। ਗਲੀਚੇ ਵਿਛਾਏ ਗਏ ਸਨ। ਉਹਨਾਂ ਦੀ ਸੇਵਾ ਲਈ ਹਰ ਚੀਜ਼ ਹਾਜ਼ਰ ਸੀ। ਅੱਜ ਕੈਨੇਡਾ ਵਾਲ਼ਿਆਂ ਨਾਲ਼ ਉਹਨਾਂ ਦੀਆਂ ਦੋ ਘਰਵਾਲ਼ੀਆਂ ਵੀ ਸਨ। ਸਾਰਿਆਂ ਨੇ ਸੰਤ ਜੀ ਨੂੰ ਫ਼ਿਰ ਲੰਮੇ ਪੈ ਕੇ 'ਡੰਡਾਉਤ' ਕੀਤੀ। ਸੰਤ ਜੀ "ਨਾ ਭਾਈ - ਨਾ ਭਾਈ" ਕਰਦੇ ਰਹੇ। ਪਰ ਕੈਨੇਡਾ ਵਾਲ਼ੇ ਡੰਡਾਉਤ ਕਰ ਹੀ ਗਏ ਸਨ। ਬੀਬੀਆਂ ਵੀ ਚਰਨ ਛੂਹ ਗਈਆਂ ਸਨ।

-"ਕਿੰਨਾਂ ਕੁ ਸਮਾਂ ਕੱਢ ਕੇ ਆਏ ਹੋ ਭਾਈ ਹੁਣ..?" ਸੰਤ ਜੀ ਨੇ ਪੁੱਛਿਆ।

-"ਬੱਸ ਮਹਾਂਪੁਰਸ਼ੋ ਜਲਦੀ ਹੀ ਮੁੜ ਜਾਣੈਂ..! ਜਿਵੇਂ ਤੁਹਾਨੂੰ ਦੱਸਿਆ ਸੀ ਬਈ ਤੁਹਾਡੀ ਕਿਰਪਾ ਨਾਲ਼ ਤਿੰਨ ਸੌ ਏਕੜ ਦਾ ਸੌਦਾ ਬੇਅ ਏਰੀਏ 'ਚ ਵੱਜ ਗਿਐ, ਤੇ ਹੁਣ ਅਸੀਂ ਸੱਠ ਕੁ ਬੰਦੇ ਪੰਜਾਬ ਤੋਂ ਖੇਤੀ ਬਾੜੀ ਵਾਸਤੇ ਓਥੇ ਲਿਜਾਣੇਂ ਚਾਹੁੰਦੇ ਆਂ..! ਓਥੇ ਲੇਬਰ ਪੈਂਦੀ ਐ ਮਹਿੰਗੀ..! ਬੀਮਾਂ, ਟਰਾਂਸਪੋਰਟ, ਐਰਾ ਬਗੈਰਾ, ਲਟਰਮ ਪਟਰਮ, ਸੌ ਖ਼ਰਚੇ..! ਪਰ ਅਸੀਂ ਸੋਚਿਆ ਬਈ ਜੇ ਕਾਮੇਂ ਪੰਜਾਬ ਤੋਂ ਲਿਜਾਏ ਜਾਣ..? ਇਕ ਤਾਂ ਆਪਣੇ ਲੋਕ ਮਿਹਨਤੀ ਐ..! ਅਸੀਂ ਅਗਲੇ ਨਾਲ਼ ਸਾਲ ਦਾ ਤਿੰਨ ਲੱਖ ਰੁਪਈਏ ਦਾ ਠੇਕਾ ਕਰਾਂਗੇ..! ਤਿੰਨ ਲੱਖ ਰੁਪਈਆ ਅਗਲੇ ਨੂੰ ਸਾਲ ਦਾ ਉਕਾ ਪੁੱਕਾ ਦੇ ਦਿਆ ਕਰਾਂਗੇ ਤੇ ਸਾਡਾ ਕੰਮ ਖ਼ਤਮ..! ਨਾਲ਼ੇ ਅਗਲਾ ਖ਼ੁਸ਼ ਤੇ ਨਾਲ਼ੇ ਅਸੀਂ ਸੌਖੇ, ਕਿਉਂ ਸੰਤ ਜੀ..?" ਇਕ ਨੇ ਸਾਰੀ ਵਾਰਤਾ ਸੁਣਾ ਕੇ ਗੱਲ ਅਖ਼ੀਰ ਸੰਤਾਂ 'ਤੇ ਹੀ ਸੁੱਟ ਦਿੱਤੀ।

-"ਤਿੰਨ ਲੱਖ ਤਾਂ ਭਾਈ ਕੋਈ ਛੋਟੀ ਰਕਮ ਨਹੀਂ ਸਾਲ ਦੀ..! ਕਿਸੇ ਪੰਜਾਹ ਕਿੱਲਿਆਂ ਦੇ ਮਾਲਕ ਨੂੰ ਸਾਲ ਦਾ ਤਿੰਨ ਲੱਖ ਨਹੀਂ ਬਣਦਾ, ਨਾਲ਼ੇ ਦਿਨ ਰਾਤ ਖੇਤੀਂ ਤੁਰਿਆ ਫ਼ਿਰਦਾ ਰਹਿੰਦੈ, ਸੱਪਾਂ ਦੀਆਂ ਸਿਰੀਆਂ ਮਿੱਧਦਾ..!" ਤਿੰਨ ਲੱਖ ਦੀ ਗੱਲ ਸੁਣ ਕੇ ਸੰਤ ਜੀ ਵੀ ਹਿੱਲ ਗਏ। ਕੋਲ਼ ਖੜ੍ਹੇ ਚੇਲੇ ਵੀ ਭਮੱਤਰੇ ਖੜ੍ਹੇ ਸਨ। ਪੰਜਾਬ ਵਿਚ ਤਿੰਨ ਲੱਖ ਦਾ ਨਾਂ ਹੀ ਵੱਡਾ ਸੀ, ਤੇ ਉਹ ਵੀ ਸਾਲ ਦਾ ਤਿੰਨ ਲੱਖ, ਉੱਕਾ ਪੁੱਕਾ!

ਕੈਨੇਡਾ ਵਾਲ਼ੇ ਦੁਪਿਹਰ ਤੱਕ ਡੇਰੇ ਵਿਚ ਰਹੇ।

ਸਕੀਮਾਂ ਦੱਸਦੇ ਅਤੇ ਸੁਣਦੇ ਵੀ ਰਹੇ।

ਤੀਜੇ ਦਿਨ ਆਉਣ ਦਾ ਵਾਅਦਾ ਕਰਕੇ ਉਹ ਜਾਣ ਲਈ ਤਿਆਰ ਹੋ ਗਏ!

-"ਹੁਣ ਅਸੀਂ ਚੱਲਦੇ ਆਂ ਮਹਾਂਪੁਰਸ਼ੋ..! ਪਰਸੋਂ ਤੁਹਾਡੇ ਫ਼ੇਰ ਦਰਸ਼ਣ ਕਰਾਂਗੇ!"

-"ਜੀ ਆਇਆਂ ਨੂੰ ਭਾਈ..!"

-"ਆਹ ਸੰਤ ਜੀ ਨਿੱਕੀ ਜੀ ਭੇਟਾ ਸੀ ਤੁਹਾਡੇ ਵਾਸਤੇ..!" ਉਹਨਾਂ 'ਚੋਂ ਇਕ ਨਖ਼ਰੇ ਜਿਹੇ ਵਾਲ਼ੀ ਬੀਬੀ ਨੇ ਸੰਤ ਜੀ ਦੇ ਚਰਨਾਂ ਵਿਚ ਇਕ ਝੋਲ਼ਾ ਜਿਹਾ ਰੱਖਦਿਆਂ ਕਿਹਾ। ਝੋਲ਼ਾ ਰੱਖਦੀ ਬੀਬੀ ਦੀਆਂ ਜੁਆਨ ਛਾਤੀਆਂ ਨੇ ਗਿੱਧਾ ਪਾਇਆ ਅਤੇ ਗੁਲਾਬੀ ਬੁੱਲ੍ਹਾਂ ਪਿੱਛੋਂ ਮੋਤੀ ਦੰਦਾਂ ਦੀ ਲੜੀ ਚਮਕੀ! ਉਸ ਦਾ ਸੰਗਮਰਮਰ ਵਰਗਾ ਤਰਾਸ਼ਿਆ ਸਰੀਰ ਕਾਲ਼ਜਾ ਕੱਢਦਾ ਸੀ ਅਤੇ ਮਸਤ ਅੱਖਾਂ ਦੀ ਕਾਤਲ ਨਜ਼ਰ ਬੰਦੇ ਨੂੰ ਦੰਦਲ਼ ਪਾਉਂਦੀ ਸੀ!

ਜਦ ਸੰਤ ਜੀ ਨੇ ਝੋਲ਼ੇ ਅੰਦਰ ਮੋਟੀ ਜਿਹੀ ਝਾਤੀ ਮਾਰੀ ਤਾਂ ਉਸ ਨੂੰ ਮਹਾਤਮਾਂ ਗਾਂਧੀ ਜੀ ਵਾਲ਼ੇ ਨੋਟਾਂ ਦੀਆਂ ਕਈ ਗੁੱਟੀਆਂ ਨਜ਼ਰ ਆਈਆਂ।

-"ਇਹਨਾਂ ਦੀ ਭਾਈ ਕੀ ਲੋੜ ਸੀ..? ਕਾਹਨੂੰ ਐਵੇਂ ਤਕਲੀਫ਼ ਕਰਦੇ ਹੁੰਨੇ ਓਂ..?" ਸੰਤ ਜੀ ਨੇ ਬਚਨ ਫ਼ੁਰਮਾਇਆ।

-"ਸੰਤ ਜੀ, ਇਹ ਸਾਰਾ ਕੁਛ ਥੋਡੇ ਆਸ਼ੀਰਵਾਦ ਨਾਲ਼ ਈ ਤਾਂ ਮਿਲ਼ਿਆ ਐ..! ਤੁਸੀਂ ਇਹਨੂੰ ਤਕਲੀਫ਼ ਨਾ ਆਖੋ, ਇਹ ਸਾਰਾ ਥੋਡਾ ਈ ਪ੍ਰਤਾਪ ਐ..! ਅਜੇ ਤਾਂ ਪਤਾ ਨਹੀਂ ਥੋਡੇ ਆਸ਼ੀਰਵਾਦ ਸਦਕਾ ਕੀ ਕੁਛ ਅਸੀਂ ਪਾਉਣੈਂ..?" ਬੀਬੀ ਫ਼ਿਰ ਬੋਲੀ।

-"ਅਸੀਂ ਤਾਂ ਤੁਹਾਡੇ ਬਖ਼ਸ਼ੇ ਹੋਏ ਵਿਚੋਂ ਈ ਤਿਲ ਫ਼ੁੱਲ ਕੱਢ ਕੇ ਹਾਜ਼ਰ ਕਰਦੇ ਐਂ ਬਾਬਾ ਜੀ..!" ਦੂਜੀ ਨੇ ਕਿਹਾ।

-"ਥੋਡੀ ਮਰਜ਼ੀ ਐ ਭਾਈ..! ਬਖ਼ਸ਼ਿਆ ਸਾਨੂੰ ਗੁਰੂ ਨੇ ਬਹੁਤ ਕੁਛ ਐ..! ਨਾਲ਼ੇ ਸਾਰਾ ਕੁਛ ਸੰਗਤਾਂ ਦਾ ਈ ਐ, ਅਸੀਂ ਕਿਹੜਾ ਐਥੇ ਹਲ਼ ਵਾਹੁੰਨੇ ਐਂ..?" ਸੰਤ ਜੀ ਨੇ ਝੋਲ਼ਾ ਧੂਹ ਕੇ ਨੇੜੇ ਕਰ ਲਿਆ।

-"ਬਾਬਾ ਜੀ ਹੁਣ ਕੀ ਹੁਕਮ ਐਂ..? ਜਾਈਏ..? ਇਜਾਜ਼ਤ ਐ ਸਾਨੂੰ..?" ਬੀਬੀ ਨੇ ਫ਼ਿਰ ਤਿਰਛੀ ਨਜ਼ਰ ਸੁੱਟਦਿਆਂ ਪੁੱਛਿਆ। ਉਸ ਦੀ ਇਕ ਇਕ ਅਦਾ 'ਘਾਇਲ' ਕਰਦੀ ਸੀ।

-"ਸਾਡਾ ਮਨ ਤਾਂ ਭਾਈ ਬੀਬੀ ਨਹੀਂ ਕਰਦਾ ਤੋਰਨ ਨੂੰ..! ਪਰ ਦੁਨਿਆਵੀ ਤੌਰ 'ਤੇ ਬੰਦੇ ਨੇ ਕੰਮ ਕਾਰ ਵੀ ਤਾਂ ਕਰਨੇ ਈ ਹੁੰਦੇ ਨੇ..! ਜਾਓ..! ਗੁਰੂ ਰਾਖਾ..!"

ਉਹ ਤੁਰ ਗਏ।

ਸੰਤ ਜੀ ਨੇ ਉਹਨਾਂ ਦੇ ਜਾਣ ਤੋਂ ਬਾਅਦ ਝੋਲ਼ਾ ਖੋਲ੍ਹ ਕੇ ਦੇਖਿਆ ਤਾਂ ਪੂਰਾ ਪੰਜਾਹ ਹਜ਼ਾਰ ਰੁਪਏ ਸੀ।

ਸੰਤ ਜੀ ਕੈਨੇਡਾ ਵਾਲ਼ਿਆਂ ਦੇ 'ਬਲਿਹਾਰੇ' ਜਾ ਰਹੇ ਸਨ।

-"ਮਹਾਂਪੁਰਖੋ ਇਕ ਬਚਨ ਕਰ ਲਵਾਂ...?" ਇਕ ਚੇਲੇ ਨੇ ਬੜੀ ਨਿਮਰਤਾ ਨਾਲ਼ ਸੰਤ ਜੀ ਨੂੰ ਬੇਨਤੀ ਕੀਤੀ।

-"ਦੱਸ ਭਾਈ...? ਚਾਹੇ ਦਸ ਕਰ..!" ਸੰਤ ਜੀ ਅੱਜ ਬਾਗੋਬਾਗ ਸਨ।

-"ਇਹ ਕਨੇਡੇ ਆਲ਼ੇ ਸੱਠ ਬੰਦੇ ਬਾਹਰ ਲਿਜਾਣ ਨੂੰ ਆਖਦੇ ਐ..। ਜੇ ਆਪਣੇ ਅਜੀਤ ਸਿਉਂ ਨੂੰ ਨਾਲ਼ ਲਿਜਾਣਾ ਮੰਨ ਲੈਣ, ਸਾਰਾ ਖਲਣਾ ਈ ਤਰ ਜਾਊ..! ਜੇ ਤੁਸੀਂ ਉਹਨਾਂ ਨੂੰ ਬਾਤ ਜਿਹੀ ਪਾ ਦਿਓਂ ਤਾਂ ਮਹਾਰਾਜ ਚਿੱਠੇ ਈ ਤਰ ਜਾਣ..! ਨਹੀਂ ਤਾਂ ਜੀ ਕੀੜੀ ਨੂੰ ਤਾਂ ਤੱਕਲ਼ੇ ਦਾ ਦਾਗ ਈ ਬਥੇਰਾ ਹੁੰਦੈ..! ਜੇ ਉਹ ਲਿਜਾਣ ਦਾ ਖ਼ਰਚਾ ਬਰਚਾ ਮੰਗਦੇ ਐ, ਉਹ ਜਾਣੇ, ਉਹ ਵੀ ਕੌੜਾ ਘੁੱਟ ਭਰਲਾਂਗੇ ਮਹਾਂਪੁਰਖ਼ੋ! ਉਹ ਤੁਹਾਡੀ ਹਰ ਗੱਲ ਮੰਨਦੇ ਐ..। ਥੋਡੀ ਤਾਂ ਮਾੜੀ ਜੀ ਜੁਬਾਨ ਹਿਲਾਉਣ ਦੀ ਦੇਰ ਐ, ਅਗਲੇ ਫ਼ੱਟ ਹਾਂ ਕਰ ਦੇਣਗੇ। ਕੱਢ ਦਿਓ ਮਹਾਰਾਜ ਗਊ ਗਾਰ 'ਚੋਂ..! ਸਾਰੀ ਜਿੰਦਗੀ ਸਾਰਾ ਟੱਬਰ ਗੁਣ ਨਾ ਭੁਲਾਈਏ..! ਖੱਟ ਲਓ ਪੁੰਨ ਗਰੀਬਾਂ ਦਾ..!" ਸੇਵਾਦਾਰ ਨੇ ਬੜਾ ਲਿਫ਼ ਕੇ ਆਖਿਆ।

-"ਕਰ ਲੈਨੇ ਆਂ ਗੱਲ ਮਲਾਗਰ ਸਿਆਂ..! ਬੰਦੇ ਮੈਨੂੰ ਸਿੱਧੇ ਸਾਧੂ ਈ ਲੱਗਦੇ ਐ..! ਕੋਈ ਮੜਕ ਛੜਕ ਨਹੀਂ ਵਿਚਾਰਿਆਂ 'ਚ..! ਫ਼ੱਕਰ ਕਿਸਮ ਦੇ ਬੰਦੇ ਈ ਐ..! ਦੇਖ ਲੈ ਕਿਧਰੇ ਮਾਰ ਫੜ ਕੇ ਬਾਹਰਲੀ ਕਾਰ ਦੇ ਗਏ, ਕਿਧਰੇ ਅੱਜ ਪੰਜਾਹ ਹਜਾਰ ਰੁਪਈਆ ਸਿੱਟ ਗਏ ਬਿਨਾ ਗੱਲੋਂ..! ਨਹੀਂ ਲੋਕ ਪੰਜ ਰੁਪਈਏ ਮੱਥਾ ਟੇਕ ਕੇ ਸਾਧ ਵੱਲ ਝਾਕੀ ਜਾਣਗੇ, ਜਿਵੇਂ ਬਾਬੇ ਨੇ ਰਸੀਦ ਕੱਟ ਕੇ ਦੇਣੀਂ ਹੁੰਦੀ ਐ..!"

-"ਇਹ ਤਾਂ ਜੀ ਮੈਨੂੰ ਊਂਈਂ ਸਤਜੁਗੀ ਲੱਗਦੇ ਐ..! ਰੱਬ ਦੇ ਬੰਦੇ..!" ਮਲਾਗਰ ਸਿੰਘ ਨੇ ਵੀ ਹਾਮੀ ਭਰੀ।

-"ਤੁਸੀਂ ਮਹਾਰਾਜ ਕਰੋ ਦ੍ਰਿਸ਼ਟੀ ਸਿੱਧੀ..! ਕਰੋ ਕਿਰਪਾ..! ਆਪਣਾ ਲਾਣਾ ਤਰ ਜਾਊ, ਨਹੀਂ ਤਾਂ ਸਾਰੀ ਉਮਰ ਨੰਗ ਭੁੱਖ ਈ ਦੇਖੀ ਐ..! ਅਸੀਂ ਸਾਰਾ ਟੱਬਰ ਥੋਡੇ ਜਿੰਦਗੀ ਭਰ ਗੁਣ ਗਾਵਾਂਗੇ ਜੀ..!" ਉਸ ਨੇ ਸਿੱਧੀ ਹੀ ਸੁਣਾਈ ਕੀਤੀ।

ਤੀਜਾ ਦਿਨ ਆ ਗਿਆ।

ਕੈਨੇਡਾ ਵਾਲ਼ਿਆਂ ਦੀ ਬੜੀ ਉਤਸੁਕਤਾ ਨਾਲ਼ ਉਡੀਕ ਕੀਤੀ ਜਾ ਰਹੀ ਸੀ।

ਅੱਜ ਚੇਲਾ ਸੰਤ ਜੀ ਨਾਲ਼ੋਂ ਵੀ ਕਾਹਲ਼ਾ ਸੀ। ਪਰ ਬਿੱਲੀ ਦੇ ਭਾਗੀਂ ਛਿੱਕੂ ਟੁੱਟ ਨਹੀਂ ਰਿਹਾ ਸੀ।

ਕੈਨੇਡਾ ਵਾਲ਼ਿਆਂ ਦੀ ਕਾਰ ਕਿਤੇ ਵੀ ਦਿਸ ਨਹੀਂ ਰਹੀ ਸੀ। ਉਡੀਕ ਦੇ ਪਲ ਲੰਬੇ ਹੁੰਦੇ ਜਾ ਰਹੇ ਸਨ!

ਹੁਣ ਡੇਰੇ ਦੇ ਹਰ ਬੰਦੇ ਨੂੰ ਆਮ ਸੰਗਤ ਭੁੱਲ ਚੁੱਕੀ ਸੀ ਅਤੇ ਸਿਰਫ਼ ਕੈਨੇਡਾ ਵਾਲ਼ੀ ਸੰਗਤ ਹੀ ਯਾਦ ਰਹਿ ਗਈ ਸੀ।

ਦੁਪਿਹਰ ਢਲ਼ੀ ਤੋਂ ਬਾਅਦ ਜਦ ਕੈਨੇਡਾ ਵਾਲ਼ੀ ਸੰਗਤ ਪਧਾਰੀ ਤਾਂ ਚੇਲਾ ਉਹਨਾਂ ਦੇ ਪੈਰੀਂ ਡਿੱਗਣ ਵਾਲ਼ਾ ਹੋਇਆ ਖੜ੍ਹਾ ਸੀ। ਪਰ ਸੰਤ ਜੀ ਦੀ ਤਿੱਖੀ ਅਤੇ ਘੋਖ਼ਵੀਂ ਨਜ਼ਰ ਨੇ ਉਸ ਨੂੰ ਪਿੱਛੇ ਹਟਣ ਲਈ ਮਜਬੂਰ ਕਰ ਦਿੱਤਾ। ਚੇਲਾ ਡਰ ਕੇ ਪਿੱਛੇ ਹਟ ਕੇ ਖੜ੍ਹ ਗਿਆ ਸੀ। ਸੰਤ ਜੀ ਦੀ ਹੁਕਮ ਅਦੂਲੀ ਤਾਂ ਆਪਣੇ ਪੈਰੀਂ ਆਪ ਕੁਹਾੜਾ ਮਾਰਨ ਵਾਲ਼ੀ ਗੱਲ ਸੀ। ਕੈਨੇਡਾ ਵਾਲ਼ੀ ਸੰਗਤ ਸੰਤ ਜੀ ਦੀ ਸ਼ਰਧਾਲੂ ਸੀ ਅਤੇ ਮਲਾਗਰ ਸਿੰਘ ਦੇ ਮੁੰਡੇ ਅਜੀਤ ਸਿੰਘ ਦਾ ਭਵਿੱਖ ਸੰਤ ਜੀ ਦੇ ਹੱਥ ਵਿਚ ਸੀ। ਸੰਤ ਜੀ ਨੇ ਹੀ ਤਾਂ ਕੈਨੇਡਾ ਵਾਲ਼ੀ ਸੰਗਤ ਨੂੰ ਮੁੰਡੇ ਬਾਰੇ ਸ਼ਿਫ਼ਾਰਸ਼ ਕਰਨੀ ਸੀ। ਨਹੀਂ ਵਿਚਾਰੇ ਚੇਲੇ ਦੀ ਤੂਤੀ ਨੂੰ ਕੈਨੇਡਾ ਵਾਲ਼ਿਆਂ ਦੇ ਨਗਾਰਖ਼ਾਨੇਂ ਵਿਚ ਕਿਸ ਨੇ ਸੁਣਨਾ ਸੀ...? ਉਹ ਫ਼ਸਿਆ ਫ਼ਸਾਇਆ ਸੰਤ ਜੀ ਦਾ ਹੁਕਮ ਮੰਨ ਰਿਹਾ ਸੀ, ਨਹੀਂ ਤਾਂ ਉਹ ਕੈਨੇਡਾ ਵਾਲ਼ੀ ਸੰਗਤ ਨੂੰ ਕਦੋਂ ਦਾ ਆਪ ਹੀ ਪੁੱਛ ਲੈਂਦਾ!

-"ਸਮੁੰਦਰ ਛਕੋ ਭਾਈ ਪਿਆਰਿਓ...!" ਅੰਤ ਬੇਵੱਸ ਹੋਏ ਚੇਲੇ ਨੇ ਆਖ ਹੀ ਦਿੱਤਾ।

-"ਭੋਰੇ ਅੰਦਰ ਜਾ ਕੇ ਈ ਛਕਾਂਗੇ ਮਲਾਗਰ ਸਿਆਂ..! ਐਥੇ ਕਿਉਂ..? ਇਹ ਸੰਗਤ ਆਪਣੀ ਅਤੀ ਪਿਆਰੀ ਸੰਗਤ ਐ ਭਾਈ..! ਇਹ ਤਾਂ ਮੇਰੇ ਹਿੱਕ ਦੇ ਵਾਲ਼ ਐ..! ਚਲੋ, ਅੰਦਰ ਚੱਲੋ ਗੁਰੂ ਪਿਆਰਿਓ..! ਨਾਲ਼ੇ ਚਾਰ ਬਚਨ ਵੀ ਸਾਂਝੇ ਹੋ ਜਾਣਗੇ! ਐਥੇ ਸੰਗਤ ਬਹੁਤੀ ਆ ਜਾਂਦੀ ਐ, ਐਥੇ ਸੰਗਤ ਨੇ ਬਚਨ ਨਹੀਂ ਹੋਣ ਦੇਣੇ..!" ਸੰਤ ਜੀ ਨੇ ਕਿਹਾ।

ਸਾਰੇ ਅੰਦਰ ਚਲੇ ਗਏ।

-"ਸੰਤ ਜੀ, ਹੋਰ ਸੁਣਾਓ ਸਿਹਤਾਂ ਕਿੱਦਾਂ ਨੇ...?" ਕੈਨੇਡਾ ਵਾਲ਼ੇ ਬੰਦੇ ਨੇ ਸੁਭਾਇਕੀ ਹੀ ਰਵਾਇਤੀ ਜਿਹੀ ਗੱਲ ਚਲਾਈ।

-"ਗੁਰੂ ਮਹਾਰਾਜ ਦੀ ਕਿਰਪਾ ਹੈ ਭਾਈ ਸਿੰਘੋ! ਸਿਹਤਾਂ ਵੀ ਵੱਲ ਨੇ..! ਤੁਹਾਡੇ ਦਰਸ਼ਣ ਕਰ ਲਏ, ਸਮਝੋ ਨਿਹਾਲ ਹੋ ਗਏ..!" ਸੰਤ ਜੀ ਨੇ ਬਚਨ ਫ਼ੁਰਮਾਇਆ।

-''ਲਓ ਸੰਗਤੋ, ਸਮੁੰਦਰ ਛਕੋ..!'' ਮਲਾਗਰ ਸਿੰਘ ਨੇ ਕਾੜ੍ਹੇ ਦੁੱਧ ਦਾ ਪਤੀਲਾ ਕੋਲ਼ ਲਿਆ ਧਰਿਆ ਅਤੇ ਦੁੱਧ ਗਿਲਾਸਾਂ ਵਿਚ ਪਾਂਉਣਾ ਸ਼ੁਰੂ ਕਰ ਦਿੱਤਾ। ਕੰਨ ਉਸ ਦਾ ਸੰਤ ਜੀ ਦੇ ਮੁਖ਼ਾਰਬਿੰਦ ਵੱਲ ਹੀ ਸੀ।

-''ਪਹਿਲਾਂ ਸੰਤਾਂ ਨੂੰ ਛਕਾਓ..!'' ਕੈਨੇਡਾ ਵਾਲ਼ੇ ਸਿੰਘ ਨੇ ਦੁੱਧ ਦਾ ਗਿਲਾਸ ਫੜਨ ਤੋਂ ਪਹਿਲਾਂ ਹੀ ਕਹਿ ਦਿੱਤਾ।

-''ਛਕੋ ਸਿੰਘੋ...! ਅਸੀਂ ਤਾਂ ਲੰਗਰ ਛਕ ਕੇ ਭਰਪੂਰ ਹੋਏ ਪਏ ਹਾਂ...! ਲਓ ਫੜੋ, ਜਕੋ ਨਾ..!''

-''ਫੜ ਲਓ ਭਾਈ..! ਪ੍ਰਵਾਨ ਕਰੋ..!'' ਮਲਾਗਰ ਸਿੰਘ ਨੇ ਗਿਲਾਸ ਬੀਬੀ ਅੱਗੇ ਕੀਤਾ।

ਸਾਰਿਆਂ ਨੇ ਦੁੱਧ ਦੇ ਗਿਲਾਸ ਫੜ ਲਏ।

-''ਭਾਈ ਸਿੰਘੋ...! ਤੁਸੀਂ ਪਰਸੋਂ ਗੱਲ ਕਰਦੇ ਸੀ ਸੱਠ ਬੰਦਿਆਂ ਦੀ, ਕਨੇਡੇ ਲਿਜਾਣ ਵਾਸਤੇ..?''

-''ਆਹੋ ਜੀ..!''

-''ਗੱਲ ਲੱਗੀ ਕਿਸੇ ਸਿਰੇ ਕਿ ਨਹੀਂ..?''

-''ਸੰਤ ਜੀ, ਅਜੇ ਤਾਂ ਅਸੀਂ ਇਸ ਪਾਸੇ ਨੂੰ ਹੋਏ ਈ ਨਹੀਂ..! ਨਾਲ਼ੇ ਗੱਲ ਥੋਡੇ ਥਾਪੜੇ ਬਿਨਾਂ ਸਿਰੇ ਲੱਗੂ ਕਿਵੇਂ..?'' ਇਕ ਬੋਲਿਆ ਤਾਂ ਗੱਲ ਨਖ਼ਰੇ ਵਾਲੀ ਬੀਬੀ ਨੇ ਆਪਣੇ ਹੱਥ ਲੈ ਲਈ।

-''ਅਸੀਂ ਸੰਤ ਜੀ ਪਰਸੋਂ ਰਾਤ ਨੂੰ ਸਲਾਹ ਕਰਦੇ ਸੀ ਬਈ ਬੰਦੇ ਤਾਂ ਜਾਵਾਂਗੇ, ਲੈ...! ਪਰ ਬੰਦੇ ਇਮਾਨਦਾਰ ਜਾਂ ਭਰੋਸੇ ਆਲ਼ੇ ਹੋਣ..? ਨਾ ਹੋਣ..? ਕੀ ਗਾਰੰਟੀ ਐ..? ਹੋਰ ਨਾ ਭਲਾ ਸੋਚਦੇ ਸੋਚਦੇ, ਆਪਦਾ ਈ ਕੂੰਡਾ ਕਰਵਾ ਬੈਠੀਏ..? ਅੱਜ ਕੱਲ੍ਹ ਮਹਾਂਪੁਰਸ਼ੋ ਭਲੇ ਦਾ ਜ਼ਮਾਨਾ ਨਹੀਂ...! ਜੇ ਬੰਦਾ ਕਿਸੇ ਨੂੰ ਜਾਣਦਾ ਕਰਦਾ ਹੋਵੇ, ਤਾਂ ਵੀ ਰਿਸਕ ਲੈ ਲੈਂਦੈ..? ਪਰ ਜੇ ਕੋਈ ਜਾਣ ਪਛਾਣ ਈ ਨਾ ਹੋਵੇ, ਕੀਹਦੀ ਪੂਛ ਫੜ ਲਵਾਂਗੇ..? ਉਹ ਗੱਲ ਨਾ ਹੋਵੇ ਬਈ ਰੋਜੇ ਬਖ਼ਸ਼ਾਉਣ ਗਏ, ਨਮਾਜਾਂ ਗਲ਼ ਪਾ ਲਈਏ..? ਇਕ ਬੰਦਾ ਲਿਜਾਣ 'ਤੇ ਸਾਢੇ ਤਿੰਨ ਲੱਖ ਰੁਪਈਆ ਸਿੱਧਾ ਜਾਇਜ਼ ਖ਼ਰਚ ਹੁੰਦੈ...! ਤੇ ਸੱਠਾਂ ਦਾ ਖ਼ਰਚਾ ਦੇਖ ਲਵੋ ਕੀ ਆਊ...? ਤਕਰੀਬਨ ਦੋ ਕਰੋੜ ਦਸ ਲੱਖ ਰੁਪਈਏ...! ਤੇ ਜੇ ਅਗਲੇ ਉਥੇ ਜਾ ਕੇ ਬੁਸ਼ਕਾਟਾਂ ਮਾਰਨ ਲੱਗ ਪਏ, ਆਪਾਂ ਕੀਹਦੀ ਮਾਂ ਨੂੰ ਮਾਸੀ ਆਖਾਂਗੇ...?''

-''ਇਕ ਹੁਣ ਆਪਣਾ ਖ਼ਰਚਾ ਵੀ ਬਹੁਤ ਹੋ ਗਿਆ ਤਿੰਨ ਸੌ ਏਕੜ ਜ਼ਮੀਨ ਦਾ ਸੌਦਾ ਮਾਰਕੇ..! ਇਸ ਕਰਕੇ ਅਸੀਂ ਅਜੇ ਵੀ ਦੋਚਿੱਤੀ 'ਚ ਈ ਐਂ..!''

-''ਅਸੀਂ ਤਾਂ ਸੰਤ ਜੀ ਸਗੋਂ ਤੁਹਾਡੇ ਤੋਂ ਰੈਅ ਲੈਣ ਆਏ ਸੀ ਕਿ ਤੁਸੀਂ ਅਰਦਾਸ ਕਰਕੇ ਕੋਈ ਸਲਾਹ ਮਛਵਰਾ ਦਿਓਂਗੇ..!'' ਇਕ ਨੇ ਠੁਣਾਂ ਸੰਤ ਜੀ ਸਿਰ ਹੀ ਭੰਨਿਆਂ।

ਸੰਤ ਜੀ ਵੀ ਸੋਚਾਂ ਵਿਚ ਪੈ ਗਏ।

ਸੱਠਾਂ ਦੀ ਗਿਣਤੀ ਵੀ ਕੋਈ ਥੋੜ੍ਹੀ ਨਹੀਂ ਸੀ।

-''ਇਕ ਗੱਲ ਮੰਨੋਗੇ ਭਾਈ...?'' ਸੰਤ ਜੀ ਨੇ ਕਿਹਾ ਤਾਂ ਖ਼ੁਸ਼ੀ ਮਲਾਗਰ ਸਿਉਂ ਦੀਆਂ ਕੱਛਾਂ ਵਿਚੋਂ ਡੁੱਲ੍ਹਣ ਲੱਗ ਪਈ।

-''ਸੰਤ ਜੀ, ਤੁਸੀਂ ਸਾਨੂੰ ਭੱਠ 'ਚ ਡਾਹ ਦਿਓ, ਅਸੀਂ 'ਸੀ' ਨਹੀਂ ਕਰਦੇ...! ਤੁਸੀਂ ਆਪਣੇ ਮੁਖ਼ਾਰਬਿੰਦ ਵਿਚੋਂ ਹੁਕਮ ਤਾਂ ਫ਼ੁਰਮਾਓ..! ਅਸੀਂ ਤਾਂ ਦੁਬਿਧਾ ਵਿਚੋਂ ਨਿਕਲਣ ਲਈ ਹੀ ਤੁਹਾਡੇ ਪਾਸ ਆਏ ਐਂ..! ਥੋਡਾ ਹੀ ਤਾਂ ਸਾਨੂੰ ਆਸਰੈ...! ਹੋਰ ਅਸੀਂ ਜਾਣਾ ਵੀ ਕੀਹਦੇ ਕੋਲ਼ ਐ...? ਮੁੱਲਾਂ ਦੀ ਦੌੜ ਮਸੀਤਾਂ ਤਾਈਂ..! ਸਾਡਾ ਹੋਰ ਹੈ ਵੀ ਕੌਣ..?'' ਬੀਬੀ ਬੋਲੀ।

-''ਬੰਦਾ ਈ ਬੰਦੇ ਦੀ ਦਾਰੂ ਐ ਭਾਈ ਸੰਗਤੇ..!'' ਮਲਾਗਰ ਸਿਉਂ ਬੋਲਿਆ।

-''ਤੁਸੀਂ ਇਉਂ ਕਰੋ..!''

-''ਜੋ ਹੁਕਮ ਮਹਾਰਾਜ..!'' ਸਾਰਿਆਂ ਨੇ ਹੱਥ ਜੋੜ ਕੇ ਸਿਰ ਝੁਕਾ ਲਏ।

-''ਤੁਸੀਂ ਇਕ ਤਾਂ ਮਲਾਗਰ ਸਿੰਘ ਦਾ ਕਾਕਾ ਅਜੀਤ ਸਿੰਘ ਲੈ ਜਾਓ, ਖ਼ਰਚੇ ਬਰਚੇ ਦੀ ਪ੍ਰਵਾਹ ਨਾ ਮੰਨੋਂ..! ਉਹ ਮੈਂ ਆਪੇ ਸਾਂਭ ਲਊਂ...! ਇਮਾਨਦਾਰ ਤੇ ਵਿਸ਼ਵਾਸ ਵਾਲ਼ਾ ਕਾਕੈ..! ਵੀਹ ਸਾਲ ਹੋ ਗਏ ਮਲਾਗਰ ਸਿਉਂ ਨੂੰ ਡੇਰੇ 'ਚ ਸੇਵਾ ਕਰਦੇ ਨੂੰ, ਮੈਂ ਇਹਦੇ ਸਾਰੇ ਟੱਬਰ ਨੂੰ ਈ ਜਾਣਦੈਂ..! ਕਿਸੇ ਗੱਲ ਦਾ ਧੁੜਕੂ ਨਾ ਮੰਨੋ, ਮੇਰੀ ਜ਼ਿੰਮੇਵਾਰੀ ਐ...! ਜੇ ਕਾਕਾ ਪੰਜ ਪੰਜਾਹ ਕਰੇ....!''

-''ਧੌੜੀ ਦਾ ਛਿੱਤਰ ਲਾਹਲਾਂਗੇ ਜੀ ਤੇ ਧੌਣ ਦਿਆਂਗੇ ਭੰਨ...!'' ਰਹਿੰਦੀ ਗੱਲ ਮਲਾਗਰ ਸਿੰਘ ਨੇ ਪੂਰੀ ਕਰ ਦਿੱਤੀ।

-''ਮਲਾਗਰ ਸਿਆਂ...! ਭਾਈ ਸਾਨੂੰ ਗੱਲ ਕਰ ਲੈਣਦੇ...?'' ਸੰਤ ਜੀ ਨੇ ਕੌੜ ਨਜ਼ਰ ਨਾਲ਼ ਮਲਾਗਰ ਸਿੰਘ ਵੱਲ ਦੇਖਿਆ।

-''ਮੁਆਫ਼ੀ ਬਖ਼ਸ਼ੋ ਮਹਾਂਪੁਰਖ਼ੋ..! ਭੁੱਲ ਹੋ ਗਈ..!'' ਮਲਾਗਰ ਸਿਉਂ ਨੇ ਆਦਰ ਨਾਲ਼ ਬੇਨਤੀ ਕੀਤੀ।

-''ਇਹਦੇ ਕਾਕੇ ਦੀ ਜ਼ਿੰਮੇਵਾਰੀ ਸਾਡੀ ਐ ਭਾਈ..!'' ਸੰਤ ਨੇ ਹਿੱਕ ਥਾਪੜ ਦਿੱਤੀ।

-"ਪਰ ਸੰਤ ਜੀ ਸਾਡਾ ਇਕ ਅੱਧੇ ਬੰਦੇ ਨਾਲ਼ ਕਿਵੇਂ ਸਰੂ...? ਬਾਕੀ ਦਾ ਲਾਣਾਂ ਕਿੱਥੋਂ ਲਿਆਵਾਂਗੇ..? ਜਾਂ ਤਾਂ ਸਾਨੂੰ ਬਾਕੀ ਦੇ ਬੰਦੇ ਵੀ ਪੂਰੇ ਕਰ ਦਿਓ..?"

-"ਤੇ ਜੇ ਖ਼ਰਚੇ ਦਾ ਪ੍ਰਬੰਧ ਅਗਲੇ ਆਪ ਕਰ ਲੈਣ ਜੀ, ਲਿਜਾਣ ਵਾਲ਼ੇ ਅਸੀਂ ਹੈਗੇ ਆਂ..! ਨਾਲ਼ੇ ਅੱਜ ਕੱਲ੍ਹ ਸਾਢੇ ਤਿੰਨ ਲੱਖ ਤਾਂ ਕੁਛ ਵੀ ਨਹੀਂ ਜ਼ਿਮੀਦਾਰਾਂ ਵਾਸਤੇ..! ਸਾਢੇ ਤਿੰਨ ਲੱਖ 'ਚ ਅਗਲੇ ਦਾ ਬੰਦਾ ਪੱਕਾ ਕੈਨੇਡਾ ਪਹੁੰਚ ਜਾਊ..! ਕਾਂਟਰੈਕਟ ਤੇ ਐਗਰੀਮੈਂਟ ਅਸੀਂ ਦੇਵਾਂਗੇ..! ਪਰ ਪੂਰੇ ਦੋ ਸਾਲ ਬੰਦਾ ਸਾਡੇ ਕੋਲ਼ ਕੰਮ ਕਰੂ, ਇਹ ਅਗਲਿਆਂ ਨੂੰ ਲਿਖ ਕੇ ਦੇਣਾਂ ਪੈਣੈਂ..!" ਬੀਬੀ ਕਾਨੂੰਨ ਵੱਲੋਂ ਕੁਝ ਜ਼ਿਆਦਾ ਹੀ ਸਖ਼ਤ ਅਤੇ ਸਪੱਸ਼ਟ ਜਾਪਦੀ ਸੀ।

-"ਕਨੇਡੇ ਦੇ ਨਾਂ ਨੂੰ ਤਾਂ ਬਥੇਰੇ ਹੱਥ ਕੱਢਣਗੇ ਮਹਾਂਪੁਰਖੋ...! ਤੁਸੀਂ ਇਕ ਵਾਰੀ ਮੂੰਹੋਂ ਕੱਢ ਕੇ ਤਾਂ ਦੇਖੋ...? ਪੰਜ ਪੰਜ ਲੱਖ ਤਾਂ ਅਗਲੇ ਇਟਲੀ ਦਾ ਦੇਈ ਜਾਂਦੇ ਐ..! ਸਾਡੇ ਗੁਆਂਢੀ ਦਾ ਮੁੰਡਾ ਗਿਐ ਇਟਲੀ..! ਪਤਾ ਨ੍ਹੀ ਧੁਰ ਪਹੁੰਚਿਐ, ਪਤਾ ਨ੍ਹੀ, ਨਹੀਂ..! ਪਰ ਅਗਲਿਆਂ ਨੇ ਪੰਜ ਲੱਖ ਦਿੱਤੈ ਪੂਰਾ ਠੁਣਕਾ ਕੇ..!" ਮਲਾਗਰ ਸਿੰਘ ਨੂੰ ਆਪਣੀ ਕੜ੍ਹੀ ਵਿਚ ਸੁਆਹ ਧੂੜੀਦੀ ਦਿਸਦੀ ਸੀ। ਉਸ ਨੇ ਪੂਰਾ ਤਾਣ ਲਾ ਕੇ ਦੱਸਿਆ ਸੀ।

-"ਆਪਾਂ ਇਉਂ ਕਰਦੇ ਐਂ ਭਾਈ..! ਪਰਸੋਂ ਸੰਗਰਾਂਦ ਦਾ ਦਿਹਾੜੈ..! ਬਥੇਰੀ ਸੰਗਤ ਆਉਗੀ..! ਆਪਾਂ ਨੇੜਲੇ ਬੰਦਿਆਂ ਨੂੰ ਇਤਲਾਹ ਕਰ ਦਿਆਂਗੇ, ਜੀਹਦਾ ਮਨ ਕਰੂ, ਹਾਂਮੀਂ ਭਰ ਦਿਊ..! ਨਹੀਂ ਜਿੰਨੇ ਕੁ ਬੰਦੇ ਸਾਥੋਂ ਹੋਏ, ਅਸੀਂ ਤੁਹਾਨੂੰ ਓਨੇ ਕੁ ਦੇ ਦਿਆਂਗੇ..!"

-"ਪਰ ਸੰਤ ਜੀ..! ਬੰਦੇ ਪੂਰੀ ਜ਼ਿੰਮੇਵਾਰੀ ਤੇ ਇਮਾਨਦਾਰੀ ਆਲ਼ੇ ਹੋਣ..! ਸਾਡੇ ਵੱਲੋਂ ਤੁਹਾਨੂੰ ਕੋਈ ਸ਼ਕਾਇਤ ਨ੍ਹੀ ਆਊਗੀ..! ਇਹ ਸਾਡੀ ਗਾਰੰਟੀ ਐ..!" ਬੀਬੀ ਨੇ ਕਿਹਾ।

-"ਜੋ ਬੰਦੇ ਸਾਡੇ ਵੱਲੋਂ ਹੋਣਗੇ, ਉਹ ਤਾਂ ਗਰੰਟੀ ਆਲ਼ੇ ਈ ਹੋਣਗੇ ਬੀਬਾ..!" ਮਲਾਗਰ ਸਿੰਘ ਨੇ ਵਿਚ ਦੀ ਵਾਰੀ ਲਈ।

-"ਮਲਾਗਰ ਸਿਆਂ..!" ਸੰਤ ਜੀ ਫ਼ਿਰ ਕੌੜੇ!

-"ਭੁੱਲ ਗਿਆ ਜੀ ਮਹਾਂਪੁਰਖੋ..! ਮੁਆਫ਼ੀ ਬਖ਼ਸ਼ੋ...! ਮੇਰੇ ਮੂੰਹੋਂ ਨਿਕਲ਼ ਗਿਆ ਸੀ..! ਮੁਆਫ਼ੀ ਮਹਾਰਾਜ..!"

ਸੰਗਰਾਂਦ ਵਾਲ਼ੇ ਦਿਨ ਬਾਬਾ ਜੀ ਨੇ ਆਪਣੇ ਨੇੜਲੀ ਸੰਗਤ ਨਾਲ਼ 'ਗੁਪਤ' ਗੱਲ ਬਾਤ ਕੀਤੀ। 'ਖ਼ੁਫ਼ੀਆ' ਗੱਲ ਭੂਆ-ਮਾਸੀਆਂ ਵਿਚ ਦੀ ਹੁੰਦੀ ਹੋਈ ਅੱਗੇ ਤੁਰ ਪਈ ਅਤੇ ਸੱਚ ਹੀ ਸੱਠ ਬੰਦੇ ਤਿਆਰ ਹੋ ਗਏ! ਕੈਨੇਡਾ ਦੇ ਨਾਂ ਨੂੰ ਕੌਣ 'ਨਾਂਹ' ਕਰਦਾ...? ਲੋਕਾਂ ਨੂੰ ਤਾਂ ਕੈਨੇਡਾ ਦੇ ਨਾਂ ਨੂੰ 'ਹਲ਼ਕ' ਛੁੱਟ ਪਿਆ ਸੀ! ਸੰਤ ਸੁਲੱਖਣ ਸਿੰਘ ਜੀ ਦਾ ਡੇਰਾ ਹੁਣ ਇਕ ਤਰ੍ਹਾਂ ਨਾਲ਼ 'ਕੈਨੇਡੀਅਨ ਦਫ਼ਤਰ' ਬਣ ਗਿਆ ਸੀ। ਸੰਤ ਜੀ ਡੇਰੇ ਦੇ ਪਿਛਵਾੜੇ ਆਪਣਾ 'ਆਸਣ' ਲਾਉਂਦੇ। ਕੈਨੇਡੀਅਨਾਂ

ਨੂੰ ਪ੍ਰਤੀ ਬੰਦਾ ਪੰਜਾਹ ਹਜ਼ਾਰ ਰੁਪਏ 'ਕਾਗਜ਼ਾਂ ਪੱਤਰਾਂ' ਲਈ 'ਪੇਸ਼ਗੀ' ਦਿੱਤਾ ਗਿਆ ਅਤੇ ਸਾਰਿਆਂ ਦੇ ਪਾਸਪੋਰਟ ਫੜਾ ਦਿੱਤੇ ਗਏ, ਜਿਹਨਾਂ 'ਤੇ ਕੈਨੇਡਾ ਦੇ ਵੀਜ਼ੇ ਲੱਗ ਕੇ ਆਉਣੇ ਸਨ। ਬਾਕੀ ਲੱਖ ਰੁਪਏ ਐਗਰੀਮੈਂਟ ਅਤੇ ਕਾਂਟਰੈਕਟ ਬਣੇਂ ਤੋਂ ਦੇਣੇਂ ਸਨ ਅਤੇ ਬਾਕੀ ਦੋ-ਦੋ ਲੱਖ ਦੀ ਰਹਿੰਦੀ ਰਕਮ ਵੀਜ਼ਾ ਲੱਗੇ ਤੋਂ...! ਸੰਤ ਜੀ ਡੇਰੇ ਦੇ ਪਿਛਲੇ ਪਾਸੇ ਕੈਨੇਡਾ ਜਾਣ ਵਾਲ਼ੇ ਲੁੰਗ-ਲਾਣੇਂ ਦੀ 'ਕਲਾਸ' ਲਾਉਂਦੇ! ਉਹਨਾਂ ਨੂੰ ਇਮਾਨਦਾਰੀ ਅਤੇ ਵਿਸ਼ਵਾਸ ਬਾਰੇ ਵਿਸਥਾਰ ਸਹਿਤ ਦੱਸਦੇ, ਚਾਨਣਾ ਪਾਉਂਦੇ! ਕੈਨੇਡਾ ਜਾਣ ਦੇ ਸ਼ੌਕੀਨ ਵੀ ਸੰਤ ਜੀ ਦਾ ਅਹਿਸਾਨ ਜਿਹਾ ਮੰਨ ਕੇ ਉਹਨਾਂ ਦੀ ਹਰ ਗੱਲ 'ਸਤਿ ਐ ਜੀ' ਆਖ ਕੇ ਮੰਨਦੇ! ਲੱਤਾਂ ਗੋਡੇ ਘੁੱਟਦੇ! ਮਾਲਸ਼ ਕਰਦੇ!

ਦੋ ਕੁ ਹਫ਼ਤੇ ਬਾਅਦ ਸੱਠ ਬੰਦਿਆਂ ਦੇ ਕਾਂਟਰੈਕਟ ਅਤੇ ਐਗਰੀਮੈਂਟ ਆ ਗਏ। ਇਕੱਲੀਆਂ ਕੈਨੇਡੀਅਨ ਬੀਬੀਆਂ ਕਾਗਜ਼ ਪੱਤਰ ਲੈ ਕੇ ਸੰਤ ਜੀ ਕੋਲ਼ ਆ ਗਈਆਂ।

ਬੰਦੇ ਬੁਲਾ ਲਏ ਗਏ।

ਅਜਿਹੇ ਕੰਮਾਂ ਲਈ ਮਲਾਗਰ ਸਿੰਘ 'ਊਰੀ' ਬਣਿਆਂ ਫ਼ਿਰਦਾ ਸੀ। ਸੰਤ ਜੀ ਨੇ ਪੰਜਾਹ ਹਜ਼ਾਰ ਰੁਪਏ ਆਪਣੇ ਵੱਲੋਂ ਮਲਾਗਰ ਸਿੰਘ ਦੇ ਪੁੱਤਰ ਲਈ ਪੇਸ਼ਗੀ ਦਿੱਤੇ ਸਨ। ਬਾਕੀ ਪ੍ਰਬੰਧ ਮਲਾਗਰ ਸਿੰਘ ਨੇ ਆਪ ਕਰਨਾ ਸੀ। ਬਾਕੀ ਸੰਗਤ ਪੈਸਿਆਂ ਦੇ ਬੈਗ ਭਰੀ ਫ਼ਿਰਦੀ ਸੀ। ਕੈਨੇਡਾ ਜਾਣ ਦਾ ਚਾਅ ਹੀ ਵੱਖਰਾ ਅਤੇ ਅਜੀਬ ਸੀ! ਚਾਅ ਮਲਾਰ ਵਿਚ ਕੈਨੇਡਾ ਜਾਣ ਦੇ ਸ਼ੌਕੀਨ ਵੀ ਮੋਢਿਆਂ ਉਤੋਂ ਦੀ ਥੁੱਕਦੇ ਫ਼ਿਰਦੇ ਸਨ। ਸੰਤ ਜੀ ਤੋਂ ਚੋਰੀ ਰਾਤ ਬਰਾਤੇ ਘਰ ਜਾਂ ਠੇਕੇ ਜਾ ਕੇ ਪੈੱਗ-ਸ਼ੈੱਗ ਵੀ ਚੱਲਦਾ ਸੀ। ਲੋਕ ਰੀਝਾਂ ਨਾਲ਼ ਦਾਰੂ ਦੀਆਂ ਡੰਝਾਂ ਲਾਹ ਰਹੇ ਸਨ।

ਤੀਜੇ ਦਿਨ ਸਾਰੇ ਬੰਦੇ ਬੁਲਾ ਕੇ ਐਗਰੀਮੈਂਟ ਅਤੇ ਕਾਂਟਰੈਕਟ ਦਿਖਾ ਦਿੱਤੇ ਗਏ ਅਤੇ ਲੱਖ-ਲੱਖ ਰੁਪਏ ਨਕਦ ਲੈ ਲਏ ਗਏ।

ਹੁਣ ਬਾਕੀ ਦਾ ਦੋ-ਦੋ ਲੱਖ ਰੁਪਈਆ ਵੀਜ਼ਾ ਆਉਣ 'ਤੇ ਦੇਣਾਂ ਸੀ। ਸੱਠ ਬੰਦਿਆਂ ਤੋਂ ਸੱਠ ਲੱਖ ਰੁਪਏ ਲੈ ਕੇ ਬੀਬੀਆਂ ਚਲੀਆਂ ਗਈਆਂ। ਤੀਹ ਲੱਖ ਪਹਿਲਾਂ ਹੀ ਦਿੱਤਾ ਜਾ ਚੁੱਕਾ ਸੀ!

ਕਿਸੇ ਤੋਂ ਚਾਅ ਨਹੀਂ ਚੁੱਕਿਆ ਜਾ ਰਿਹਾ ਸੀ!

ਹਫ਼ਤੇ ਕੁ ਬਾਅਦ ਰਾਤ ਹਨ੍ਹੇਰੇ ਹੋਏ ਤੋਂ ਕੈਨੇਡੀਅਨ ਸੰਤ ਜੀ ਦੇ ਡੇਰੇ ਆ ਗਏ।

ਸੰਤ ਜੀ ਅਰਾਮ ਫ਼ੁਰਮਾ ਰਹੇ ਸਨ। ਪਰ ਮਲਾਗਰ ਸਿੰਘ ਨੇ ਉਹਨਾਂ ਨੂੰ ਵਾਪਸ ਭੇਜਣਾ ਬੇਵਕੂਫ਼ੀ ਸਮਝੀ ਅਤੇ ਸੰਤ ਜੀ ਨੂੰ ਕੱਚੀ ਨੀਂਦ ਹੀ ਜਗਾ ਦਿੱਤਾ।

ਉਹਨਾਂ ਨੂੰ ਵਾਪਸ ਭੇਜਣਾ ਤਾਂ ਆਪਦੇ ਆਪ ਨਾਲ਼ ਧ੍ਰੋਹ ਕਮਾਉਣਾ ਸੀ!

-''ਆਓ ਭਾਈ ਕੈਨੇਡਾ ਵਾਲ਼ਿਓ..! ਜੀ ਆਇਆਂ ਨੂੰ..! ਐਡੀ ਕੁਵੇਲ਼ੇ ਦਰਸ਼ਣ ਦਿੱਤੇ..?'' ਸੰਤ ਜੀ ਆਪਣੇ ਉਪਰ ਲਈ ਕੰਬਲ਼ੀ ਸੰਭਾਲ਼ਦੇ ਹੋਏ ਬੋਲੇ!

-''ਸੰਤ ਜੀ..! ਅੱਜ ਅੰਬੈਸੀ ਵਾਲ਼ਿਆਂ ਦਾ ਫ਼ੋਨ ਆ ਗਿਆ ਸ਼ਾਮ ਨੂੰ..! ਆਪਾਂ ਨੂੰ ਬੰਦੇ ਐਸ ਸ਼ੁੱਕਰਵਾਰ ਨੂੰ ਦਿੱਲੀ ਭੇਜਣੇ ਪੈਣੇਂ ਐਂ..! ਜੇ ਬੰਦਿਆਂ ਦੀ ਐਂਟਰੀ ਉਹਨਾਂ ਅਨੁਸਾਰ ਨਾ ਕੀਤੀ ਤਾਂ ਵੀਜ਼ਾ ਕੈਂਸਲ ਵੀ ਹੋ ਸਕਦੈ ਤੇ ਸਾਰੀ ਕੀਤੀ ਕਰਾਈ ਕਾਰਵਾਈ ਅਜਾਈਂ ਜਾਊਗੀ..!'' ਕੈਨੇਡੀਅਨ ਦੀ ਗੱਲ ਸੁਣ ਕੇ ਮਲਾਗਰ ਸਿੰਘ ਨੂੰ ਚੱਕਰ ਆਉਣ ਵਾਲ਼ਾ ਹੋ ਗਿਆ।

-''ਕੈਂਛਲ ਕਾਹਨੂੰ ਹੋਣ ਦੇਣੈਂ..? ਜਿੱਦਣ ਕਹਿੰਦੇ ਐ ਬੰਦੇ ਭੇਜ ਦਿਓ..! ਹੋਰ ਐਥੇ ਬੰਦਿਆਂ ਨੇ ਕੱਸੀ ਪੱਟਣੀ ਐਂ..? ਵਿਹਲੇ ਹੈਗੇ ਐ ਜੀ!'' ਮਲਾਗਰ ਸਿਉਂ ਬੋਲਿਆ।

-''ਮਲਾਗਰ ਸਿਆਂ...!''

-''ਹੁਕਮ ਜੀ ਮਹਾਂਪੁਰਖ਼ੋ..?''

-''ਤੂੰ ਭਾਈ ਕੱਲ੍ਹ ਨੂੰ ਸਾਰਿਆਂ ਨੂੰ 'ਕੱਠੇ ਕਰ..! ਉਹਨਾਂ ਨੂੰ ਆਖ ਬਈ ਸ਼ੁੱਕਰਵਾਰ ਦੀ ਤਿਆਰੀ ਕਰਨ..!''

-''ਸੰਤ ਜੀ ਬਾਕੀ ਰਕਮ ਦਾ ਵੇਰਵਾ ਵੀ ਪਾ ਦਿਓ..! ਅਜੇ ਉਹਨਾਂ ਵੱਲੀਂ ਦੋ-ਦੋ ਲੱਖ ਰਹਿੰਦੈ..!'' ਕੈਨੇਡੀਅਨ ਨੇ ਕਿਹਾ।

-''ਇਹ ਸੁਨੇਹਾਂ ਵੀ ਦੇ ਦੇਈਂ ਭਾਈ ਮਲਾਗਰ ਸਿਆਂ..! ਆਬਦਾ ਸਾਰਾ ਸੰਦ ਵਲੇਂਵਾਂ ਨਾਲ਼ ਲੈ ਕੇ ਆਉਣ..! ਫ਼ੇਰ ਨਾ ਕੋਈ ਕਹੀ ਜਾਵੇ ਬਈ ਮੈਂ ਫ਼ੁੱਫ਼ੜ ਨੂੰ ਨ੍ਹੀ ਮਿਲ਼ਿਆ ਤੇ ਮੇਰੀ ਮਾਸੀ ਮਿਲ਼ਣ ਆਲ਼ੀ ਰਹਿੰਦੀ ਐ, ਉਹਨੂੰ ਮਿਲਣੈਂ..!''

-''ਲੈ ਮਾਸੀਆਂ ਦਾ ਕੀ ਦਰੇਗ ਮਾਰਿਆ ਪਿਐ ਜੀ..? ਮਸਾਂ ਅਗਲਿਆਂ ਦੇ ਕਰਮ ਖੁੱਲ੍ਹੇ ਐ ਥੋਡੀ ਰਛਨਾਂ ਨਾਲ਼..! ਮਿਲ਼ਣ ਗਿਲ਼ਣ ਨੂੰ ਸਾਰੀ ਜਿੰਦਗੀ ਈ ਪਈ ਐ..! ਮੈਂ ਆਪਣੇ ਆਲ਼ੇ ਦੇ ਤਾਂ ਸਵੇਰੇ ਈ ਕੰਨ ਖਿੱਚ ਦਿਊਂ..!'' ਮਲਾਗਰ ਸਿਉਂ ਨੇ ਕਿਹਾ।

-''ਕੋਈ ਗੱਲ ਨਹੀਂ ਮਲਾਗਰ ਸਿਆਂ..! ਅਜੇ ਆਪਣੇ ਕੋਲ਼ ਚਾਰ ਦਿਨ ਹੈਗੇ ਐ...! ਪਰ ਬਹੁਤੀ ਹਾਅਤ ਹੂਅਤ ਨਾ ਕਰਨ ਤੇ ਨਾ ਬਾਹਲ਼ਾ 'ਕੱਠ ਮਾਰਨ..! ਆਪਾਂ ਸ਼ੁੱਕਰਵਾਰ ਨੂੰ ਸਵੇਰੇ ਦਸ ਕੁ ਵਜੇ ਈ ਤੁਰ ਪੈਣੈਂ ਦਿੱਲੀ ਨੂੰ..! ਯਾਦ ਰੱਖਣ..!''

-''ਮੈਂ ਕਹਿੰਨੈਂ ਜੀ ਤੜਕੇ ਕੁੱਕੜ ਬੋਲਦੇ ਨਾਲ਼ ਈ ਐਥੇ ਹੋਣਗੇ..! ਤੁਸੀਂ ਚਿੰਤਾ ਕਾਹਦੀ ਕਰਦੇ ਓਂ..?''

-''ਸੰਤ ਜੀ..!''

-''ਹਾਂ ਭਾਈ..?''

-''ਸੱਠ ਬੰਦਿਆਂ ਦਾ ਜਾਣ ਦਾ ਕੀ ਪ੍ਰਬੰਧ ਹੋਊ..?'' ਕੈਨੇਡੀਅਨ ਨੇ ਆਖਰੀ ਸੁਆਲ ਪੁੱਛਿਆ।

-''ਆਪਾਂ ਬੱਸ ਕਿਰਾਏ 'ਤੇ ਕਰ ਲਈਏ ਭਾਈ..? ਜਿੱਥੇ ਕੱਟਿਆਂ ਦੀਆਂ, ਉਥੇ ਵੱਛਿਆਂ ਦੀਆਂ ਸਹੀ..! ਆਪਾਂ ਚੱਲਾਂਗੇ ਵੀ ਕਿਸੇ ਤੀਰਥ ਯਾਤਰਾ ਦੇ ਬਹਾਨੇ..! ਨਹੀਂ ਤਾਂ ਦੁਨੀਆਂ ਪਤਾ ਨਹੀਂ ਕੀ-ਕੀ ਲੱਖਣ ਲਾਊ..? ਕਿਉਂ ਮਲਾਗਰ ਸਿਆਂ..?''

-''ਬਿਲਕੁਲ ਮਹਾਂਪੁਰਖ਼ੋ..! ਅਸੀਂ ਰੌਲ਼ਾ ਪਾ ਦਿਆਂਗੇ ਬਈ ਸੰਤ ਜੀ ਜੱਥਾ ਲੈ ਕੇ ਤੀਰਥ ਯਾਤਰਾ 'ਤੇ ਗਏ ਐ..!'' ਮਲਾਗਰ ਸਿੰਘ ਨੇ ਤੱਟ ਫ਼ੱਟ ਉੱਤਰ ਦਿੱਤਾ।

-''ਥੋਨੂੰ ਤਾਂ ਅਸੀਂ ਆਪਣੀ ਗੱਡੀ 'ਚ ਈ ਲੈ ਕੇ ਚੱਲਾਂਗੇ ਸੰਤ ਜੀ..!'' ਦੂਜੇ ਨੇ ਕਿਹਾ।

-''ਗੱਡੀ ਤਾਂ ਉਹ ਆਪਣੇ ਆਲ਼ੀ ਵੀ ਵਿਹਲੀ ਖੜ੍ਹੀ ਐ ਭਾਈ, ਉਹ ਲੈ ਚੱਲਾਂਗੇ..? ਨਾਲ਼ੇ ਉਹਦੀ ਜਕ ਜੀ ਖੁੱਲ੍ਹਜੂ..?'' ਸੰਤਾਂ ਨੇ ਹੱਸਦਿਆਂ ਆਖਿਆ।

-''ਇਹ ਵੀ ਕੋਈ ਮਾੜੀ ਗੱਲ ਨਹੀਂ..! ਨਾਲ਼ੇ ਰਮਾਂ ਹੋ ਜਾਊ, ਅੰਦਰੇ ਈ ਖੜ੍ਹੀ ਐ..!''

-''ਅਸੀਂ ਤਾਂ ਭਾਈ ਓਦਣ ਦੀ ਅੰਦਰੋਂ ਨ੍ਹੀ ਕੱਢੀ..! ਬੱਸ ਇਕ ਦਿਨ ਸ਼ਹਿਰ ਲੈ ਕੇ ਗਏ ਸੀ..!''

-''ਫ਼ੇਰ ਅਸੀਂ ਇਉਂ ਕਰਾਂਗੇ ਸੰਤ ਜੀ..!''

-''ਬੋਲੋ ਭਾਈ..?''

-''ਆਪਾਂ ਥੋਡੇ ਆਲ਼ੀ ਮਰਸਰੀ ਕਾਰ ਈ ਲੈ ਚੱਲਾਂਗੇ..! ਜੇ ਸਾਨੂੰ ਇਹਨਾਂ ਬੰਦਿਆਂ ਦੇ ਨਾਲ਼ ਕੈਨੇਡਾ ਨੂੰ ਜਹਾਜ ਚੜ੍ਹਨਾ ਪਿਆ, ਤਾਂ ਸਾਡੇ ਆਲ਼ੀ ਗੱਡੀ ਮੋੜ ਕੇ ਕੌਣ ਲਿਆਊ..?''

-''ਇਹ ਵੀ ਠੀਕ ਐ ਭਾਈ..! ਪਰ ਤੁਸੀਂ ਮੈਨੂੰ ਬੁੜ੍ਹੇ ਬੰਦੇ ਨੂੰ ਕਾਹਤੋਂ ਨਾਲ਼ ਖਿੱਚਦੇ ਓਂ...? ਤੁਸੀਂ ਆਪ ਈ ਚਲੇ ਜਾਇਓ..?''

-''ਨਹੀਂ ਸੰਤ ਜੀ..! ਥੋਡੇ ਬਿਨਾਂ ਤਾਂ ਸਾਡਾ ਜੱਗ ਨ੍ਹੀ ਸੰਪੂਰਨ ਹੋਣਾਂ..!''

-''ਤੁਸੀਂ ਸਾਡੇ ਨਾਲ਼ ਜ਼ਰੂਰ ਜਾਣਾਂ ਹੈ ਸੰਤ ਜੀ..! ਨਾਲ਼ੇ ਥੋਡੇ ਬਿਨਾਂ ਸਾਨੂੰ ਆਸ਼ੀਰਵਾਦ ਕੌਣ ਦਿਊ..?''

-''ਮਲਾਗਰ ਸਿਆਂ..!''

-''ਜੀ ਮਹਾਂਪੁਰਖੋ...?''

-''ਜਿੱਥੇ ਵੀ ਜਾਣੈਂ, ਉਹਨਾਂ ਨੂੰ ਇਹ ਹੀ ਆਖਣੈਂ ਬਈ ਚੁੱਪ ਚਾਪ ਈ ਆਉਣ..! ਕਿਤੇ ਨਾਨਕਾ ਮੇਲ਼ ਮਾਂਗੂੰ ਬੁੜ੍ਹੀਆਂ ਨੂੰ ਨਾ ਨਾਲ਼ ਈ ਖਿੱਚੀ ਫ਼ਿਰਨ..! ਉਹ ਤਾਂ ਸਹੁਰੀਆਂ ਤੁਰਦਿਆਂ ਨੂੰ ਵੀ ਤੁਰਨ ਨ੍ਹੀ ਦਿੰਦੀਆਂ ਛੇਤੀ ਕੀਤੇ..! ਰੋਣਾ ਧੋਣਾ ਈ ਬਾਹਲ਼ਾ ਪਾ ਲੈਂਦੀਐਂ...! ਨਾਲ਼ੇ ਉਤੇ ਸੁਣਕਦੀਐਂ ਨਲ਼ੀ..!''

-''ਮੈਂ ਕਹਿੰਨੈਂ ਜੀ ਚਿੰਤਾ ਨਾ ਕਰੋ..! ਮੈਂ ਸਾਰਿਆਂ ਨੂੰ ਤਾੜਨਾ ਕਰ ਕੇ ਆਊਂ..! ਮੈਂ ਜੜਦੂੰ ਕੋਕੇ ਸੰਤ ਜੀ..! ਮਜਾਲ ਐ ਐਥੇ ਕੋਈ ਦੂਜਾ ਖੰਘ ਵੀ ਜਾਵੇ..?''

ਸਾਰੀ ਗੱਲ ਬਾਤ ਕਰਕੇ ਦੇਰ ਰਾਤ ਗਈ ਕੈਨੇਡੀਅਨ ਚਲੇ ਗਏ।

ਅੱਜ ਉਹ ਦੋ ਜਾਣੇਂ ਹੀ ਆਏ ਸਨ।

ਅਗਲੇ ਦਿਨ ਮਲਾਗਰ ਸਿੰਘ ਸੱਦਾ ਦੇਣ ਵਾਲ਼ੀ ਮਰਾਸਣ ਵਾਂਗ ਸਾਰੇ ਫ਼ਿਰ ਗਿਆ।

ਸੰਤ ਜੀ ਦੇ ਹੁਕਮ ਅਨੁਸਾਰ ਉਸ ਨੇ ਸਭ ਨੂੰ ਸਖ਼ਤ ਹਦਾਇਤਾਂ ਚਾੜ੍ਹ ਦਿੱਤੀਆਂ ਅਤੇ ਵਾਪਸ ਸੰਤਾਂ ਕੋਲ਼ ਮੁੜ ਆਇਆ।

ਸ਼ੁੱਕਰਵਾਰ ਦਾ ਦਿਨ ਵੀ ਆ ਗਿਆ।

ਕਿਰਾਏ 'ਤੇ ਲਈ ਬੱਸ ਤਿਆਰ ਸੀ! ਬੰਦੇ ਤਿਆਰ ਸਨ! ਸਿਰਫ਼ ਕੈਨੇਡਾ ਜਾਣ ਵਾਲ਼ੇ ਬੰਦੇ ਹੀ ਬੱਸ ਵਿਚ ਜਾ ਰਹੇ ਸਨ। ਉਹਨਾਂ ਨਾਲ਼ ਕੋਈ ਮਾਂ-ਬਾਪ ਜਾਂ ਰਿਸ਼ਤੇਦਾਰ ਨਹੀਂ ਜਾ ਸਕਦਾ ਸੀ। ਸੰਤ ਜੀ ਜਾ ਤਾਂ ਰਹੇ ਸਨ..! ਕਿਸੇ ਹੋਰ ਦੀ ਕੀ ਲੋੜ ਸੀ...? ਡੀਲਕਸ ਬੱਸ 'ਤੇ ''ਤੀਰਥ ਯਾਤਰਾ'' ਦਾ 'ਬੋਰਡ' ਲਾ ਦਿੱਤਾ ਗਿਆ ਸੀ। ਉਹਨਾਂ ਨੇ ਇੱਥੋਂ ਤੁਰ ਕੇ ਸਿਰਫ਼ ਰਾਜਪੁਰੇ ਹੀ ਰੁਕਣਾ ਸੀ। ਰਾਜਪੁਰੇ ਦੇ 'ਮਹਾਰਾਜਾ' ਰੈਸਟੋਰੈਂਟ ਵਿਚ ਉਹਨਾਂ ਨੂੰ ਬੀਬੀਆਂ ਨੇ ਵੀਜ਼ੇ ਲੱਗੇ ਪਾਸਪੋਰਟ ਦੇਣੇਂ ਸਨ ਅਤੇ ਬਾਕੀ ਦੋ-ਦੋ ਲੱਖ ਰੁਪਏ ਲੈ ਲੈਣੇ ਸਨ।

ਸਾਰੇ ਤਿਆਰ ਸਨ।

ਸੰਤਾਂ ਵੱਲੋਂ ਅਰਦਾਸ ਕੀਤੀ ਗਈ। ਸੰਗਤ ਵੱਲੋਂ ਚੜ੍ਹਦੀ ਕਲਾ ਦਾ 'ਜੈਕਾਰਾ' ਛੱਡਿਆ ਗਿਆ ਅਤੇ ਉਹਨਾਂ ਨੇ ਦਿੱਲੀ ਨੂੰ ਚਾਲੇ ਪਾ ਦਿੱਤੇ।

ਅੱਗੇ ਅੱਗੇ ਸੰਤਾਂ ਦੀ ਮਰਸਰੀ ਕਾਰ ਜਾ ਰਹੀ ਸੀ ਅਤੇ ਪਿੱਛੇ ਪਿੱਛੇ ਬੱਸ ਆ ਰਹੀ ਸੀ। ਉਹਨਾਂ ਨੂੰ ਕਿਤੇ ਵੀ ਨਾ ਰੁਕਣ ਦੀ ਸਖ਼ਤ ਹਦਾਇਤ ਸੀ। ਸ਼ਾਮ ਦੇ ਚਾਰ ਵਜੇ ਤੱਕ ਉਹਨਾਂ ਨੇ ਹਰ ਹਾਲਤ ਵਿਚ ਰਾਜਪੁਰੇ ਪਹੁੰਚਣਾ ਸੀ। ਜਿੱਥੇ ਉਹਨਾਂ ਨੂੰ ਕੈਨੇਡਾ ਦੇ ਵੀਜ਼ਾ ਲੱਗੇ ਪਾਸਪੋਰਟ ਮਿਲਣੇਂ ਸਨ।

ਉਹ ਰਾਹ ਵਿਚ ਸਿਰਫ਼ ਇਕ ਜਗਾਹ ਹੀ ਪਿਸ਼ਾਬ ਕਰਨ ਲਈ ਰੁਕੇ।

ਇਹ ਵੀ ਸੰਤਾਂ ਦੀ ਹੀ ਇੱਛਾ ਸੀ।

ਨਹੀਂ ਤਾਂ ਕਿਸੇ ਦੀ ਰਾਹ ਵਿਚ ਰੁਕਣ ਦੀ ਹਿੰਮਤ ਨਹੀਂ ਸੀ!

ਪਾਣੀ ਧਾਣੀਂ ਵੀ ਪੀਤਾ ਗਿਆ।

ਸ਼ਾਮ ਦੇ ਪੰਜ ਕੁ ਵਜੇ ਉਹ ਰਾਜਪੁਰੇ ਦੇ 'ਮਹਾਰਾਜਾ' ਰੈਸਟੋਰੈਂਟ ਪਹੁੰਚ ਗਏ। ਤੀਰਥ ਯਾਤਰਾ 'ਤੇ ਜਾਣ ਵਾਲ਼ੇ ਜੱਥੇ ਨੂੰ ਲੋਕ ਬੜੀ ਹਸਰਤ ਨਾਲ਼ ਦੇਖਦੇ ਸਨ। ਕਈ ਹੱਥ ਜੋੜ ਕੇ ਪ੍ਰਣਾਮ ਵੀ ਕਰਦੇ ਸਨ ਅਤੇ ਭੇਟਾ ਵੀ ਦਿੰਦੇ ਸਨ। ਕਈਆਂ ਨੇ ਸੰਤ ਸੁਲੱਖਣ ਸਿੰਘ ਦੇ ਚਰਨੀਂ ਹੱਥ ਵੀ ਲਾਏ ਸਨ। ਪਰ ਸੰਤ ਜੀ ਪੈਰੀਂ ਹੱਥ ਲਾਉਣ ਤੋਂ ਵਰਜ ਰਹੇ ਸਨ। ਪਰ ਦੁਨੀਆਂ ਕਦੋਂ ਹਟਦੀ ਹੈ..?

ਸੂਰਜ ਛੁਪਣ ਦੀਆਂ ਤਿਆਰੀਆਂ ਕਰ ਰਿਹਾ ਸੀ।

ਪਰ ਬੀਬੀਆਂ ਪਾਸਪੋਰਟ ਲੈ ਕੇ ਨਹੀਂ ਬਹੁੜੀਆਂ ਸਨ।

ਕੈਨੇਡੀਅਨ ਪ੍ਰੇਸ਼ਾਨ ਹੋ ਰਹੇ ਸਨ। ਪਰ ਸੰਤ ਜੀ ਉਹਨਾਂ ਨੂੰ ਧਰਵਾਸ ਦੇ ਰਹੇ ਸਨ।

-"ਮਸ਼ੱਨਰੀ ਦਾ ਕੰਮ ਐ ਭਾਈ..! ਕੀ ਪਤੈ ਕਿਤੇ ਕੋਈ ਅੜੱਚਣ ਪੈ ਗਈ ਹੋਵੇ..? ਗੁਰੂ 'ਤੇ ਭਰੋਸਾ ਰੱਖੋ..! ਬੀਬੀਆਂ ਪਾਸਪੋਰਟ ਲੈ ਕੇ ਆ ਜਾਣਗੀਆਂ, ਚਿੰਤਾ ਨਾ ਕਰੋ..!" ਸੰਤ ਜੀ ਦੇ ਮਨ 'ਤੇ ਭੋਰਾ ਵੀ ਬੇਚੈਨੀ ਨਹੀਂ ਸੀ। ਉਹ ਸ਼ਾਂਤ ਅਵੱਸਥਾ ਵਿਚ ਸਨ!

ਰਾਤ ਦੇ ਅੱਠ ਵੱਜ ਗਏ।

ਪਰ ਕੋਈ ਪਾਸਪੋਰਟ ਲੈ ਕੇ ਨਾ ਪਹੁੰਚਿਆ।

ਕੈਨੇਡੀਅਨ ਫ਼ਿਕਰਮੰਦ ਸਨ।

ਉਹਨਾਂ ਨੂੰ ਅੱਚਵੀ ਲੱਗੀ ਹੋਈ ਸੀ।

ਅਖ਼ੀਰ ਸਾਢੇ ਕੁ ਨੌਂ ਵਜੇ ਇਕ ਬੀਬੀ ਆ ਗਈ। ਉਸ ਦੇ ਨਾਲ਼ ਇਕ ਓਪਰਾ ਜਿਹਾ ਬੰਦਾ ਸੀ। ਜਿਸ ਨੂੰ ਸੰਤ ਜੀ ਨੇ ਕਦੇ ਦੇਖਿਆ ਹੀ ਨਹੀਂ ਸੀ।

-"ਐਨਾਂ ਚਿਰ ਲਾ ਦਿੱਤਾ..?" ਕੈਨੇਡੀਅਨ ਨੇ ਬੀਬੀ ਨੂੰ ਪੁੱਛਿਆ।

-"ਮਸਾਂ ਅੱਧੇ ਕੁ ਪਾਸਪੋਰਟ ਹੀ ਮਿਲੇ ਐ ਤੇ ਬਾਕੀ ਥੋਨੂੰ ਆਪ ਜਾ ਕੇ ਲੈ ਕੇ ਆਉਣੇ ਪੈਣਗੇ..! ਅਸੀਂ ਐਨੇ ਕੁ ਪਾਸਪੋਰਟ ਲੈ ਕੇ ਤਾਂ ਆ ਗਏ ਬਈ ਤੁਸੀਂ ਫ਼ਿਕਰ ਕਰੋਂਗੇ..!" ਬੀਬੀ ਨੇ ਆਖਿਆ।

ਉਹ ਬੈਗ ਲੈ ਕੇ ਪਰਦੇ ਨਾਲ਼ 'ਤੀਰਥ ਯਾਤਰਾ' ਵਾਲ਼ੀ ਬੱਸ ਵਿਚ ਵੜ ਗਏ।

ਬੀਬੀ ਨੇ ਸੰਤ ਜੀ ਨੂੰ ਕੁਝ ਪਾਸਪੋਰਟ ਦਿਖਾਏ! ਜਿੰਨ੍ਹਾਂ 'ਤੇ ਵੀਜ਼ਾ ਲੱਗਿਆ ਹੋਇਆ ਸੀ। ਸੰਤ ਜੀ ਸੰਤੁਸ਼ਟ ਹੋ ਗਏ।

-"ਸੰਤ ਜੀ, ਤੁਸੀਂ ਇਹਨੂੰ ਰਹਿੰਦੀ ਮਾਇਆ ਦੇ ਦਿਓ ਤੇ ਮੈਂ ਜਾ ਕੇ ਬਾਕੀ ਪਾਸਪੋਰਟ ਲੈ ਆਉਂਦਾ ਹਾਂ..! ਉਹ ਇਹਨਾਂ ਨੂੰ ਪਾਸਪੋਰਟ ਤਾਂ ਨਹੀਂ ਦਿੰਦੇ ਹੋਣੇਂ ਕਿ ਬਾਕੀ ਮੈਂ ਅਪਲਾਈ ਕੀਤੇ ਸੀ..!" ਕੈਨੇਡੀਅਨ ਨੇ ਕਿਹਾ।

ਸੰਤ ਜੀ ਨੇ ਗਿਣ ਕੇ ਸਾਰੇ ਪੈਸੇ ਦੇ ਦਿੱਤੇ। ਪੈਸਿਆਂ ਨਾਲ਼ ਅਟੈਚੀਕੇਸ ਤੂੜਿਆ ਪਿਆ ਸੀ। ਤੀਹ ਲੱਖ ਪਹਿਲਾਂ ਦਿੱਤੇ ਸਨ, ਸੱਠ ਲੱਖ ਉਸ ਤੋਂ ਬਾਅਦ ਅਤੇ ਹੁਣ ਬਾਕੀ ਰਹਿੰਦਾ ਦੋ-ਦੋ ਲੱਖ ਦੇਣ ਦੀ ਵਾਰੀ ਸੀ। ਇਕ ਕਰੋੜ ਵੀਹ ਲੱਖ ਰੁਪਈਆ ਨਕਦ ਅਦਾ ਕਰ ਦਿੱਤਾ ਗਿਆ!

ਪੈਸੇ ਲੈ ਕੇ ਬੀਬੀ ਕਾਰ ਵਿਚ ਬੈਠ ਤੁਰ ਗਈ।

ਉਹ ਓਪਰਾ ਜਿਹਾ ਬੰਦਾ ਵੀ ਨਾਲ਼ ਹੀ ਤੁਰ ਗਿਆ।

-"ਸੰਤ ਜੀ, ਮੈਂ ਜਾ ਕੇ ਬਾਕੀ ਪਾਸਪੋਰਟ ਲੈ ਆਵਾਂ, ਤੁਸੀਂ ਦੋ ਕੁ ਘੰਟੇ ਅਰਾਮ ਕਰੋ..!" ਕੈਨੇਡੀਅਨ ਨੇ ਕਿਹਾ।

-"ਲੈ ਆਓ ਭਾਈ..!"

-"ਸੰਤ ਜੀ ਆਪਣੀ ਕਾਰ ਦੀਆਂ ਚਾਬੀਆਂ ਦੇ ਦਿਓ..!"

ਸੰਤ ਜੀ ਨੇ ਮਰਸਰੀ ਕਾਰ ਦੀਆਂ ਚਾਬੀਆਂ ਕੈਨੇਡੀਅਨ ਨੂੰ ਫੜਾ ਦਿੱਤੀਆ।

ਉਹ ਕਾਰ ਲੈ ਕੇ ਚਲਾ ਗਿਆ।

ਸੰਤ ਜੀ ਰੈਸਟੋਰੈਂਟ ਦੇ ਬਾਹਰ ਬੈਠੀ ਸੰਗਤ ਕੋਲ਼ ਆ ਬੈਠੇ।

ਬੱਸ ਡਰਾਈਵਰ ਬੱਸ ਵਿਚ ਬੈਠਾ ਹੀ ਸੁੱਤਾ ਪਿਆ ਸੀ।

ਅੱਧੀ ਰਾਤ ਹੋ ਚੁੱਕੀ ਸੀ। ਪਰ ਕੈਨੇਡੀਅਨ ਪਾਸਪੋਰਟ ਲੈ ਕੇ ਨਹੀਂ ਆਇਆ ਸੀ।

ਬਾਬਾ ਜੀ ਖਿਝੇ ਜਿਹੇ ਖੜ੍ਹੇ ਸਨ। ਉਹਨਾਂ ਨੂੰ ਕੋਈ ਰਸਤਾ ਨਜ਼ਰ ਨਹੀਂ ਆ ਰਿਹਾ ਸੀ।

-"ਬਾਬਾ ਜੀ, ਮੈਨੂੰ ਲੱਗਦੈ ਆਪਣੇ ਨਾਲ਼ ਠੱਗੀ ਵੱਜ ਗਈ ਐ..!" ਕਿਸੇ ਪਾੜ੍ਹੇ ਜਿਹੇ ਸ਼ਰਧਾਲੂ ਨੇ ਆ ਕੇ ਸੰਤ ਸੁਲੱਖਣ ਸਿੰਘ ਨੂੰ ਆਖਿਆ।

-''ਲੱਗਦਾ ਤਾਂ ਮੈਨੂੰ ਵੀ ਇਉਂ ਈ ਐ ਸਿੰਘਾ..!'' ਬਾਬਾ ਜੀ ਨੂੰ ਗਸ਼ ਪੈਣ ਵਾਲ਼ੀ ਹੋਈ ਪਈ ਸੀ। ਉਹਨਾਂ ਕੋਲ਼ੋਂ ਦੋ ਕਰੋੜ ਦਸ ਲੱਖ ਰੁਪਇਆ ਬੜੀ ਤਰਕੀਬ ਅਤੇ ਤਰਤੀਬ ਨਾਲ਼ ਲੁੱਟਿਆ ਜਾ ਚੁੱਕਾ ਸੀ। ਜਦ ਅਗਲੀ ਦੁਪਿਹਰ ਤੱਕ ਵੀ ਕੋਈ ਕੈਨੇਡੀਅਨ ਨਾ ਆਇਆ ਤਾਂ ਸਾਰੇ ਵਾਹੋਦਾਹੀ ਰਾਜਪੁਰੇ ਦੇ ਠਾਣੇਂ ਪੁੱਜ ਗਏ। ਠਾਣੇ ਦਾ ਇੰਚਾਰਜ ਬੜਾ ਟਿੱਚਰੀ ਅਤੇ ਲਹਿਰੀ ਬੰਦਾ ਸੀ। ਉਸ ਨੇ ਸੰਤਾਂ ਦੇ ਲਿਬਾਸ ਦਾ ਸਤਿਕਾਰ ਕੀਤਾ ਅਤੇ ਉਠ ਕੇ ਹੱਥ ਜੋੜੇ!

-''ਨਮਸਕਾਰ ਜੀ ਸੰਤ ਜੀ...!'' ਠਾਣੇ ਦੇ ਇੰਚਾਰਜ ਨੇ ਕਿਹਾ।

-''ਨਮਸਕਾਰ ਸਰਕਾਰ ਜੀ..!'' ਸੰਤ ਜੀ ਨੇ ਵੀ ਮਰੇ ਚੂਹੇ ਵਰਗੇ ਹੱਥ ਜੋੜ ਦਿੱਤੇ। ਉਹਨਾਂ ਦੀ ਮਾਨਸਿਕ ਦਸ਼ਾ ਦੀ ਜੱਖਣਾਂ ਪੱਟੀ ਪਈ ਸੀ।

-''ਬੋਲੀਏ ਕਿਆ ਖ਼ਿਦਮਤ ਕਰੂੰ ਮੈਂ ਆਪ ਕੀ ਹਜੂਰ..?''

ਸੰਤਾਂ ਨੇ ਸਾਰੀ ਦੁਖਾਂਤਿਕ ਕਹਾਣੀ ਕਹਿ ਸੁਣਾਈ।

-''ਜੋ ਪਾਸਪੋਰਟ ਵੋਹ ਆਪ ਕੋ ਦੇ ਕਰ ਗਏ ਹੈਂ, ਵੋਹ ਕਹਾਂ ਹੈਂ...?''

ਇੰਚਾਰਜ ਨੂੰ ਪਾਸਪੋਰਟ ਦੇ ਦਿੱਤੇ ਗਏ ਅਤੇ ਇੰਚਾਰਜ ਨੇ ਗਹੁ ਨਾਲ਼ ਪਾਸਪੋਰਟ ਅਤੇ ਵੀਜ਼ੇ ਦੀ ਜਾਂਚ ਕਰਨੀ ਸ਼ੁਰੂ ਕਰ ਦਿੱਤੀ।

-''ਬਾਬਾ ਜੀ..! ਯੇਹ ਜੋ ਵੀਜ਼ਾ ਆਪ ਕੇ ਪਾਸਪੋਰਟ ਮੇਂ ਲੱਗੇ ਹੂਏ ਹੈਂ, ਯੇਹ ਤੋ ਰਸ਼ੀਆ ਕੇ ਹੈਂ ਔਰ ਰਸ਼ੀਆ ਕਾ ਵਿਜ਼ਟਰ ਵੀਜ਼ਾ ਤੀਨ ਚਾਰ ਸੌ ਰੁਪਏ ਮੇਂ ਆਮ ਮਿਲ ਜਾਤਾ ਹੈ...!'' ਇੰਚਾਰਜ ਦੀ ਗੱਲ ਸੁਣ ਕੇ ਸੰਤ ਸੁਲੱਖਣ ਸਿੰਘ ਘਬਰਾਹਟ ਨਾਲ਼ ਡਿੱਗਣ ਵਾਲ਼ੇ ਹੋ ਗਏ।

-''ਕਿਆ ਨਾਮ ਹੈ ਬਾਬਾ ਜੀ ਉਨ ਕਾ...?''

-''ਨਾਮ...?'' ਸੰਤ ਜੀ ਰੁਲ਼ ਗਏ! ਨਾਂ ਤਾਂ ਹੁਣ ਤੱਕ ਉਹਨਾਂ ਦਾ ਕਿਸੇ ਨੇ ਪੁੱਛਿਆ ਹੀ ਨਹੀਂ ਸੀ! ਕੈਨੇਡਾ ਵਾਲ਼ੀ ਸ਼ਰਧਾਲੂ ਸੰਗਤ ਹੀ ਵੱਜਦੀ ਰਹੀ ਸੀ!

-''ਨਾਮ ਤਾਂ ਜੀ ਅਸੀਂ ਕਦੇ ਪੁੱਛਿਆ ਹੀ ਨਹੀਂ...!''

-''ਕਮਾਲ ਹੈ ਬਾਬਾ ਜੀ..! ਤੀਨ ਚਾਰ ਮਹੀਨੇ ਵੋ ਆਪ ਕੇ ਪਾਸ ਆਤੇ ਰਹੇ..! ਖਾਤੇ ਪੀਤੇ ਔਰ ਬਾਤੇਂ ਬਗੈਰਾ ਭੀ ਕਰਤੇ ਰਹੇ, ਆਪ ਨੇ ਉਨ ਕੋ ਦੋ ਕਰੋੜ ਦਸ ਲਾਖ ਰੁਪਏ ਕੀ ਰਕਮ ਦੇ ਡਾਲੀ ਔਰ ਨਾਮ ਤੱਕ ਭੀ ਨਹੀਂ ਪੂਛਾ..? ਯੇਹ ਕਿਆ ਮਜ਼ਾਕ ਹੈ ਬਾਬਾ ਜੀ..?'' ਇੰਚਾਰਜ ਬਾਬਾ ਜੀ ਦੀ ਬੇਵਕੂਫ਼ੀ ਅਤੇ ਸਧਾਰਨਤਾ 'ਤੇ ਹੱਸ ਪਿਆ।

ਬਾਬਾ ਜੀ ਨੂੰ ਵੀ ਆਪਣੀ ਕੀਤੀ ਘੋਰ ਗਲਤੀ ਦਾ ਅਹਿਸਾਸ ਹੋ ਗਿਆ ਕਿ ਠੱਗੀ ਬੜੀ ਚਾਲ ਨਾਲ਼ ਅਤੇ ਸੋਚੀ ਸਮਝੀ ਸਾਜ਼ਿਸ਼ ਤਹਿਤ ਮਾਰੀ ਗਈ ਹੈ!

-"ਉਨ ਕਾ ਹੁਲੀਆ ਕਿਆ ਥਾ ਬਾਬਾ ਜੀ..?" ਇੰਚਾਰਜ ਨੇ ਅੱਗੇ ਸੁਆਲ ਕੀਤਾ। ਉਸ ਨੂੰ ਪਤਾ ਲੱਗ ਗਿਆ ਕਿ ਪੰਜਾਬ ਦੇ ਭੋਲ਼ੇ ਭਾਲ਼ੇ ਲੋਕ ਬੜੀ ਚਲਾਕੀ ਨਾਲ਼ ਲੁੱਟੇ ਜਾ ਚੁੱਕੇ ਸਨ।

-"ਪੱਗਾਂ ਬੰਨਤੇ ਹੈਂ ਜੀ..! ਹੁਲੀਏ ਤੋ ਆਮ ਹੀ ਥੇ..!" ਸੰਤ ਜੀ ਨੇ ਦੱਸਿਆ।

-"ਬਾਬਾ ਜੀ ਪਗੜੀ ਤੋ ਬਹੁਤ ਲੋਗ ਬਾਂਧਤੇ ਹੈਂ..? ਅਗਰ ਹਮ ਕਿਸੀ ਪਗੜੀ ਵਾਲੇ ਕੋ ਅੰਦਰ ਕਰ ਦੇਤੇ ਹੈਂ ਤੋ ਆਪ ਜੈਸੇ ਭੱਦਰ ਪੁਰਸ਼ ਸ਼ੋਰ ਮਚਾਤੇ ਹੈਂ ਕੀ ਹਮ ਪਗੜੀ ਵਾਲੋਂ ਸੇ ਹਮਦਰਦੀ ਨਹੀਂ ਰੱਖਤੇ, ਵਿਤਕਰਾ ਕਰਤੇ ਹੈਂ...?"

-"ਇਕ ਉਹਨਾਂ ਵਿਚ ਮੋਨਾਂ ਵੀ ਸੀ ਸਰਕਾਰ..!"

-"ਮੋਨਾਂ ਤੋ ਮੈਂ ਭੀ ਹੂੰ ਬਾਬਾ ਜੀ..? ਮੈਂ ਅਪਨੇ ਊਪਰ ਹੀ ਕੇਸ ਦਰਜ਼ ਕਰ ਲੂੰ ਕਿਆ..?"

ਸੰਤ ਜੀ ਨਿਰੁੱਤਰ ਹੋ ਗਏ।

-"ਦੋ ਬੀਬੀਆਂ ਵੀ ਸੀ ਜੀ..!" ਸੰਤ ਜੀ ਨੇ ਜਾਂਦੀ ਗੱਲ ਹੱਥ ਵਿਚ ਲੈਣੀਂ ਚਾਹੀ।

-"ਬੀਬੀਓਂ ਕਾ ਨਾਮ ਬਾਬਾ ਜੀ..?"

-"ਜੀ ਨਾਂ ਤਾਂ ਉਹਨਾਂ ਦਾ ਵੀ ਨਹੀਂ ਪਤਾ...! ਉਹ ਤਾਂ ਜੀ ਮੈਨੂੰ ਭੇਂਟ ਕੀਤੀ ਮਰਸਰੀ ਕਾਰ ਵੀ ਲੈ ਗਏ..!" ਬਾਬਾ ਜੀ ਨੇ ਆਪਣਾ ਆਖਰੀ ਦੁੱਖ ਰੋਇਆ।

-"ਮਰਸਰੀ ਕਾਰ ਕੀ ਆੜ ਮੇਂ ਤੋ ਵੋਹ ਆਪ ਕੋ ਲੂਟ ਕਰ ਰਸਤੇ ਪੜੇ ਬਾਬਾ ਜੀ...! ਕਾਰ ਤੋ ਉਨਹੋਂ ਨੇ ਲੇਕਰ ਹੀ ਜਾਨੀ ਥੀ..! ਅਬ ਆਪ ਕੇ ਪਾਸ ਉਨਹੋਂ ਨੇ ਛੋੜਾ ਭੀ ਕਿਆ ਹੈ..? ਵੋਹ ਤੋ ਆਪ ਕਾ ਦੋ ਕਰੋੜ ਦਸ ਲਾਖ ਰੁਪਿਆ ਭੀ ਲੇ ਗਏ..!" ਇੰਚਾਰਜ ਕੌੜਾ ਜਿਹਾ ਹੱਸ ਪਿਆ। ਉਸ ਨੂੰ ਲੁੱਟਣ ਵਾਲ਼ਿਆਂ ਨਾਲ਼ੋਂ ਲੁੱਟੇ ਜਾਣ ਵਾਲ਼ਿਆਂ 'ਤੇ ਜ਼ਿਆਦਾ ਗੁੱਸਾ ਆ ਰਿਹਾ ਸੀ।

-"ਏਕ ਬਾਤ ਔਰ ਬਤਾਈਏ ਬਾਬਾ ਜੀ..! ਵੋਹ ਜੋ ਗਾੜੀ ਆਪ ਕੋ ਦੇ ਕਰ ਗਏ ਥੇ, ਵੋਹ ਕਿਸ ਕੇ ਨਾਮ ਪਰ ਥੀ?"

-"ਉਹ ਵੀ ਨਹੀਂ ਪਤਾ ਜੀ ਬਈ ਕਿਸ ਦੇ ਨਾਮ ਸੀਗੀ..?" ਸੰਤ ਜੀ ਨੇ ਘੋਰ ਮਾਯੂਸੀ ਵਿਚ ਸਿਰ ਫ਼ੇਰਿਆ।

-"ਉਸ ਕੀ ਕੋਈ ਰਜ਼ਿਸਟ੍ਰੇਸ਼ਨ ਬਗੈਰਾ ਨਹੀਂ ਕਰਵਾਈ ਥੀ..?"

-"ਅਸੀਂ ਤਾਂ ਕੁਛ ਨਹੀਂ ਕਰਵਾਇਆ ਸਰਕਾਰ..! ਸਾਨੂੰ ਤਾਂ ਉਹ ਕਾਰ ਦੀਆਂ ਚਾਬੀਆਂ ਫੜਾ ਗਏ ਤੇ ਅਸੀਂ ਕਾਰ ਇਕ ਦਿਨ ਸ਼ਹਿਰ ਲੈ ਗਏ..! ਹੋਰ ਅਸੀਂ ਉਹ ਬਹੁਤੀ ਬਾਹਰ ਨਹੀਂ ਕੱਢੀ, ਸਮਝੋ ਚਲਾਈ ਈ ਨਹੀਂ..! ਸਾਡੇ ਇਲਾਕੇ ਵਿਚ ਪੁਲਸ ਵਾਲ਼ੇ ਸਾਨੂੰ ਜਾਣਦੇ ਐ, ਉਹਨਾਂ ਨੇ ਕਦੇ ਸਾਨੂੰ ਰੋਕ ਕੇ ਚੈੱਕ ਚੁੱਕ ਵੀ ਨਹੀਂ ਕੀਤਾ..!" ਸੰਤ ਜੀ ਇੰਚਾਰਜ ਨੂੰ ਦੱਸ ਰਹੇ ਸਨ।

-"ਸੰਤ ਜੀ, ਆਪਾਂ ਨੂੰ ਜਿਹੜੇ ਉਹਨਾਂ ਨੇ ਐਗਰੀਮੈਂਟ ਤੇ ਕਾਂਨਟਰੈਕਟ ਦਿੱਤੇ ਸੀ, ਉਹੋ...?" ਇਕ ਪੜ੍ਹੇ ਲਿਖੇ ਕੈਨੇਡਾ ਜਾਣ ਦੇ ਸ਼ੌਕੀਨ ਨੇ ਅਚਾਨਕ ਆਖਿਆ।

-"ਸੱਚ ਸਰਕਾਰ ਜੀ..! ਇਹਨਾਂ ਮੁੰਡਿਆਂ ਨੂੰ ਉਹਨਾਂ ਨੇ ਕੈਨੇਡਾ ਦੇ ਦੋ ਗਿੱਦੜ ਚਿੱਠੇ ਜਿਹੇ ਵੀ ਦਿੱਤੇ ਸੀ ਜੀ..!" ਸੰਤ ਦੇ ਚਿਹਰੇ 'ਤੇ ਰੌਣਕ ਆ ਗਈ।

-"ਗੀਦੜ ਚੀਠਾ ਕਿਆ..? ਲਿਆਈਏ ਵੋਹ ਦਿਖਾਓ...!" ਇੰਚਾਰਜ ਨੇ ਕਿਹਾ।

ਮੁੰਡੇ ਨੇ ਬੈਗ ਵਿਚ ਪਏ ਐਗਰੀਮੈਂਟ ਅਤੇ ਕਾਂਟਰੈਕਟ ਕੱਢ ਕੇ ਅਫ਼ਸਰ ਦੇ ਸਾਹਮਣੇ ਧਰ ਦਿੱਤੇ।

ਅਫ਼ਸਰ ਕਾਗਜ਼ ਪੜ੍ਹ ਕੇ ਹੱਸ ਪਿਆ।

-"ਐਸੇ ਐਗਰੀਮੈਂਟ ਔਰ ਕਾਂਟਰੈਕਟ ਤੋ ਚਾਹੇ ਆਪ ਕਿਸੀ ਵੀ ਕੰਪਿਊਟਰ ਆਫ਼-ਸੈੱਟ ਕੀ ਪ੍ਰਿੰਟਿੰਗ ਪ੍ਰੈੱਸ ਸੇ ਬਣਵਾ ਲੋ..! ਬਾਬਾ ਜੀ, ਆਪ ਸੇ ਬੜੀ ਸਫ਼ਾਈ ਸੇ ਠੱਗੀ ਮਾਰੀ ਗਈ ਹੈ..! ਦੋ ਕਰੋੜ ਦਸ ਲਾਖ ਕੀ ਰਕਮ ਕੋਈ ਛੋਟੀ ਨਹੀਂ ਹੋਤੀ..! ਇਤਨਾ ਪਾਈਸਾ ਲੇਨੇ ਕੇ ਲੀਏ ਉਨਹੋਂ ਨੇ ਕੁਛ ਨਾ ਕੁਛ ਤੋ ਆਪ ਕੋ ਦਿਖਾਨਾ ਹੀ ਥਾ..? ਵੋ ਆਪ ਕੇ ਸ਼ਰਧਾਲੂ ਨਹੀਂ ਥੇ..! ਅਸਲ ਬਾਤ ਤੋ ਯੇਹ ਹੈ ਕਿ ਕੈਨੇਡਾ ਕੇ ਨਾਮ ਪਰ ਆਪ ਉਨਕੇ ਸ਼ਰਧਾਲੂ ਬਨ ਗਏ ਥੇ, ਔਰ ਵੋਹ ਅਪਨਾ ਕਾਮ ਬੜੀ ਚਾਲਾਕੀ ਸੇ ਕਰ ਕਰ ਨਿਕਲ ਗਏ..!"

ਸੰਤ ਅਤੇ ਉਸ ਦੇ ਚੇਲੇ ਨਿੰਮੋਝੂਣੇਂ ਹੋ ਗਏ। ਹੁਣ ਉਹਨਾਂ ਨੇ ਪ੍ਰਵਾਨ ਕਰ ਲਿਆ ਸੀ ਕਿ ਸਾਡੇ ਨਾਲ਼ ਠੱਗੀ ਵੱਜ ਚੁੱਕੀ ਸੀ ਅਤੇ ਠੱਗੀ ਮਾਰੀ ਵੀ ਬੜੇ ਢੰਗ ਅਤੇ ਤਰੀਕੇ ਨਾਲ਼ ਸੀ! ਸੰਤ ਜੀ ਦਾ ਵੀ ਕੋਈ ਬਹੁਤਾ ਕਸੂਰ ਨਹੀਂ ਸੀ!

-"ਬਾਬਾ ਜੀ ਮੁਆਫ਼ ਕਰਨਾ..! ਆਪ ਕੋ ਏਕ ਬਾਤ ਬਤਾਊਂ...?" ਇੰਚਾਰਜ ਬੋਲਿਆ।

-"ਬਤਾਵੋ ਜੀ..!" ਸੰਤ ਜੀ ਦੇ ਮੂੰਹ ਤੋਂ ਮੱਖੀ ਨਹੀਂ ਉੱਡ ਰਹੀ ਸੀ।

-"ਮੁਝੇ ਬੀਸ ਸਾਲ ਸੇ ਊਪਰ ਹੋ ਗਏ ਪੁਲੀਸ ਮਹਿਕਮੇਂ ਮੇਂ ਕਾਮ ਕਰਤੇ ਹੂਏ..! ਮੈਨੇ ਸਾਧੂ ਬਾਬੇ ਤੋ ਲੋਗੋਂ ਕੋ ਲੂਟਤੇ ਦੇਖੇ ਥੇ..! ਲੇਕਿਨ ਸਾਧੂਓਂ ਕੋ ਲੂਟਨੇ ਕੀ ਵਾਰਦਾਤ ਮੇਰੀ ਜ਼ਿੰਦਗੀ ਮੇਂ ਪਹਿਲੀ ਘਟਨਾ ਹੈ, ਬਾਬਾ ਜੀ ਗੁੱਸਾ ਮਤ ਕਰਨਾ..!" ਇੰਚਾਰਜ ਨੇ ਸੱਚੀ ਸੁਣਾਈ।

-''ਬੱਸ ਜਨਾਬ, ਸਾਰਾ ਕੁਛ ਲੈ ਕੇ ਬੇਗੇ ਲਹਿਰੇ ਵੱਜੇ..! ਗੁੱਸਾ ਤਾਂ ਮੈਂ ਕਾਹਦਾ ਕਰਨੈਂ ਜੀ..? ਪੈਸਾ ਖੋਟਾ ਆਪਣਾ ਤੇ ਬਾਣੀਏਂ ਨੂੰ ਕੀ ਦੋਸ਼..! ਮੈਂ ਇਲਾਕੇ ਵਿਚ ਸੰਗਤ ਨੂੰ ਕਿਹੜਾ ਮੂੰਹ ਦਿਖਾਊਂ...?'' ਸੰਤ ਜੀ ਨੂੰ ਧਰਤੀ ਗਰਕਣ ਲਈ ਵਿਹਲ ਨਹੀਂ ਦਿੰਦੀ ਸੀ।

ਜਦ ਇੰਚਾਰਜ ਨੇ ਪ੍ਰੈੱਸ ਵਾਲ਼ਿਆਂ ਨੂੰ ਫ਼ੋਨ ਕਰਕੇ ਖ਼ਬਰ ਦਿੱਤੀ ਤਾਂ ਉਹ ਜਮਦੂਤਾਂ ਵਾਂਗ ਆ ਵੱਜੇ!

ਅਗਲੇ ਦਿਨ ਅਖ਼ਬਾਰਾਂ ਵਿਚ ਤੜਥੱਲ ਮੱਚ ਗਿਆ।

ਘਰ ਘਰ ਇਸ ਗੱਲ ਦੀ ਚਰਚਾ ਤੁਰ ਪਈ। ਲੋਕ ਆਖ ਰਹੇ ਸਨ ਕਿ ਠੱਗ ਆਮ ਜਨਤਾ ਨੂੰ ਤਾਂ ਲੁੱਟਦੇ ਦੇਖੇ ਸਨ। ਪਰ ਹੁਣ ਤਾਂ ਸਾਧਾਂ ਸੰਤਾਂ ਨੂੰ ਵੀ ਲੰਮੇ ਹੱਥੀਂ ਪੈਣ ਲੱਗ ਪਏ। ਦੋ-ਦੋ ਕਰੋੜ ਤੋਂ ਵੀ ਉਪਰ ਠੱਗੀ...? ਤੇ ਉਹ ਵੀ ਇਲਾਕੇ ਦੇ ਮਸ਼ਹੂਰ ਸੰਤ ਨਾਲ਼...? ਤੇ ਠੱਗੀ ਮਾਰਨ ਵਾਲ਼ਿਆਂ ਦੇ ਨਾਮ ਦਾ ਵੀ ਪਤਾ ਨਹੀਂ..?

-''ਵਾਹ ਭਾਈ ਜਾਨ, ਵਾਹ...! ਕਿਆ ਫ਼ਿਲਮੀ ਸਟਾਈਲ ਨਾਲ਼ ਠੱਗੀ ਮਾਰੀ ਬਾਬਾ ਜੀ ਸੰਗ..?'' ਮਹਿਫ਼ਲ ਵਿਚ ਬੈਠਾ ਅਕਰਮ ਉੱਚੀ-ਉੱਚੀ ਹੱਸਿਆ।

-''ਇਹ ਸਾਧ ਵੀ ਸੋਫ਼ਿਆਂ 'ਤੇ ਬੈਠਣ ਆਲ਼ਿਆਂ ਤੋਂ ਈ ਲੋਟ ਆਉਂਦੇ ਐ..! ਤੱਪੜ 'ਤੇ ਬੈਠਣ ਆਲ਼ਿਆਂ ਨੂੰ ਤਾਂ ਇਹ ਆਪ ਟਿਕਾਅ ਕੇ ਮੁੰਨਦੇ ਐ..!''

ਬਾਕੀ ਸਾਰੇ ਸ਼ਾਂਤ ਸਨ। ਗੰਭੀਰ ਸਨ।

-''ਫ਼ਿਰ ਕੋਈ ਥਹੁ ਪਤਾ ਲੱਗਿਆ ਬਈ...?'' ਸੂਬੇਦਾਰ ਨੇ ਕਾਫ਼ੀ ਦੇਰ ਬਾਅਦ ਸੁਰਤ ਪੱਟ ਕੇ ਪੁੱਛਿਆ।

-''ਪਤਾ ਸੁਆਹ ਲੱਗਣਾ ਸੀ..? ਖ਼ੂਹ 'ਚ ਡਿੱਗੀ ਇੱਟ ਕਦੇ ਸੁੱਕੀ ਨਿੱਕਲ਼ੀ ਐ..? ਪਤਾ ਨਹੀਂ ਕਿੱਥੋਂ ਦੇ ਠੱਗ 'ਕੱਠੇ ਹੋਏ ਵੇ ਸੀ..? ਇਹ ਵੀ ਨ੍ਹੀ ਪਤਾ ਕਿ ਉਹ ਕੈਨੇਡੀਅਨ ਸੀ ਵੀ ਕਿ ਨਹੀਂ..!'' ਵੜੈਚ ਬੜਾ ਅੱਕਿਆ ਹੋਇਆ ਬੋਲਿਆ।

-''ਪਤਾ ਸੁਆਹ ਲੱਗਣਾਂ ਸੀ..? ਅਗਲੇ ਆਬਦਾ ਮਾਲ ਖ਼ਰਾ ਕਰਕੇ ਡੰਡੀ ਪਏ..!''

-''ਸਾਧ ਨੂੰ ਨ੍ਹੀ ਘੇਰਾ ਪਾਇਆ ਲੋਕਾਂ ਨੇ..?''

-''ਪਿੱਛੋਂ ਕੁਛ ਹੁੰਦਾ ਫ਼ਿਰੇ..! ਅਗਲੇ ਆਬਦਾ ਕੰਮ ਕਰਕੇ ਰਾਹ ਪਏ..!''

-''ਚੱਲ ਵਰੋਲਾ ਭਾਈ ਜਾਨ..! ਉਹਨਾਂ ਦੀ ਈਦ ਤੇ ਬਣ ਗਈ, ਕੈਨੇਡੀਅਨ ਹੋਸੀ ਜਾਂ ਨਾ ਹੋਸੀ..! ਦੋ ਕਰੋੜ ਦਸ ਲੱਖ ਲੈ ਕੇ ਉਹ ਤਾਂ ਕੈਨੇਡੀਅਨ ਬਣ ਗਏ ਜੇ..! ਦੋ ਕਰੋੜ ਦਸ ਲੱਖ ਕਿਤੇ ਥੋੜ੍ਹੀ

ਰਕਮ ਹੋਸੀ..? ਅਸਾਂ ਜ਼ਿੰਦਗੀ ਭਰ ਨਹੀਂ ਜੇ ਕਮਾ ਸਕਦੇ..! ਉਹ ਮਾਂ ਯੱਧੇ ਪਲ ਵਿਚ ਲੈ ਕੇ ਤਿੱਤਰ ਹੋਏ..!"

-"ਯਾਰ ਦੁਨੀਆਂ ਚਤਰ ਤੋਂ ਚਤਰ ਪਈ ਐ..! ਪਤੰਦਰ ਹੱਥ 'ਤੇ ਹੱਥ ਦੇਖ ਕਿਵੇਂ ਮਾਰਕੇ ਲੈਗੇ..! ਯਾਰ ਲੋਹੜਾ ਨ੍ਹੀ..?" ਸ਼ਰਮੇਂ ਨੂੰ ਪੈੱਗ ਪੀਂਦੇ ਨੂੰ ਵੀ ਹੌਲ ਪਈ ਜਾ ਰਹੇ ਸਨ।

-"ਚੱਲ ਤੁਸੀਂ ਕੀ ਲੈਣੈਂ..? ਕਦੇ ਚੋਰ ਦੀ ਵਾਰੀ ਤੇ ਕਦੇ ਸਾਧ ਦੀ..? ਕਦੇ ਦਾਦੇ ਦੀਆਂ ਤੇ ਕਦੇ ਪੋਤੇ ਦੀਆਂ, ਤੁਸੀਂ ਪੈੱਗ ਚੱਕੋ..!" ਸੂਬੇਦਾਰ ਨੇ ਕਿਹਾ।

-"ਚੱਕ ਵੜੈਚਾ..! ਤੂੰ ਘੁੱਗੂ ਜਿਆ ਕਾਹਨੂੰ ਹੋਇਆ ਬੈਠੈਂ..?" ਵਰੋਲ਼ਾ ਕਾਫ਼ੀ ਦੇਰ ਬਾਅਦ ਬੋਲਿਆ ਸੀ। ਉਹ ਬਾਬੇ ਦੀ ਗੱਲ ਸੁਣਨ ਵਿਚ ਹੀ ਮਘਨ ਰਿਹਾ ਸੀ।

## ਕਿਸ਼ਤ 17

ਜੂਨ ਮਹੀਨਾਂ ਸੀ!

ਗਰਮੀ ਬੜੀ ਸੀ। ਇੰਗਲੈਂਡ ਦੇ ਮੌਸਮ ਵਿਚ ਵੀ ਆਦਮੀ ਨੂੰ ਮੁੜ੍ਹਕਾ ਆਉਂਦਾ ਸੀ।

ਫ਼ੈਕਟਰੀ ਵਿਚ ਸਾਰਿਆਂ ਨੂੰ ਦੁਪਿਹਰ ਦੀ 'ਬਰੇਕ' ਹੋ ਗਈ।

ਬਾਹਰੋਂ ਸਟੋਰ ਤੋਂ ਖਾਣ-ਪੀਣ ਲਈ 'ਲੰਚ' ਲੈਣ ਗਿਆ ਅਮਨ ਵੜੈਚ ਇਕ ਨਵੀਂ ਹੀ ਮਨਹੂਸ ਅਤੇ ਹਿਰਦਾ ਕੰਬਾਊ ਖ਼ਬਰ ਲੈ ਕੇ ਆਇਆ। ਭਾਰਤੀ ਫ਼ੌਜ ਨੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ 'ਤੇ ਹਮਲਾ ਕਰ ਦਿੱਤਾ ਸੀ। ਸੰਤ ਭਿੰਡਰਾਂ ਵਾਲ਼ਿਆਂ ਅਤੇ ਉਸ ਦੇ ਪੈਰੋਕਾਰਾਂ ਨੂੰ ਫੜਨ ਲਈ ਇਹ ਹਮਲਾ ਕੀਤਾ ਗਿਆ ਸੀ। ਸਾਰਾ ਪੰਜਾਬ ਦੁਨੀਆਂ ਦੇ ਹਿੱਸੇ ਨਾਲ਼ੋਂ ਇਕ ਤਰ੍ਹਾਂ ਨਾਲ਼ ਕੱਟ ਧਰਿਆ ਸੀ। ਨਾ ਕੋਈ ਖ਼ਬਰ ਆ ਰਹੀ ਅਤੇ ਨਾ ਹੀ ਕੋਈ ਫ਼ੋਨ ਬਗੈਰਾ ਚੱਲ ਰਿਹਾ ਸੀ। ਲੋਕ ਇੰਗਲੈਂਡ ਦੇ ਲੋਕਲ ਅਖ਼ਬਾਰਾਂ ਦੇ ਦਫ਼ਤਰਾਂ ਨੂੰ ਫ਼ੋਨ ਕਰ ਕਰ ਜਾਇਜ਼ਾ ਲੈ ਰਹੇ ਸਨ। ਪਰ ਗੱਲ ਪੂਰੀ ਕੋਈ ਪੱਲੇ ਨਹੀਂ ਪੈ ਰਹੀ ਸੀ। ਪਰ ਇਤਨਾ ਜ਼ਰੂਰ ਪਤਾ ਲੱਗ ਗਿਆ ਸੀ ਕਿ ਦਰਬਾਰ ਸਾਹਿਬ 'ਤੇ ਹੱਲਾ ਹੋਇਆ ਸੀ...! ਨੁਕਸਾਨ ਕਿਤਨਾ ਕੁ ਹੋਇਆ ਸੀ...? ਇਸ ਬਾਰੇ ਲੋਕ ਸਿਰਫ਼ ਆਪੋ ਆਪਣੇ ਲੱਖਣ ਹੀ ਲਾ ਰਹੇ ਸਨ!

-''ਦੇਖ ਸੂਬੇਦਾਰਾ..! ਸਾਲ਼ਿਆਂ ਨੇ ਰੱਬ ਦਾ ਘਰ ਢਾਹਤਾ...!'' ਟੋਸਟ ਬਰੈੱਡ ਹੱਥ ਵਿਚ ਫ਼ੜੀ ਅਮਨ ਵੜੈਚ ਨੇ ਧਾਹ ਮਾਰੀ। ਬਰੈੱਡ ਉਸ ਦੇ ਅੰਦਰ ਨਹੀਂ ਲੰਘੀ ਸੀ। ਬੁਰਕੀ ਸੰਘ ਵਿਚ ਹੀ ਅੜ ਗਈ ਸੀ।

-''ਬਹੁਤ ਬੁਰਾ ਲੱਗਿਆ ਈ ਭਾਈ ਜਾਨ..! ਜਦ ਦਾ ਸੁਣਿਐਂ, ਅੱਲਾ ਕਸਮ ਦਿਲ ਦੋਫ਼ਾੜ ਹੋ ਗਿਆ ਈ ਮੇਰਾ..! ਪੁੱਛਣਾ ਹੋਵੇ ਬੇਦਰਦੋ ਅੱਲਾ ਦੇ ਘਰ ਨਾਲ ਤੁਸਾਂ ਦਾ ਕੀ ਵੈਰ ਵਿਰੋਧ ਈ...? ਜਿਸ ਨੂੰ ਪਕੜਨਾ ਈ, ਪਕੜੋ...! ਅੱਲਾ ਤਾਲਾ ਦੇ ਘਰ 'ਤੇ ਹਮਲਾ ਕਿਉਂ ਪਏ ਕਰਦੇ ਓਂ...? ਕਹਿਰ ਵਰਤ ਗਿਆ ਈ ਭਾਈ ਜਾਨ, ਕਹਿਰ...!'' ਅਕਰਮ ਨੇ ਲਾਲ ਸਿੰਘ ਹੋਰਾਂ ਕੋਲ਼ ਆ ਕੇ ਅਫ਼ਸੋਸ ਕੀਤਾ। ਲਾਲ ਸਿੰਘ ਚੁੱਪ ਸੀ। ਸੂਬੇਦਾਰ ਵੀ ਬੋਲ ਨਹੀਂ ਸੀ ਰਿਹਾ। ਅੰਦਰੋਂ ਸਾਰੇ ਹੀ ਦੁਖੀ ਸਨ। ਕਾਮਰੇਡ ਅਤੇ ਸ਼ਰਮਾਂ ਵੀ ਉਹਨਾਂ ਕੋਲ਼ ਆ ਗਏ। ਪਰ ਕਿਸੇ ਨੇ ਵੀ ਕਾਮਰੇਡ ਜਾਂ ਸ਼ਰਮੇਂ ਨਾਲ਼ ਗੱਲ ਨਾ ਕੀਤੀ।

ਉਹਨਾਂ ਨੇ ਵੀ ਸਮੇਂ ਦੀ ਨਜ਼ਾਕਤ ਦੇਖ ਕੇ ਚੁੱਪ ਰਹਿਣਾ ਹੀ ਬੇਹਤਰ ਸਮਝਿਆ।

ਹੁਣ ਉਹ ਨਿੱਤ ਨਾਲ਼ ਰਹਿੰਦੇ ਭਰਾਵਾਂ ਵਿਚ 'ਹਿੰਦੂ' ਜਾਂ ਫ਼ਿਰ 'ਕਾਮਰੇਡ' ਬਣ ਗਏ ਸਨ!

-''ਇਹਦੀ ਭੈਣ ਦੀ ...! ਮੇਰਾ ਚਿੱਤ ਕਰਦੈ ਗੌਰਮਿੰਟ ਦੇ ਕਾਲ਼ਜੇ 'ਚ ਟੱਕਰ ਮਾਰਾਂ..!'' ਵੜੈਚ ਦਾ ਰੋਣਾਂ ਹੋਰ ਉੱਚਾ ਹੋ ਗਿਆ।

-''ਬੱਸ ਬੱਸ ਬੜੈਚਾ..! ਗੱਲ ਬਾਹਲ਼ੀ ਦਿਲ 'ਤੇ ਨਹੀਂ ਲਾਈਦੀ ਹੁੰਦੀ ਨਿੱਕੇ ਵੀਰ..!'' ਕਾਮਰੇਡ ਨੇ ਉਸ ਨੂੰ ਦਿਲੋਂ ਧਰਵਾਸ ਦੇਣਾ ਚਾਹਿਆ।

-''ਥੋਡੀ ਭੈਣ ਦੀ ... ਤੁਸੀਂ ਤਾਂ ਗੌਰਮਿੰਟ ਦੀ ... ਉਂਗਲ਼ ਦਿੱਤੀ ਹੋਈ ਸੀ ਪੂਰੀ!'' ਅਮਨ ਵੜੈਚ ਕਰੋਧ ਵਿਚ ਕਾਮਰੇਡ ਨੂੰ ਸਿੱਧਾ ਹੋ ਗਿਆ। ਨਾਲ਼ੇ ਕਾਮਰੇਡ ਦਾ ਕਸੂਰ ਕੋਈ ਨਹੀਂ ਸੀ। ਉਸ ਦਾ ਪਿਛੋਕੜ ਜ਼ਰੂਰ ਕਾਮਰੇਡੀ ਰਿਹਾ ਸੀ। ਪਰ ਇੱਥੇ ਆ ਕੇ ਉਸ ਨੇ ਕਦੇ ਵੀ ਕੋਈ ਗਤੀਵਿਧੀ ਨਹੀਂ ਦਿਖਾਈ ਸੀ। ਇੰਡੀਆ ਤੋਂ ਆਉਣ ਤੋਂ ਬਾਅਦ ਉਹ ਚੁੱਪ ਹੀ ਧਾਰ ਗਿਆ ਸੀ। ਉਸ ਨੇ ਕਦੇ ਵੀ ਆਪਣੀ ਕਿਸੇ ਸਰਗਰਮੀ ਜਾਂ ਪਾਰਟੀ ਦੀ ਗੱਲ ਨਹੀਂ ਕੀਤੀ ਸੀ। ਆਪਣੇ ਕੰਮ ਨੂੰ ਸਮਰਪਤ ਹੋ ਗਿਆ ਸੀ!

ਕਾਮਰੇਡ ਵੜੈਚ ਤੋਂ ਗਾਲ਼ਾਂ ਲੈ ਕੇ ਵੀ ਚੁੱਪ ਰਿਹਾ।

ਉਹ ਉਸ ਦੇ ਮਨ ਦੀ ਅਵੱਸਥਾ ਨੂੰ ਬੜੀ ਚੰਗੀ ਤਰ੍ਹਾਂ ਪੜ੍ਹਦਾ ਅਤੇ ਸਮਝਦਾ ਸੀ। ਗੁਰੂ ਦੇ ਘਰ 'ਤੇ ਹਮਲਾ ਹੋਣ ਨਾਲ਼ ਹਰ ਸਿੱਖ ਦਾ ਹਿਰਦਾ ਲਹੂ ਲੁਹਾਣ ਹੋਣਾ ਇਕ ਕੁਦਰਤੀ ਗੱਲ ਸੀ।

-''ਵੜੈਚਾ..! ਡਿੱਗੀ ਖੋਤੇ ਤੋਂ ਤੇ ਗੁੱਸਾ ਘੁਮਿਆਰ 'ਤੇ ਆਲ਼ੀ ਗੱਲ ਨਾ ਕਰ...!'' ਸੂਬੇਦਾਰ ਨੇ ਉਸ ਨੂੰ ਵਰਜਿਆ।

ਸ਼ਰਮਾਂ ਵੀ ਚੁੱਪ ਗੜੁੱਪ ਹੀ ਸੀ। ਉਸ ਨੂੰ ਵੀ ਪਤਾ ਸੀ ਕਿ ਜੇ ਉਹ ਕੁਝ ਬੋਲਿਆ, ਜ਼ਖ਼ਮੀ ਅਤੇ ਲਹੂ ਲੁਹਾਣ ਮਨ ਦੀ 'ਭੜ੍ਹਾਸ' ਉਸ ਉਪਰ ਵੀ ਕੱਢੀ ਜਾਵੇਗੀ।

-''ਮੈਂ ਅੱਜ ਕੰਮ ਈ ਨ੍ਹੀ ਕਰਨਾ..!'' ਵੜੈਚ ਨੇ ਹੱਥ ਵਿਚ ਫੜੀ ਬਰੈੱਡ ਇਕ ਖੂੰਜੇ ਵਗਾਹ ਮਾਰੀ ਅਤੇ ਰੋਂਦਾ ਘਰ ਨੂੰ ਤੁਰ ਗਿਆ।

-''ਫ਼ੋਰਮੈਨ ਨੂੰ ਦੱਸ ਕੇ ਜਾਈਂ..!'' ਲਾਲ ਸਿੰਘ ਨੇ ਜਾਂਦੇ ਵੜੈਚ ਨੂੰ ਪਿੱਛੋਂ ਆਖਿਆ।

ਪਰ ਵੜੈਚ ਬਿਨਾ ਸੁਣੇਂ ਹੀ ਜਾ ਚੁੱਕਾ ਸੀ।

-''ਸੂਬੇਦਾਰਾ, ਤੂੰ ਆਖ ਕੇ ਆ ਫ਼ੋਰਮੈਨ ਨੂੰ, ਇਹਦੀ ਕੰਜਰ ਦੀ ਨੌਕਰੀ ਜਾਊ...!'' ਸ਼ਰਮਾਂ ਬੋਲਿਆ।

-''ਹੱਦੋਂ ਵੱਧ ਜਜ਼ਬਾਤੀ ਬੰਦੇ ਇਉਂ ਈ ਤਾਂ ਮਾਰ ਖਾਂਦੇ ਐ..!'' ਕਾਮਰੇਡ ਨੇ ਕਿਹਾ।

-''ਫ਼ੋਰਮੈਨ ਨੂੰ ਤਾਂ ਆਖ ਦਿੰਨੈਂ..! ਪਰ ਆਖੂੰ ਕੀ..?'' ਸੂਬੇਦਾਰ ਦੁਬਿਧਾ ਵਿਚ ਸੀ।

-''ਸੱਚੀ ਗੱਲ ਈ ਆਖ ਦੇ..! ਹੋਰ ਕੀ ਕਹਿਣੈਂ..?'' ਸ਼ਰਮਾਂ ਸਪੱਸ਼ਟ ਗੱਲ ਕਰਨ ਦਾ ਆਦੀ ਸੀ।

-''ਚੱਲ ਬਰੇਕ ਖ਼ਤਮ ਹੋ ਲੈਣ ਦੇ, ਫ਼ੇਰ ਆਖ ਦੇਈਂ..!'' ਲਾਲ ਸਿੰਘ ਬੋਲਿਆ।

-''ਇਹ ਦਰਬਾਰ ਸਾਹਿਬ 'ਤੇ ਹਮਲੇ ਆਲ਼ੀ ਗੱਲ ਈ ਐਸੀ ਭਿਆਨਕ ਬੀਤ ਗਈ ਜਾਂ ਕਹੋ ਬਿਤਾ ਦਿੱਤੀ ਗਈ ਕਿ ਹੁਣ ਆਪਣੇ ਭਾਈਚਾਰੇ ਵਿਚ ਵੀ ਵੰਡੀਆਂ ਪੈਣਗੀਆਂ..!'' ਘੋਰ ਉਦਾਸ ਕਾਮਰੇਡ ਨੇ ਆਪਣੇ ਤਜ਼ਰਬੇ ਅਨੁਸਾਰ ਦੱਸਿਆ।

-''ਇਹ ਤਾਂ ਦਿਸੀ ਈ ਜਾਂਦੈ..!'' ਸ਼ਰਮੇਂ ਨੇ ਕਾਮਰੇਡ ਦੀ ਗੱਲ ਦੀ ਗਵਾਹੀ ਭਰੀ।

-''ਅੱਗੇ ਖ਼ਾਲਿਸਤਾਨ ਦੀ ਗੱਲ ਗੁੱਝੀ ਚੱਲਦੀ ਸੀ, ਹੁਣ ਸ਼ਰੇਆਮ ਹਮਾਇਤ ਹੋਊ..!''

-''ਬਾਬਾ ਅੰਬੇਡਕਰ ਨੇ ਕਿਹੈ ਕਿ ਕਿਸੇ ਨੂੰ ਉਸ ਦੀ ਗੁਲਾਮੀ ਦਾ ਅਹਿਸਾਸ ਕਰਵਾ ਦਿਓ, ਅਜ਼ਾਦੀ ਅਗਲਾ ਆਪੇ ਈ ਲੈ ਲੈਂਦੈ! ਤੇ ਕਿਸੇ ਦੇ ਧਾਰਮਿਕ ਅਸਥਾਨ 'ਤੇ ਸਿੱਧਾ ਹਮਲਾ ਕਰਨਾ ਅਗਲੇ ਨੂੰ ਇਹੀ ਅਹਿਸਾਸ ਕਰਵਾਉਣਾ ਹੁੰਦੈ..!''

-''ਨਾ ਇਕ ਗੱਲ ਸੋਚਣ ਆਲ਼ੀ ਐ..! ਬਈ ਸੰਤਾਂ ਨੂੰ ਜਾਂ ਉਹਦੇ ਸਹਿਯੋਗੀਆਂ ਨੂੰ ਮਾਰਨ ਜਾਂ ਫੜਨ ਵਾਸਤੇ ਦਰਬਾਰ ਸਾਹਿਬ 'ਤੇ ਹਮਲਾ ਜ਼ਰੂਰੀ ਸੀ..?'' ਸੂਬੇਦਾਰ ਅੰਦਰ ਵੀ ਸਿੱਖ ਸ਼ਰਧਾ ਢੁੱਡਾਂ ਮਾਰਨ ਲੱਗ ਪਈ।

-"ਸੂਬੇਦਾਰ ਜੀ, ਇਹ ਸਭ ਸਿਆਸੀ ਸਟੰਟ ਨੇ..! ਅਗਲੀਆਂ ਵੋਟਾਂ ਜਿੱਤਣ ਲਈ ਅਗਲਿਆਂ ਨੂੰ ਕੋਈ ਮਸਲਾ ਵੀ ਤਾਂ ਚਾਹੀਦਾ ਸੀ...?"

-"ਪਰ ਲੋਕਾਂ ਦਾ ਤਾਂ ਘਾਣ ਹੋਊ ਨਾ ਕਾਮਰੇਡਾ...?" ਸੂਬੇਦਾਰ ਧਾਹ ਮਾਰਨ ਵਾਲ਼ਾ ਹੋ ਗਿਆ ਸੀ।

-"ਲੋਕ ਪੈਣ ਢੱਠੇ ਖ਼ੂਹ 'ਚ..! ਲੋਕਾਂ ਦੇ ਮਰਨ ਜਿਉਣ ਨਾਲ਼ ਸਿਆਸੀ ਲੋਕਾਂ ਨੂੰ ਕੀ ਲਾਕਾ ਦੇਕੈ..? ਉਹਨਾਂ ਨੇ ਵੋਟਾਂ ਖਰੀਆਂ ਕਰਨੀਐਂ ਤੇ ਚੱਲ ਮੇਰੇ ਭਾਈ..! ਲੋਕ ਭੈਣ ਦੇ ਵੜਨ ... 'ਚ!" ਸ਼ਰਮੇਂ ਨੇ ਕਿਹਾ।

-"ਹੁਣ ਹਿੰਦੂ ਸਿੱਖ ਦਾ ਮਸਲਾ ਵੀ ਬੜੀ ਤੇਜ਼ੀ ਨਾਲ ਉਠੂ..!" ਕਾਮਰੇਡ ਨੂੰ ਸਹੇ ਨਾਲ਼ੋਂ ਪਹੇ ਦਾ ਡਰ ਖਾਈ ਜਾ ਰਿਹਾ ਸੀ।

-"ਉਹ ਤਾਂ ਉਠੂ ਈ ਉਠੂ..! ਤੇ ਜਿਹੜਾ ਨਿਰਦੋਸ਼ਾਂ ਦਾ ਘਾਣ ਹੋਊ, ਉਹਨੂੰ ਕਿਹੜੇ ਖਾਤੇ ਪਾਵੇਂਗਾ ਕਾਮਰੇਡਾ..?" ਸ਼ਰਮੇਂ ਨੂੰ ਫ਼ਸਲ ਤਬਾਹ ਹੋਣ ਨਾਲ਼ੋਂ ਕਰੰਡ ਹੋਣ ਦਾ ਫ਼ਿਕਰ ਵੱਧ ਖਾ ਰਿਹਾ ਸੀ।

-"ਸ਼ਰਮਾਂ ਜੀ ਇਕ ਗੱਲ ਇਤਿਹਾਸਕ ਐ..! ਸਾਹਨਾਂ ਦੇ ਭੇੜ੍ਹ ਵਿਚ ਰਗੜਿਆ ਵਿਚਾਰੇ ਕਤੂਰੇ ਨੇ ਈ ਜਾਣੈਂ..! ਕਿਉਂ ਸੂਬੇਦਾਰ ਜੀ..? ਤੁਸੀਂ ਤਾਂ ਤੁਰੇ ਫ਼ਿਰੇ ਤੇ ਹੰਢੇ ਬੰਦੇ ਐਂ?"

-"ਕੋਈ ਸ਼ੱਕ ਨਹੀਂ ਕਾਮਰੇਡ ਜੀ..! ਘਾਣ ਤਾਂ ਆਮ ਜਨਤਾ ਦਾ ਹੋਣੈਂ! ਗੱਦੀਆਂ 'ਤੇ ਬੈਠਿਆਂ ਦਾ ਨਾ ਤਾਂ ਕੋਈ ਭਰਾ ਮਰਨੈਂ ਤੇ ਨਾ ਭਤੀਜਾ..! ਮਰਨੇ ਆਮ ਲੋਕ ਐ..!"

-"ਕੁਛ ਭਿੰਡਰਾਂ ਆਲ਼ਿਆਂ ਦੇ ਹਮਾਇਤੀ ਕਹਿ ਕੇ ਪੁਲ਼ਸ ਵੱਲੋਂ ਚੁੱਕ ਕੇ ਟੰਗੇ ਜਾਣਗੇ ਤੇ ਕੁਛ ਹਿੰਦੂ ਪੱਖੀ ਆਖ ਕੇ ਝਟਕਾ ਦਿੱਤੇ ਜਾਣਗੇ!"

-"ਘਾਣ ਦੋਨੀਂ ਪਾਸੀਂ ਬੇਦੋਸ਼ੇ ਲੋਕਾਂ ਦਾ..!"

-"ਪੰਜਾਬ 'ਚ ਤਾਂ ਹੁਣ ਗਦਰ ਮੱਚਣਾਂ ਈ ਮੱਚਣੈਂ..!"

-"ਇਹ ਤਾਂ ਲੋਹੇ 'ਤੇ ਲਕੀਰ ਐ..!"

ਸੂਬੇਦਾਰ ਫ਼ੋਰਮੈਨ ਨੂੰ ਅਮਨ ਵੜੈਚ ਬਾਰੇ ਦੱਸ ਆਇਆ।

ਫ਼ੋਰਮੈਨ ਨੇ ਵੀ ਬਹੁਤਾ ਕੋਈ ਗਿਲਾ ਨਾ ਕੀਤਾ। ਕੰਮ ਕਰਨ ਲਈ ਉਸ ਕੋਲ਼ ਬੰਦੇ ਬਹੁਤ ਸਨ।

ਸ਼ਾਮ ਨੂੰ ਅਮਨ ਵੜੈਚ ਨੇ ਲਾਲ ਸਿੰਘ ਦੇ ਘਰ ਫ਼ੋਨ ਕੀਤਾ।

ਫ਼ੋਨ ਮੁੰਡੇ ਜੱਸੀ ਨੇ ਚੁੱਕਿਆ ਅਤੇ ਬਾਪੂ ਨੂੰ ਫ਼ੜਾ ਦਿੱਤਾ।

-''ਭਾਅ ਜੀ, ਐਤਵਾਰ ਨੂੰ ਬਰੌਡਵੇਅ 'ਤੇ ਸਰਕਾਰ ਖ਼ਿਲਾਫ਼ ਮੁਜ਼ਾਹਰੈ ਤੇ ਤੁਸੀਂ ਪ੍ਰੀਵਾਰ ਸਮੇਤ ਜ਼ਰੂਰ ਪਹੁੰਚਣੈਂ..!'' ਵੜੈਚ ਨੇ ਇਕ ਤਰ੍ਹਾਂ ਨਾਲ਼ ਲਾਲ ਸਿੰਘ ਨੂੰ ਹੁਕਮੀਆ ਅੰਦਾਜ਼ ਵਿਚ ਆਖਿਆ।

-''ਲਾਜ਼ਮੀ ਪਹੁੰਚਾਂਗੇ ਬੜੈਚਾ..! ਸੂਬੇਦਾਰ ਹੋਰਾਂ ਨੂੰ ਆਖਤਾ..?''

-''ਨਹੀਂ, ਅਜੇ ਫ਼ੋਨ ਕਰਨੇ ਐਂ..! ਚੰਗਾ ਭਾਅ ਜੀ ਹੁਣ ਮੁਜ਼ਾਹਰੇ 'ਤੇ ਈ 'ਕੱਠੇ ਹੋਵਾਂਗੇ..!'' ਆਖ ਕੇ ਵੜੈਚ ਨੇ ਫ਼ੋਨ ਕੱਟ ਦਿੱਤਾ।

ਜਦ ਸ਼ਰਮੇਂ ਨੂੰ ਐਤਵਾਰ ਨੂੰ ਬਰੌਡਵੇਅ 'ਤੇ ਹੋਣ ਵਾਲ਼ੇ ਮਜ਼ਾਹਰੇ ਬਾਰੇ ਪਤਾ ਚੱਲਿਆ ਤਾਂ ਉਹ ਕਾਮਰੇਡ ਕੋਲ਼ ਚਲਾ ਗਿਆ।

-''ਕਿਵੇਂ ਐਂ ਕਾਮਰੇਡ..? ਚੱਲਣੈਂ ਮੁਜ਼ਾਹਰੇ 'ਤੇ?''

-''ਨਹੀਂ ਸ਼ਰਮਾਂ ਜੀ, ਜਾਣਾਂ ਤਾਂ ਨਹੀਂ ਸੀ, ਪਰ ਦੇਖਣਾ ਜ਼ਰੂਰ ਐ! ਹੋਵੇ ਚਾਹੇ ਕੁਛ ਵੀ ਨਾ, ਪਰ ਇਹ ਗੱਲ ਹੁਣ ਰਾਜ ਪਲਟੇ 'ਤੇ ਜਾ ਕੇ ਖੜੂ!'' ਕਾਮਰੇਡ ਅੰਦਰੋਂ ਪੁਰਾਣਾ ਇਤਿਹਾਸ ਬੋਲ ਰਿਹਾ ਸੀ!

ਐਤਵਾਰ ਦਾ ਦਿਨ ਸੀ।

ਮੌਸਮ ਵੀ ਸਾਫ਼ ਸੀ।

ਬਰੌਡਵੇਅ ਦੇ ਸ਼ੁਰੂ ਤੋਂ ਹੀ ਰੋਹ ਵਿਚ ਭੜ੍ਹਕੇ ਲੋਕ ਸੜਕਾਂ 'ਤੇ ਹੜ੍ਹ ਵਾਂਗ ਉੱਤਰ ਆਏ ਸਨ। ਹਰ ਇਕ ਦੇ ਹੱਥਾਂ ਵਿਚ ਕੇਸਰੀ ਝੰਡੀਆਂ ਸਨ। ਜਦ ਉਹਨਾਂ ਨੇ ਅੱਗੇ ਜਾ ਕੇ ਦੇਖਿਆ ਤਾਂ ਇਕ ਵੱਡੇ ਫ਼ਲੋਟ 'ਤੇ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂ ਵਾਲ਼ਿਆਂ, ਜਨਰਲ ਸੁਬੇਗ ਸਿੰਘ ਅਤੇ ਫ਼ੈਡਰੇਸ਼ਨ ਦੇ ਪ੍ਰਧਾਨ ਭਾਈ ਅਮਰੀਕ ਸਿੰਘ ਹੋਰਾਂ ਦੀਆਂ ਫ਼ੋਟੋਆਂ ਲੱਗੀਆਂ ਹੋਈਆਂ ਸਨ। ਜਦ ਉਹਨਾਂ ਨੇ ਹੋਰ ਅੱਗੇ ਹੋ ਕੇ ਲੰਮੀ ਨਜ਼ਰ ਮਾਰੀ ਤਾਂ ਬੀਬੀਆਂ ਸਰਕਾਰ ਦੇ ਪੁਤਲੇ ਨੂੰ ਜੁੱਤੀਆਂ ਨਾਲ਼ ਕੁੱਟ ਰਹੀਆਂ ਸਨ ਅਤੇ ''ਜਿੰਦਾਬਾਦ-ਮੁਰਦਾਬਾਦ'' ਦੇ ਨਾਅਰੇ ਮਾਰਦੀਆਂ 'ਸਿਆਪਾ' ਕਰ ਰਹੀਆਂ ਸਨ! ਫ਼ਲੋਟ ਦੇ ਪਿੱਛੇ ਆ ਰਹੇ ਕੁਝ ਸਿੰਘ ਮੌਜੂਦਾ ਸਰਕਾਰ ਦੇ ਖ਼ਿਲਾਫ਼ ਅਤੇ ਸੰਤ ਭਿੰਡਰਾਂ ਵਾਲ਼ਿਆਂ ਦੇ ਹੱਕ ਵਿਚ ਨਾਅਰੇ ਮਾਰ ਰਹੇ ਸਨ। ਉਹਨਾਂ ਦੇ ਹੱਥਾਂ ਵਿਚ ਸੰਤਾਂ ਅਤੇ ਕੁਝ ਹੋਰ ਸਿੰਘਾਂ ਦੀਆਂ ਆਦਮ ਕੱਦ ਫ਼ੋਟੋ ਫ਼ੜੀਆਂ ਹੋਈਆਂ ਸਨ। ਸ੍ਰੀ ਦਰਬਾਰ ਸਾਹਿਬ 'ਤੇ ਹਮਲੇ ਨਾਲ਼ ਕੌਮ ਦੇ ਮਨ ਦਾ ਮੌਸਮ ਹੀ ਇਤਨਾ ਬਦਲ ਗਿਆ ਸੀ ਕਿ ਜਿਹੜੇ ਦਾਹੜੀਆਂ ਕੱਟਦੇ ਸਨ, ਉਹਨਾਂ ਨੇ ਦਾਹੜੀਆਂ ਕੱਟਣੀਆਂ ਬੰਦ ਕਰ ਦਿੱਤੀਆਂ ਸਨ ਅਤੇ ਪੱਗਾਂ ਬੰਨ੍ਹਣੀਆਂ ਸ਼ੁਰੂ ਕਰ ਦਿੱਤੀਆਂ ਸਨ। ਜਿਹੜੇ ਪਹਿਲਾਂ ਹੀ ਪੱਗਾਂ ਬੰਨ੍ਹਦੇ ਸਨ, ਉਹ ਪੋਚਵੀਂ ਪੱਗ ਛੱਡ, ਗੋਲ਼ ਪੱਗਾਂ ਬੰਨ੍ਹਣ ਲੱਗ ਪਏ ਸਨ। ਜਿਹੜੇ ਪਹਿਲਾਂ ਹੀ ਗੋਲ਼ ਪੱਗਾਂ ਬੰਨ੍ਹਦੇ ਸਨ, ਉਹਨਾਂ ਨੇ ਅੰਮ੍ਰਿਤ ਛਕ ਕੇ ਕੇਸਰੀ ਦਸਤਾਰ ਸਜਾ ਲਈ ਸੀ ਅਤੇ

ਗਾਤਰੇ ਪਾ ਲਏ ਸਨ। ਜਿਹੜੇ ਪਹਿਲਾਂ ਹੀ ਗਾਤਰਾ ਪਾਉਂਦੇ ਸਨ, ਉਹਨਾਂ ਨੇ ਗਾਤਰੇ ਉਪਰੋਂ ਦੀ ਪਾਉਣੇ ਸ਼ੁਰੂ ਕਰ ਦਿੱਤੇ ਸਨ। ਜਿਹੜੇ ਪਹਿਲਾਂ ਹੀ ਗਾਤਰਾ ਉਪਰੋਂ ਦੀ ਪਾਉਂਦੇ ਸਨ, ਉਹਨਾਂ ਨੇ ਪੈਂਟ ਕਮੀਜ਼ ਦੀ ਜਗਾਹ ਲੰਮਾਂ ਚੋਲ਼ਾ ਪਾ ਲਿਆ ਸੀ!

ਕੌਮ ਦਾ ਬਦਲਾਅ ਦੇਖ ਕੇ ਕਾਮਰੇਡ ਦੰਗ ਸੀ!

-''ਲੈ ਅਸੀਂ ਖੇਤ 'ਚ ਦੋ ਇੱਟਾਂ ਦੀ ਮਟੀ ਢਾਹੁੰਣ ਲੱਗੇ ਵੀਹ ਸੋਚ ਵਿਚਾਰਾਂ ਕਰਦੇ ਐਂ, ਤੇ ਇਹ ਪੁੱਤ ਖਾਣੇਂ ਦਰਬਾਰ ਸਾਹਬ ਢਾਹ ਕੇ ਮਿੰਟ 'ਚ ਪਰ੍ਹੇ ਹੋਏ..! ਲੱਗਜੇ ਇਹਨਾਂ ਨੂੰ ਅੱਗ..!'' ਇਕ ਬਿਰਧ ਮਾਈ ਸਿਆਪਾ ਕਰਦੀ ਕਰਦੀ ਦਮ ਮਾਰਨ ਅਤੇ ਪਾਣੀਂ ਪੀਣ ਆਈ ਸੀ।

ਮੁਜ਼ਾਹਰਾਕਾਰੀਆਂ ਵੱਲੋਂ ਪੁਤਲਾ ਸਾੜਨ ਤੋਂ ਬਾਅਦ ਜਦ ਕਾਮਰੇਡ ਅਤੇ ਸ਼ਰਮਾਂ ਮੁੜਨ ਲੱਗੇ ਤਾਂ ਉਹਨਾਂ ਨੂੰ ਕਿਸੇ ਨੇ ਅਵਾਜ਼ ਮਾਰੀ। ਅਵਾਜ਼ ਜਾਣੀਂ ਪਹਿਚਾਣੀ ਸੀ। ਜਦ ਕਾਮਰੇਡ ਨੇ ਗਹੁ ਨਾਲ਼ ਦੇਖਿਆ ਤਾਂ ਅਮਨ ਵੜੈਚ ਛੋਟੀ-ਛੋਟੀ ਦਾਹੜੀ ਰੱਖੀ, ਕੇਸਰੀ ਪੱਗ ਬੰਨ੍ਹੀ ਖੜ੍ਹਾ ਮੁਸਕਰਾਈ ਜਾ ਰਿਹਾ ਸੀ।

-''ਬੜੈਚਾ ਤੂੰ ਕੀ ਭੇਸ ਧਾਰ ਗਿਆ...?''

-''ਰਸਤੇ ਈ ਬਦਲੇ ਐ, ਪਰ ਭਰਾ ਨ੍ਹੀ ਛੱਡੇ..! ਕਾਮਰੇਡ ਭਾਅ ਜੀ ਓਦਣ ਵਾਲ਼ੀ ਗਾਲ਼ ਕਰਕੇ ਮੁਆਫ਼ੀ ਬਖ਼ਸ਼ਿਓ..! ਮੇਰਾ ਮਨ ਦੁਖੀ ਸੀ, ਪਤਾ ਨਹੀਂ ਕੀ ਕੀ ਮੂੰਹ 'ਚੋਂ ਨਿਕਲ਼ ਗਿਆ..! ਮੁਆਫ਼ ਕਰਿਓ ਭਾਅ ਜੀ ਬਣਕੇ..!'' ਅਮਨ ਨੇ ਉਹਨਾਂ ਨੂੰ ਜੱਫ਼ੀ ਪਾ ਲਈ।

-''ਛੋਟੇ ਭਰਾਵਾਂ ਨੂੰ ਮੁਆਫ਼ੀ ਈ ਮੁਆਫ਼ੀ ਐ..! ਮੈਨੂੰ ਤੇਰੀ ਗੱਲ ਦਾ ਕੋਈ ਗੁੱਸਾ ਨਹੀਂ ਲੱਗਿਆ, ਮੈਂ ਤੇਰੇ ਮਨ ਦੀ ਭਾਵਨਾ ਸਮਝਦਾ ਸੀ, ਪਰ ਰਸਤਾ ਹੁਣ ਤੂੰ ਕਿਹੜਾ ਅਖ਼ਤਿਆਰ ਕਰ ਲਿਆ ਬੜੈਚਾ..?''

-''ਤੁਸੀਂ ਦੇਖ ਈ ਰਹੇ ਓ ਕਾਮਰੇਡ ਜੀ...!''

-''ਤੇਰੀ ਤਾਂ ਦਾਰੂ ਦੇਖ ਕੇ ਨੀਤ ਬੁੜ੍ਹਕਣ ਲੱਗ ਜਾਂਦੀ ਸੀ, ਉਹਦਾ ਕੀ ਬਣੂੰ..?'' ਸ਼ਰਮੇਂ ਨੇ ਟਾਂਚ ਕੀਤੀ।

-''ਦਾਰੂ ਮੁਰਗਾ ਸਭ ਬੰਦ..!'' ਵੜੈਚ ਨੇ ਪ੍ਰਣ ਕਰਨ ਵਾਲ਼ਿਆਂ ਵਾਂਗ ਕਿਹਾ।

-''ਇਹ ਰਸਤਾ ਬੜਾ ਬਿਖੜੇ ਪੈਂਡਿਆਂ ਆਲ਼ੈ ਬੜੈਚਾ, ਸੋਚ ਲੈ..!''

-''ਬੱਸ ਸੋਚ ਕਰ ਕੇ ਈ ਏਸ ਪਾਸੇ ਤੁਰੇ ਐਂ ਕਾਮਰੇਡ ਜੀ!'' ਤੇ ਵੜੈਚ ਨਾਅਰੇ ਮਾਰਦਾ ਇਕੱਠ ਵਿਚ ਜਾ ਰਲ਼ਿਆ।

-''ਮੈਂ ਕਿਹਾ ਸੀ ਨਾ ਸ਼ਰਮਾਂ ਜੀ...? ਬਈ ਫ਼ੌਜ ਦੇ ਇਸ ਐਕਸ਼ਨ ਨਾਲ਼ ਭਾਈਚਾਰੇ 'ਚ ਵੰਡੀਆਂ ਪੈਣਗੀਆਂ..? ਦੱਸੋ ਮੇਰੀ ਗੱਲ ਕੋਈ ਝੂਠ ਸੀ..?'' ਕਾਮਰੇਡ ਨੇ ਚੇਤਾ ਕਰਵਾਇਆ।

-''ਸੋਲ਼ਾਂ ਆਨੇਂ ਸੱਚ ਸੀ ਕਾਮਰੇਡਾ..! ਸੋਲ਼ਾਂ ਆਨੇ ਸੱਚ..!''

-''ਕਰੀ ਜਾਨੇ ਐਂ ਕਮਾਲਾਂ ਕਾਮਰੇਡ ਜੀ...? ਹੋਰ ਸ਼ਰਮਾਂ ਜੀ ਕੀ ਹਾਲ ਐ..?'' ਸੂਬੇਦਾਰ ਉਹਨਾਂ ਪਾਸ ਆ ਖੜ੍ਹਾ।

-''ਕਾਹਦੀਆਂ ਕਮਾਲਾਂ ਨੇ ਸੂਬੇਦਾਰ ਜੀ...? ਗੌਰਮਿੰਟ ਨੇ ਜਿਹੜੀ ਆਹ ਘੋਰ ਭੁੱਲ ਕੀਤੀ ਐ ਦਰਬਾਰ ਸਾਹਿਬ 'ਤੇ ਹਮਲਾ ਕਰਕੇ, ਇਹਦਾ ਅੰਜ਼ਾਮ ਸਾਰਾ ਦੇਸ਼ ਭੁਗਤੂਗਾ...!'' ਕਾਮਰੇਡ ਨੇ ਭਵਿੱਖਬਾਣੀ ਕੀਤੀ।

-''ਉਹ ਤਾਂ ਹੁਣ ਦਿਸੀ ਈ ਜਾਂਦੈ ਜੀ..!'' ਸੂਬੇਦਾਰ ਨੇ ਵੀ ਹਾਰੇ ਹੋਏ ਜੁਆਰੀਏ ਵਾਂਗ ਹੱਥ ਚੁੱਕ ਦਿੱਤੇ।

-''ਸੁਣਾ ਬਈ ਲਾਲ ਸਿਆਂ...?'' ਸੂਬੇਦਾਰ ਨੇ ਲਾਲ ਸਿੰਘ ਨੂੰ ਕੋਲ਼ ਆਉਂਦਾ ਦੇਖ ਕੇ ਕਿਹਾ।

-''ਕਾਹਦੀ ਗੱਲ ਐ ਸੂਬੇਦਾਰਾ..! ਮੈਂ ਤਾਂ ਰਾਤ ਦਾ ਕਮਲ਼ਾ ਹੋਣ ਆਲ਼ਾ ਹੋਇਆ ਪਿਐਂ..!'' ਉਹ ਬਹੁਤਾ ਹੀ ਦੁਖੀਆਂ ਵਾਂਗ ਬੋਲਿਆ।

-''ਕੀ ਗੱਲ ਹੋ ਗਈ..?''

-''ਮੇਰੇ ਘਰਆਲ਼ੀ ਦਰਬਾਰ ਸਾਹਿਬ 'ਤੇ ਹਮਲਾ ਹੋਇਆ ਸੁਣ ਕੇ ਪਹਿਲਾਂ ਤਾਂ ਪਿੱਟ ਸਿਆਪਾ ਜਿਆ ਕਰਦੀ ਰਹੀ..!''

-''ਮਨ ਤਾਂ ਹਰ ਬੰਦੇ ਦਾ ਦੁਖੀ ਐ ਲਾਲ ਸਿਆਂ, ਪਿੱਟ ਸਿਆਪਾ ਤਾਂ ਉਹਨੇ ਕਰਨਾ ਈ ਐਂ ਵਿਚਾਰੀ ਨੇ!''

-''ਫ਼ੇਰ ਕਹਿੰਦੀ ਮੈਂ ਇੰਡੀਆ ਜਾਣੈਂ ਦਰਬਾਰ ਸਾਹਿਬ ਦੇ ਦਰਸ਼ਣ ਕਰਨ..! ਮੈਂ ਕਿਹਾ ਪੰਜਾਬ 'ਚ ਅੱਗ ਮੱਚੀ ਪਈ ਐ, ਅਜੇ ਅੜਕ ਜਾਹ..! ਕੋਈ ਤੇਰੇ ਵੀ ਕੌਂਡੇ ਆਲ਼ੀ ਥਾਂ ਮਾਰੂ ਰੱਖ ਕੇ..!''

-''ਆਹੋ, ਬਚਾਓ ਵਿਚ ਈ ਬਚਾਓ ਐ..! ਅੱਜ ਕੱਲ੍ਹ ਬੰਦੇ ਦੀ ਕੁੱਤੇ ਜਿੰਨੀ ਕਦਰ ਨ੍ਹੀ..! ਹੁਣ ਤਾਂ ਫ਼ੜ ਕੇ ਧਰਮਰਾਜ ਦਾ ਦਰ ਈ ਦਿਖਾਉਂਦੇ ਐ..!''

-''ਹੁਣ ਕਹੀ ਜਾਊਗੀ ਖ਼ਾਲਿਸਤਾਨ ਬਿਨਾਂ ਸਾਡਾ ਸਰਨਾਂ ਨ੍ਹੀ..! ਮੈਂ ਕਿਹਾ ਖ਼ਾਲਿਸਤਾਨ ਥੋਡੇ ਬੁੜ੍ਹੇ ਦੀ ਜਾਇਦਾਦ ਐ ਨਾ, ਜੀਹਨੂੰ ਫ਼ੱਟ ਦੇਣੇਂ ਵੰਡਾ ਲਵੇਂਗੀ..? ਸਾਲੀ ਬਾਹਲ਼ਾ ਈ ਕਮਲ਼ ਜਿਆ ਮਾਰਨ ਲੱਗ ਜਾਂਦੀ ਐ ਕਦੇ ਕਦੇ, ਮੇਰਾ ਤਾਂ ਦਿਮਾਗ ਫ਼ਿਰਨ ਆਲ਼ਾ ਹੋਇਆ ਪਿਐ..!''

-"ਪਤੈ ਕੀ ਗੱਲ ਐ...?" ਸੂਬੇਦਾਰ ਨੇ ਉਸ ਨੂੰ ਸ਼ਾਂਤ ਜਿਹਾ ਕਰਨ ਦੇ ਰੌਂਅ ਵਿਚ ਆਖਿਆ।

-"ਮਾਨਸਿਕ ਤੌਰ 'ਤੇ ਫ਼ੱਟੜ ਬੰਦਾ ਜਿੱਥੇ ਵੱਸ ਹੁੰਦੈ, ਓਥੇ ਈ ਦਿਲ ਦਾ ਗੁੱਭ ਗੁਭਾਹਟ ਕੱਢਦੈ..! ਮਾਨਸਿਕ ਤੌਰ 'ਤੇ ਜ਼ਖ਼ਮੀਂ ਬੰਦੇ ਦਾ ਕਦੇ ਗੁੱਸਾ ਨਾ ਕਰੀਏ..!"

-"ਜਦੋਂ ਗੋਹਾ ਪੱਥ ਅਨਪੜ੍ਹ ਤੀਮੀਂ ਸਿਆਸੀ ਗੱਲਾਂ ਕਰੇ, ਤਾਂ ਗੁੱਸਾ ਤਾਂ ਆ ਈ ਜਾਂਦੈ ਕਾਮਰੇਟਾ..!"

-"ਉਏ ਚੱਲ ਤੂੰ ਬਹੁਤੀ ਗੱਲ ਦਿਲ 'ਤੇ ਨਾ ਲਾਇਆ ਕਰ..!" ਸੂਬੇਦਾਰ ਨੇ ਮਿੱਟੀ ਜਿਹੀ ਪਾਉਣ ਲਈ ਆਖਿਆ।

-"ਸਾਡੇ ਪਿੰਡ ਇਕ ਭਾਂਡੇ ਭੰਨ ਤੀਮੀਂ ਹੁੰਦੀ ਸੀ ਸੂਬੇਦਾਰ ਜੀ!"

-"ਅੱਛਾ..!"

-"ਉਹ ਰੱਬ ਵੱਲੋਂ ਕਿਤੇ ਕੈਨੇਡਾ ਚਲੀ ਗਈ..! ਕੈਨੇਡਾ ਬੇਰੀਆਂ ਤੋੜਦੀ ਤੋੜਦੀ ਜਦੋਂ ਤਿੰਨਾਂ ਕੁ ਸਾਲਾਂ ਬਾਅਦ ਪਿੰਡ ਆਈ ਤਾਂ ਵਿਹੜੇ 'ਚ ਖੜ੍ਹੀ ਕਿੱਕਰ ਵੱਲ ਹੱਥ ਕਰਕੇ ਪੁੱਛਦੀ ਐ, ਯੇਹ ਕੌਨ ਸਾ 'ਟਰੀ' ਹੈ...? ਉਹਦੇ ਘਰਵਾਲ਼ਾ ਸੀਗਾ ਸਿੱਧਾ ਸਾਧਾ ਜਿਆ ਬੰਦਾ..! ਉਹਨੂੰ ਆ ਗਿਆ ਗੁੱਸਾ..! ਉਹ ਆਖਣ ਲੱਗਿਆ, ਇਹ ਉਹ ਕਿੱਕਰ ਐ ਬਚਨੋਂ..! ਜੀਹਦੇ ਥੱਲੇ ਤੂੰ ਗੋਹਾ ਪੱਥਦੀ ਹੁੰਦੀ ਸੀ, ਤੇ ਆਹ ਉਹ ਖੁਰਨੀ ਐਂ, ਜੀਹਦੇ 'ਚ ਤੈਨੂੰ ਸੰਨ੍ਹੀ ਰਲ਼ਾਉਂਦੀ ਨੂੰ ਆਪਣੇ ਬਲ਼ਦ ਨੇ ਸਿੱਟ ਲਿਆ ਸੀ ਤੇ ਤੇਰਾ ਗੁੱਟ ਟੁੱਟ ਗਿਆ ਸੀ, ਸਮਝਗੀ...?"

ਸੂਬੇਦਾਰ ਉੱਚੀ-ਉੱਚੀ ਹੱਸ ਪਿਆ।

-"ਆਜੋ ਘਰੇ ਲੈ ਚੱਲੀਏ ਥੋਨੂੰ..?" ਲਾਲ ਸਿੰਘ ਨੇ ਦੂਰ ਖੜ੍ਹੇ ਸ਼ਰਮੇਂ ਅਤੇ ਕਾਮਰੇਡ ਨੂੰ ਸੁਲਾਹ ਮਾਰੀ।

-"ਨਹੀਂ ਕਦੇ ਫ਼ੇਰ ਸਹੀ ਲਾਲ ਸਿਆਂ..!"

-"ਤੁਸੀਂ ਸੂਬੇਦਾਰ ਜੀ, ਆਜੋ ਚਾਹ ਪਾਣੀਂ..?"

-"ਨਹੀਂ, ਬੱਸ ਜਿਉਂਦਾ ਵੱਸਦਾ ਰਹਿ..!"

ਲਾਲ ਸਿੰਘ ਘਰ ਨੂੰ ਤੁਰ ਆਇਆ।

ਘਰ ਜਾਂਦੇ ਨੂੰ ਅੱਗੇ ਮਾਮਾ ਭਾਨ ਸਿੰਘ ਆਇਆ ਬੈਠਾ ਸੀ। ਨਾਲ਼ ਲਾਲ ਸਿੰਘ ਦਾ ਮੁੰਡਾ ਜੱਸੀ ਵੀ ਮੁਰਕੜੀ ਜਿਹੀ ਮਾਰੀ ਬੈਠਾ ਸੀ।

ਉਸ ਨੇ ਜਾ ਕੇ ਭਾਨ ਸਿੰਘ ਦੇ ਗੋਡੀਂ ਹੱਥ ਲਾਏ।

-''ਉਏ ਕਾਹਨੂੰ ਤੂੰ ਐਨਾਂ ਭਾਰ ਚੜ੍ਹਾਉਨਾ ਹੁੰਨੈਂ ਕੰਜਰਾ..?'' ਭਾਨ ਸਿੰਘ ਨੇ ਲਾਡ ਜਿਹੇ ਨਾਲ਼ ਆਖਿਆ।

-''ਨਹੀਂ, ਤੁਸੀਂ ਵੱਡੇ ਥਾਂ ਓਂ ਮਾਮਾ ਜੀ..! ਹੋਰ ਸੁਣਾਓ..?''

-''ਸੁਣਾਉਣਾਂ ਕੀ ਐ ਭਾਣਜੇ...? ਆਹ ਦਰਬਾਰ ਸਾਹਬ 'ਤੇ ਲੱਗੀਆਂ ਗੋਲ਼ੀਆਂ ਤਾਂ ਮੈਨੂੰ ਇਉਂ ਲੱਗਦੀਐਂ, ਜਿਵੇਂ ਮੇਰੀ ਛਾਤੀ 'ਚ ਵੱਜੀਆਂ ਹੁੰਦੀਐਂ..!''

-''ਸਾਰਿਆਂ ਦੀ ਈ ਇਹ ਹਾਲਤ ਐ ਮਾਮਾ ਜੀ..! ਥੋਡੀ ਨੂੰਹ ਵੀ ਓਦਣ ਦੀ ਅਵਲ਼ੀਆਂ ਸਵਲ਼ੀਆਂ ਗੱਲਾਂ ਕਰਨੋਂ ਨ੍ਹੀ ਹਟਦੀ..! ਸਿਰ ਫ਼ਿਰਿਆਂ ਮਾਂਗੂੰ ਕਰੀ ਜਾਊਗੀ..! ਹੋਰ ਸਿੰਘਾਪੁਰ ਆਲ਼ਿਆਂ ਦਾ ਕੀ ਹਾਲ ਐ..? ਮੈਥੋਂ ਤਾਂ ਕੰਮਾਂ ਕਾਰਾਂ 'ਚ ਫ਼ੋਨ ਵੀ ਨ੍ਹੀ ਕਰਿਆ ਗਿਆ..।''

-''ਬੁੱਲੇ ਲੁੱਟਦੇ ਨੇ..! ਕੱਲ੍ਹ ਈ ਆਇਆ ਸੀ ਫ਼ੋਨ..!''

ਲਾਲ ਸਿੰਘ ਨੇ ਬੋਤਲ ਕੱਢ ਕੇ ਭਾਨ ਸਿੰਘ ਦੇ ਅੱਗੇ ਧਰ ਦਿੱਤੀ।

-''ਪ੍ਰੀਵਾਰ ਅੱਜ ਘਰੇ ਨ੍ਹੀ ਦੀਂਹਦਾ..?''

-''ਜਿੱਦਣ ਦਾ ਅੰਮ੍ਰਿਤਸਰ ਹਮਲਾ ਹੋਇਐ, ਥੋਡੀ ਭਾਣਜ ਨੂੰਹ ਤਾਂ ਓਸ ਦਿਨ ਦੀ ਘਰੇ ਨ੍ਹੀ ਵੜਦੀ, ਗੁਰੂ ਘਰ ਈ ਸੇਵਾ ਕਰਦੀ ਰਹਿੰਦੀ ਐ ਤੇ ਨਾਲ਼ੇ ਕੱਢਦੀ ਐ ਗਾਲ਼ਾਂ ਗੌਰਮਿੰਟ ਨੂੰ..!''

ਪੈੱਗ ਪੀਂਦਾ ਭਾਨ ਸਿਉਂ ਹੱਸ ਪਿਆ।

-''ਲੁਧਿਆਣੇਂ ਤੋਂ ਫ਼ੋਨ ਫ਼ਾਨ ਤਾਂ ਨ੍ਹੀ ਆਇਆ ਕੁੜੀ ਦਾ..?'' ਭਾਨ ਸਿੰਘ ਮੁੱਛਾ ਸਵਾਰਦਾ ਹੋਇਆ ਬੋਲਿਆ।

-''ਨਹੀਂ ਆਇਆ ਨ੍ਹੀ..! ਚਿੱਠੀ ਚੁੱਠੀ ਵੀ ਨ੍ਹੀ ਆਈ...!''

-''ਭਾਣਜੇ..! ਤੂੰ ਪੈੱਗ ਸ਼ੈੱਗ ਲਾ ਕੇ ਕਾਇਮ ਹੋ, ਇਕ ਗੱਲ ਕਰਨੀਂ ਐਂ ਤੇਰੇ ਨਾਲ਼...!'' ਭਾਨ ਸਿੰਘ ਨੇ ਲਾਲ ਸਿੰਘ ਨੂੰ ਤਾੜ ਕੇ ਜਿਹੇ ਕਿਹਾ।

-''ਕਿਉਂ ਸੁੱਖ ਐ ਮਾਮਾ ਜੀ..?'' ਲਾਲ ਸਿੰਘ ਪ੍ਰੇਸ਼ਾਨ ਜਿਹਾ ਹੋ ਗਿਆ।

-''ਸੁੱਖ ਈ ਐ...! ਤੂੰ ਪੈੱਗ ਸ਼ੈਗ ਲਾ ਤੇ ਚੱਲ ਆਪਾਂ ਬਾਹਰ ਗੇੜਾ ਛੇੜਾ ਦੇ ਕੇ ਆਈਏ..!''

ਲਾਲ ਸਿੰਘ ਨੇ ਪੈੱਗ ਲਾ ਲਿਆ। ਇਕ ਭਾਨ ਸਿੰਘ ਨੇ ਵੀ ਚਾੜ੍ਹ ਲਿਆ ਅਤੇ ਉਹ ਬਾਹਰ ਨਿਕਲ਼ ਗਏ।

ਜੱਸੀ ਘਰ ਹੀ ਸੀ।

ਕਿਸ਼ਤ 18

ਪਾਰਕ ਵਿਚ ਜਾ ਕੇ ਭਾਨ ਸਿੰਘ ਨੇ ਲਾਲ ਸਿੰਘ ਦੀ ਸੱਸ ਦੀ ਆਈ ਚਿੱਠੀ ਉਸ ਨੂੰ ਫ਼ੜਾ ਦਿੱਤੀ। ਚਿੱਠੀ ਭਾਨ ਸਿੰਘ ਦੇ ਨਾਂ ਹੀ ਆਈ ਸੀ। ਸੱਸ ਨੇ ਇਹ ਚਿੱਠੀ ਕਿਸੇ ਤੋਂ ਅੱਤ ਸੰਖੇਪ ਲਿਖਵਾਈ ਸੀ। ਉਸ ਵਿਚ ਸਿਰਫ਼ ਐਨਾਂ ਹੀ ਲਿਖਿਆ ਹੋਇਆ ਸੀ, ''ਸਤਿਕਾਰਯੋਗ ਭਾਨ ਸਿੰਘ ਜੀ, ਸਤਿ ਸ੍ਰੀ ਅਕਾਲ! ਆਪਣੀ ਕੁੜੀ ਰਮਣੀਕ ਦੇ ਚਾਲੇ ਚੰਗੇ ਨਹੀਂ! ਉਹ ਪੜ੍ਹਦੀ ਘੱਟ ਤੇ ਲਿੱਚ-ਗੜਿੱਚੀਆਂ ਜ਼ਿਆਦਾ ਕਰਦੀ ਹੈ। ਭਾਨ ਸਿਆਂ, ਚੋਰ ਦੀ ਮਾਂ ਤੇ ਕੋਠੀ 'ਚ ਮੂੰਹ! ਦੱਸਦੀ ਨੂੰ ਸ਼ਰਮ ਆਉਂਦੀ ਹੈ ਕਿ ਆਪਣੀ ਮਣੀਂ ਤਾਂ ਹੁਣ ਸਾਰੀ ਸਾਰੀ ਰਾਤ ਕੋਠੀ ਵਿਚ ਕੰਮ ਕਰਦੇ ਭਈਏ ਨਾਲ਼ ਹੀ ਉਹਦੇ ਕਮਰੇ 'ਚ ਪਈ ਰਹਿੰਦੀ ਹੈ! ਇਹ ਕਾਲਜ ਘੱਟ ਜਾਂਦੀ ਹੈ ਅਤੇ ਸਿਨਮਿਆਂ ਵਿਚ ਭਈਏ ਨਾਲ਼ ਫ਼ਿਲਮਾਂ ਵੱਧ ਦੇਖਦੀ ਹੈ! ਭਈਆ ਵੀ ਮੇਰਾ ਹੁਣ ਡਰ ਡੁੱਕਰ ਨਹੀਂ ਮੰਨਦਾ, ਸਾਰੀ ਸਾਰੀ ਰਾਤ ਕੁੜੀ ਨੂੰ ਨਾਲ਼ ਲੈ ਕੇ ਪਿਆ ਰਹਿੰਦੈ! ਇਹਨੂੰ ਤੁਸੀਂ ਆਪ ਆ ਕੇ ਸਾਂਭੋ ਭਾਈ! ਜਾਂ ਇਹਨੂੰ ਬਾਹਰ ਬੁਲਾ ਲਵੋ! ਫ਼ੇਰ ਨਾ ਕਿਹੋ ਬਈ ਦੱਸਿਆ ਨਹੀਂ! ਮੈਂ ਬਥੇਰੀ ਕੋਸ਼ਿਸ਼ ਕੀਤੀ ਸਮਝਾਉਣ ਦੀ! ਪਰ ਇਹ ਕਿਸੇ ਦੀ ਗੱਲ ਸੁਣਦੇ ਹੀ ਨਹੀਂ! ਮੈਨੂੰ ਤਾਂ ਟੁੱਕ 'ਤੇ ਡੇਲਾ ਈ ਸਮਝਦੇ ਐ! ਹੁਣ ਤਾਂ ਭਈਆ ਵੀ ਜਮਾਈ ਬਣ ਕੇ ਕੁੜੀ ਦੇ ਨਾਲ਼ ਇਕ ਥਾਲ਼ੀ 'ਚ ਰੋਟੀ ਖਾਂਦੈ! ਜੇ ਮੈਂ ਆਪਣੀ ਅਣਖ਼ ਇੱਜ਼ਤ ਦਾ ਵਾਸਤਾ ਪਾਵਾਂ ਤਾਂ ਮਣੀਂ ਮੇਰੀ ਬੇਪਤੀ ਕਰਨ ਲੱਗੀ ਵੀ ਮਿੰਟ ਨਹੀਂ ਲਾਉਂਦੀ...!'' ਸਾਰੀ ਚਿੱਠੀ ਲਾਲ ਸਿੰਘ ਤੋਂ ਪੜ੍ਹ ਨਾ ਹੋਈ। ਉਸ ਦਾ ਜਿਗਰਾ ਕਿਰ ਗਿਆ। ਪਰ ਜਿੰਨੀਂ ਕੁ ਪੜ੍ਹੀ ਸੀ, ਪੜ੍ਹ ਕੇ ਲਾਲ ਸਿੰਘ ਦੇ ਥੰਮ੍ਹ ਹਿੱਲ ਗਏ! ਸਿਰ ਨੂੰ ਘੁਮੇਰ ਆਈ ਅਤੇ ਉਹ ਭਾਨ ਸਿੰਘ ਦੇ ਮੋਢੇ ਦਾ ਸਹਾਰਾ ਲੈ ਪਾਰਕ ਦੇ ਬੈਂਚ ਉਪਰ ਹੀ ਬੈਠ ਗਿਆ। ਉਸ ਦਾ ਸਾਰਾ ਸਰੀਰ 'ਝਰਨ-ਝਰਨ' ਕਰੀ ਜਾ ਰਿਹਾ ਸੀ! ਪਾਰਕ ਉਸ ਅੱਗੇ ਊਰੀ ਵਾਂਗ ਘੁਕ ਰਹੀ ਸੀ!

-''ਇਹਦਾ ਕੀ ਹੱਲ ਕਰੀਏ ਮਾਮਾ ਜੀ..? ਇਹ ਤਾਂ ਨਵਾਂ ਈ ਪੱਥਰ ਸਿਰ 'ਚ ਆ ਵੱਜਿਆ..?'' ਲਾਲ ਸਿੰਘ ਜਿਵੇਂ ਖ਼ੂਹ ਵਿਚੋਂ ਬੋਲਿਆ ਸੀ।

-''ਟੂ ਬੀ ਵੈਰ੍ਹੀ ਔਨੈਸਟ...! ਜੇ ਕੋਈ ਜੱਟ ਜ਼ਿੰਮੀਦਾਰ ਵੀ ਹੁੰਦਾ, ਓਹ ਜਾਣੇਂ ਆਨੰਦ ਕਾਰਜ ਵੀ ਕਰ ਦਿੰਦੇ ਲਾਲ ਸਿਆਂ..! ਪਰ ਹੁਣ ਭੈਣ ਦੇ ਲੱਕੜ ਭਈਏ ਨਾਲ਼ ਤਾਂ ਫ਼ੇਰੇ ਕਰਨੋਂ ਰਹੇ..! ਦੁਨੀਆਂ ਕੀ ਆਖੂਗੀ..?'' ਭਾਨ ਸਿੰਘ ਵੀ ਅੱਕੀਂ ਪਲ਼ਾਹੀਂ ਹੱਥ ਮਾਰ ਰਿਹਾ ਸੀ। ਗੱਲ ਦਾ ਸਿਰਾ ਉਸ ਨੂੰ ਵੀ ਕੋਈ ਨਜ਼ਰ ਨਹੀਂ ਆਉਂਦਾ ਸੀ! ਇਸੇ ਕਰਕੇ ਤਾਂ ਉਹ ਲਾਲ ਸਿੰਘ ਦੇ ਕੋਲ਼ ਆਇਆ ਸੀ। ਨਹੀਂ ਤਾਂ ਜੇ ਉਸ ਦੇ ਕੋਈ ਵੱਸ ਦੀ ਗੱਲ ਹੁੰਦੀ ਤਾਂ ਉਹ ਲਾਲ ਸਿੰਘ ਕੋਲ਼ ਕਦੇ ਨਾ ਆਉਂਦਾ! ਆਪ ਹੀ ਗੱਲ ਕਿਸੇ ਤਣ ਪੱਤਣ ਲਾ ਦਿੰਦਾ! ਧੀਆਂ ਦੇ ਬੁਰੇ ਦੁੱਖਾਂ ਨੂੰ ਉਹ ਬੜੀ ਚੰਗੀ ਤਰ੍ਹਾਂ ਜਾਣਦਾ ਸੀ। ਧੀ ਪੱਖੋਂ ਉਸ ਦੇ ਕਾਲ਼ਜੇ ਸੱਲ ਵੀ ਪੈ ਹਟਿਆ ਸੀ। ਉਹ ਲਾਲ ਸਿੰਘ ਨੂੰ ਦੱਸ ਕੇ ਉਸ ਦਾ ਦਿਲ ਛਲਣੀਂ ਨਹੀਂ ਕਰਨਾ ਚਾਹੁੰਦਾ ਸੀ। ਪਰ ਦੱਸਣ ਤੋਂ ਬਿਨਾ ਉਸ ਕੋਲ਼ ਕੋਈ ਚਾਰਾ ਨਹੀਂ ਬਚਿਆ ਸੀ!

-''ਮਾਮਾ ਜੀ, ਕੋਠੀ ਦਾ ਸਿਆਪਾ ਤਾਂ ਆਪਾਂ ਤਾਂ ਖੜ੍ਹਾ ਕੀਤਾ ਸੀ ਬਈ ਚਾਰ ਅੱਖਰ ਹੋਰ ਪੜ੍ਹ ਲਊਗੀ, ਪਰ ਐਸ ਕਰਤੂਤ ਦਾ ਕੀ ਪਤਾ ਸੀ ਬਈ ਸਹੁਰੀ ਕੱਛ 'ਚੋਂ ਮੂੰਗਲ਼ਾ ਈ ਕੱਢ ਮਾਰੂਗੀ..?'' ਲਾਲ ਸਿੰਘ ਪਿੱਟਣ ਵਾਲ਼ਾ ਹੋਇਆ ਬੈਠਾ ਸੀ।

-''ਤੂੰ ਬਾਹਲ਼ਾ ਪਸ਼ੇਮਾਨ ਨਾ ਹੋ..! ਇਹਦਾ ਹੱਲ ਆਪਾਂ ਨੂੰ ਸ਼ਾਂਤਮਈ ਲੱਭਣਾ ਪੈਣੈਂ ਭਾਣਜੇ..!''

-''ਮਾਮਾ ਜੀ ਇਕ ਗੱਲ ਹੋਰ ਐ..!''

-''ਬੋਲ...?''

-''ਪੰਜਾਬ 'ਚ ਅੱਗ ਮੱਚੀ ਪਈ ਐ, ਆਪਾਂ ਦੇ ਕੇ ਕਿਸੇ ਨੂੰ ਪੰਜਾਹ ਹਜਾਰ ਰੁਪਈਆ, ਊਂਈ ਨਾ ਘੋਗਾ ਚਿੱਤ ਕਰਵਾ ਦੇਈਏ ਦੋਨਾਂ ਦਾ..? ਅੱਤਵਾਦ ਚੱਲਦਾ ਈ ਐ, ਰਾਮ ਰੌਲ਼ੇ 'ਚ ਕੀਹਨੇ ਪੁੱਛਣੈਂ..?'' ਲਾਲ ਸਿੰਘ ਬੁਰੀ 'ਤੇ ਆਇਆ ਪਿਆ ਸੀ।

-''ਭਾਣਜੇ..! ਇਹ ਗੱਲ ਕਦੇ ਭੁੱਲ ਕੇ ਵੀ ਨਾ ਸੋਚੀਂ..! ਮਾਰ ਕੇ ਬੰਦਾ ਖਪਾਉਣਾ ਬਹੁਤ ਔਖੈ...! ਜੇ ਖਪ ਵੀ ਗਿਆ ਤਾਂ ਪਚਾਉਣਾ ਬਹੁਤ ਮੁਸ਼ਕਲ ਐ..! ਕਤਲ ਵੀ ਕਿਤੇ ਗੁੱਝੇ ਰਹੇ ਐ..? ਅੱਜ ਰਾਮ ਰੌਲ਼ੈ, ਕੱਲ੍ਹ ਨੂੰ ਬੰਦ ਹੋਜੂ...! ਜੇ ਕੱਲ੍ਹ ਨੂੰ ਅਗਲੇ ਤੈਨੂੰ ਬਲੈਕ ਮੇਲ ਕਰਨ ਲੱਗ ਪਏ, ਫ਼ੇਰ..? ਫ਼ੇਰ ਜਾਨ ਹੋਰ ਔਖੀ ਹੋਊ..! ਇਹ ਦੋ-ਮੂੰਹੀਂ ਦੁਨੀਆਂ ਬੜੀ ਭੈਣ ਚੋਦ ਐ..! ਕਦੇ ਕਿਸੇ 'ਤੇ ਧਿਜ ਕੇ ਐਹੋ ਜਿਆ ਕਦਮ ਨਾ ਚੱਕਲੀਂ, ਅਗਲੇ ਸਾਰੀ ਉਮਰ ਤੇਰੇ ਗਲ਼ 'ਗੂਠਾ ਦੇਈ ਰੱਖਣਗੇ..! ਭਰੀ ਚੱਲੀਂ ਪੈਸੇ ਸਾਰੀ ਉਮਰ..! ਤੇ ਨਾਲ਼ੇ ਮਨ ਦੁਖੀ..! ਨਾਲ਼ੇ ਹੁਣ ਤਾਂ ਕਿਸੇ ਨੂੰ ਪਤੈ, ਕਿਸੇ ਨੂੰ ਨਹੀਂ ਪਤਾ..? ਪਰ ਫੇਰ ਤਾਂ ਢੋਲ ਵੱਜ ਜਾਣਗੇ..! ਕਿਉਂ ਆਬਦਾ ਝੱਗਾ ਆਪ ਚੱਕ ਕੇ ਢਿੱਡ ਨੰਗਾ ਕਰਦੈਂ..?''

-''........।'' ਲਾਲ ਸਿੰਘ ਨਿਰੁੱਤਰ ਹੋ ਗਿਆ। ਭਾਨ ਸਿੰਘ ਦੀ ਗੱਲ ਟਿਕਾਣੇਂ ਦੀ ਸੀ।

ਕਾਫ਼ੀ ਚਿਰ ਭਾਨ ਸਿੰਘ ਵੀ ਨਾ ਬੋਲਿਆ। ਉਹ ਘਰ ਨੂੰ ਆ ਗਏ। ਲਾਲ ਸਿੰਘ ਅਤੇ ਭਾਨ ਸਿੰਘ ਨੇ ਇਕ-ਇਕ ਪੈੱਗ ਹੋਰ ਲਾਇਆ। ਇਤਨੇ ਨੂੰ ਲਾਲ ਸਿੰਘ ਦੇ ਘਰਵਾਲ਼ੀ ਜੀਤ ਕੌਰ ਵੀ ਆ ਗਈ। ਉਸ ਨੇ ਆਉਣ ਸਾਰ "ਵਾਹਿਗੁਰੂ ਜੀ ਕਾ ਖ਼ਾਲਸਾ।। ਵਾਹਿਗੁਰੂ ਜੀ ਕੀ ਫ਼ਤਹਿ।।" ਦਾ ਜੈਕਾਰਾ ਗਜਾਇਆ। ਜੀਤ ਕੌਰ ਦੇ ਸਿਰ 'ਤੇ ਕੇਸਰੀ ਦੁਪੱਟਾ ਲਿਆ ਹੋਇਆ ਸੀ। ਭਾਨ ਸਿੰਘ ਨੇ ਸਿਰਫ਼ "ਫ਼ਤਹਿ ਭਾਈ" ਆਖ ਕੇ ਹੀ ਉੱਤਰ ਦਿੱਤਾ। ਹੋਰ ਉਹ ਕੁਝ ਨਹੀਂ ਬੋਲਿਆ ਸੀ। ਉਹ ਕੁੜੀ ਵਾਲ਼ੇ ਦੁਖਾਂਤ ਕਰਕੇ ਦੁਖੀ ਸੀ। ਲਾਲ ਸਿੰਘ ਵੀ ਚੁੱਪ ਸੀ। ਉਸ ਨੇ ਘਰਵਾਲ਼ੀ ਨਾਲ਼ ਜ਼ੁਬਾਨ ਵੀ ਸਾਂਝੀ ਨਹੀਂ ਕੀਤੀ ਸੀ। ਉਹ ਚੁੱਪ ਗੜੁੱਪ ਸੋਫ਼ੇ 'ਤੇ ਬੈਠਾ ਸੀ।

-"ਹੋਰ ਭਾਈ ਜੀਤ ਕੁਰੇ, ਕੀ ਹਾਲ ਚਾਲ ਐ..?" ਭਾਨ ਸਿੰਘ ਬੋਲਿਆ।

-"ਹਾਲ ਚਾਲ ਥੋਨੂੰ ਦਿਸੀ ਜਾਂਦੇ ਐ ਮਾਮਾ ਜੀ..! ਹੁਣ ਆਪਣਾ ਸਿੱਖਾਂ ਦਾ ਖ਼ਾਲਸਤਾਨ ਬਿਨਾਂ ਸਰਨਾਂ ਨ੍ਹੀ..! ਦੇਖ ਲਓ ਗੌਰਮਿਲਟ ਨੇ ਕਿੱਡਾ ਹੱਲਾ ਗੁੱਲਾ ਕਰਤਾ ਗੁਰੂ ਦੇ ਘਰ 'ਤੇ..!" ਅਜੇ ਜੀਤ ਕੌਰ ਬੋਲੀ ਹੀ ਸੀ ਕਿ ਲਾਲ ਸਿੰਘ ਨੇ 'ਠਾਹ' ਕਰਦਾ ਥੱਪੜ ਉਸ ਦੇ ਮੂੰਹ 'ਤੇ ਜੜ ਦਿੱਤਾ। ਜੀਤ ਕੌਰ ਡਿਗਦੀ ਮਸਾਂ ਹੀ ਬਚੀ। ਲਾਲ ਸਿੰਘ ਇਕ ਹੋਰ ਮਾਰਨ ਲੱਗਿਆ ਤਾਂ ਭਾਨ ਸਿੰਘ ਨੇ ਜੱਫ਼ਾ ਮਾਰ ਕੇ ਫੜ ਲਿਆ। ਮਾਂ ਦੇ ਛਿੱਤਰ ਪੈਂਦੇ ਦੇਖ ਜੁਆਕ ਡਾਡਾਂ ਮਾਰਨ ਲੱਗ ਪਏ। ਜੀਤ ਕੌਰ ਔਖੇ ਔਖੇ ਸਾਹ ਲੈ ਰਹੀ ਸੀ।

-"ਤੂੰ ਖ਼ਾਲਸਤਾਨ ਦੇ ਨਾਂ ਤੋਂ ਚਿੜਦੈਂ..? ਖ਼ਾਲਸਤਾਨ ਦੇ ਖ਼ਿਲਾਫ਼ ਐਂ..? ਇਹਦਾ ਨਤੀਜਾ ਪਤਾ ਕੀ ਲਿਕਲੂ ਬੰਦਿਆ..?"

ਮਾਮੇ ਦੇ ਜੱਫ਼ੇ 'ਚੋਂ ਨਿਕਲ਼ ਕੇ ਲਾਲ ਸਿੰਘ ਨੇ ਜੀਤ ਕੌਰ ਦੇ ਦੋ-ਤਿੰਨ ਹੋਰ ਜੜ ਦਿੱਤੀਆਂ।

ਮਾਮੇਂ ਨੇ ਫ਼ਿਰ ਲਾਲ ਸਿੰਘ ਨੂੰ ਅੰਨ੍ਹੇਂ ਵਾਲ਼ਾ ਜੱਫ਼ਾ ਮਾਰ ਲਿਆ।

-"ਗੋਹਾ ਪੱਥ ਬੇਅਕਲ ਰੰਨੇਂ..! ਖ਼ਾਲਸਤਾਨ ਤਾਂ ਤੇਰੀ ਕੁੜੀ ਈ ਬਥੇਰਾ ਬਣਾਈ ਜਾਂਦੀ ਐ ਭੈਣ ਚੋਦ ਭਈਏ ਨਾਲ਼ ਰਲ਼ਕੇ..! ਤੈਥੋਂ ਤੇਰਾ ਘਰ ਸੰਭਦਾ ਨ੍ਹੀ, ਬਣਾਉਣ ਤੁਰਪੀ ਤੂੰ ਖ਼ਾਲਸਤਾਨ..! ਤੂੰ ਆਬਦੇ ਜੁਆਕ ਈ ਸਾਂਭਲੇਂ ਵਾਹ ਭਲੀ ਐ ਕੁੱਤੀਏ..!" ਲਾਲ ਸਿੰਘ ਮਾਮੇਂ ਦੇ ਜੱਫ਼ੇ ਵਿਚ ਇਲਤੀ ਜੁਆਕ ਵਾਂਗੂੰ ਧਰਲ਼ੀਆਂ ਮਾਰੀ ਜਾ ਰਿਹਾ ਸੀ। ਸਿਰੇ ਦੀ ਗੱਲ ਸੁਣ ਕੇ ਜੀਤ ਕੌਰ ਵੀ ਸੀਤ ਹੋ ਗਈ। ਕੁੜੀ ਅਜੇ ਵੀ ਚੰਘਿਆੜਾਂ ਮਾਰੀ ਜਾ ਰਹੀ ਸੀ। ਇਕ ਖੂੰਜੇ ਖੜ੍ਹਾ ਜੱਸੀ ਲਾਲ ਸਿੰਘ ਨੂੰ ਮਾਂਵਾਂ ਭੈਣਾਂ ਦੀਆਂ ਗਾਲ਼ਾਂ ਕੱਢੀ ਜਾ ਰਿਹਾ ਸੀ।

-"ਕੀ ਗੱਲ ਹੋ ਗਈ ਮਾਮਾ ਜੀ..? ਇਹ ਤਾਂ ਭੜਥੂ ਬੰਦੈ..! ਕਲੇਸ਼ ਈ ਪਾਊ..! ਤੁਸੀਂ ਮੈਨੂੰ ਸਾਰੀ ਗੱਲ ਦੱਸੋ..!" ਉਹ ਸਿਰ 'ਤੇ ਦੁਪੱਟਾ ਲੈਂਦੀ ਭਾਨ ਸਿੰਘ ਕੋਲ਼ ਆ ਬੈਠੀ। ਚੰਦਰੀ ਜਿਹੀ ਗੱਲ ਸੁਣ ਕੇ ਜੀਤ ਕੌਰ ਨੂੰ ਲਾਲ ਸਿੰਘ ਦੀ ਕੁੱਟ ਭੁੱਲ ਗਈ ਸੀ।

-''ਪੂਰੀ ਗੱਲ ਤਾਂ ਭਾਈ ਤੂੰ ਆਬਦੀ ਮਾਂ ਨੂੰ ਈ ਫ਼ੋਨ ਕਰਕੇ ਪੁੱਛ ਲਈਂ..! ਮੈਨੂੰ ਤਾਂ ਆਹ ਲੰਡੀ ਜੀ ਚਿੱਠੀ ਆਈ ਐ, ਕੁੜੀ ਦੇ ਚਾਲੇ ਵਿਗੜੇ ਹੋਏ ਐ ਤੇ ਉਹ..! ਬੱਸ ਤੂੰ ਲੁਧਿਆਣੇਂ ਫ਼ੋਨ ਕਰਕੇ ਆਪ ਈ ਪੁੱਛ ਲਈਂ ਭਾਈ, ਕਾਹਤੋਂ ਮੈਥੋਂ ਬਾਹਲ਼ਾ ਅਖਵਾਉਂਦੀ ਐਂ..?''

ਪੈਂਦੀ ਸੱਟੇ ਹੀ ਜੀਤ ਕੌਰ ਨੇ ਆਪਣੀ ਕੁੜੀ ਨੂੰ ਆਖ ਲੁਧਿਆਣੇਂ ਬੇਬੇ ਨੂੰ ਫ਼ੋਨ ਮਿਲ਼ਾ ਲਿਆ।

-''ਹਾਅਲੋ...!'' ਅੱਗਿਓਂ ਬੇਬੇ ਦੀ ਬੁੱਢੀ ਅਵਾਜ਼ ਸੀ।

-''ਕੀ ਹਾਲ ਐ ਬੇਬੇ...?'' ਜੀਤ ਕੌਰ ਨੇ ਪੁੱਛਿਆ।

-''ਕੁਛ ਨ੍ਹੀ ਹਾਲ ਜੀਤੋ..! ਬੁਰੇ ਹਾਲ ਤੇ ਬੌਂਕੇ ਦਿਹਾੜੇ ਐ..! ਆਪਣੀ ਮਣੀਂ ਤਾਂ ਬੱਈਏ ਨਾਲ਼ ਖੇਹ ਖਾਂਦੀ ਫ਼ਿਰਦੀ ਐ..! ਇਹਦਾ ਕੁਛ ਕਰੋ ਭਾਈ..! ਮੇਰੇ ਤੋਂ ਨ੍ਹੀ ਸੰਭਦੀ ਇਹੇ..! ਜੇ ਕੁਛ ਕਹੀਏ ਤਾਂ ਓਸ ਗੱਲ ਦੇ ਆਖਣ ਮਾਂਗੂੰ, ਵੱਢਣ ਆਉਂਦੀ ਐ...!''

-''..........।'' ਜੀਤ ਕੌਰ ਠਠੰਬਰ ਗਈ।

-''ਉਹ ਤਾਂ ਕਿਤੇ ਮਾਰ ਫੜਕੇ ਬੱਈਏ ਨਾਲ਼ ਸਿਲਮਾਂ ਦੇਖਦੀ ਐ, ਧੀ ਮੇਰੀਏ ਓਸੇ ਨਾਲ਼ ਈ ਮੱਚਦੀ ਐ, ਇਕ ਥਾਲ਼ੀ 'ਚ ਰੋਟੀ ਖਾਂਦੀ ਐ...! ਓਸੇ ਨਾਲ਼ ਈ ਇੱਕੋ ਮੰਜੇ 'ਤੇ ਪੈਂਦੀ ਐ, ਕੀ ਦੱਸਾਂ ਜੀਤੋ ਪੁੱਤ..? ਬੱਸ ਸਮਝਲਾ ਹੁਣ ਮਰਿਆ ਈ ਨ੍ਹੀ ਜਾਂਦਾ..! ਪਤਾ ਨ੍ਹੀ ਕੀ ਪਾਪ ਕਰ ਲਏ..? ਬੁੱਢੇ ਬਾਰੇ ਆਬਦੇ ਝਾਟੇ ਖੇਹ ਪੈਂਦੀ ਦੇਖਣੀਂ ਸੀ..! ਇਹਦਾ ਕੁਛ ਕਰੋ ਭਾਈ..! ਮੇਰੀ ਬੇਵਾਹ ਐ..! ਕੱਢਲੋ ਇਹਨੂੰ ਐਥੋਂ..! ਨਹੀਂ ਇਹ ਓਸ ਗੱਲ ਦੇ ਆਖਣ ਮਾਂਗੂੰ, ਥੋਡੇ ਹੱਥਾਂ 'ਚੋਂ ਲਿਕਲ਼ਜੂਗੀ..! ਮੈਨੂੰ ਤਾਂ ਹੋਰ ਫ਼ਿਕਰ ਵੱਢ ਵੱਢ ਖਾਂਦੈ, ਕਿਤੇ ਇਹਨੂੰ ਅੱਗ ਲੱਗੜਾ ਬੱਈਆ ਲੈ ਕੇ ਕਿਤੇ ਆਬਦੇ ਦੇਸ ਨਾ ਲਿਕਲ਼ਜੇ..! ਇਹਦਾ ਕਰੋ ਕੁਛ..! ਮੇਰੀ ਹੁਣ ਬੇਵਾਹ ਐ ਭਾਈ..! ਕੱਲ੍ਹ ਨੂੰ ਮੇਰੇ ਮੂੰਹ ਛਿੱਤਰ ਦੇਵੋਂਗੇ..? ਮੈਂ ਤਾਂ ਓਸ ਗੱਲ ਦੇ ਆਖਣ ਮਾਂਗੂੰ, ਜਿੰਨਾਂ ਨ੍ਹਾਤੀ ਪੁੱਤ ਓਨਾਂ ਈ ਪੁੰਨ..! ਇਹਦਾ ਕੋਈ ਹੀਲਾ ਵਸੀਲਾ ਕਰੋ..! ਜੇ ਤੁਸੀਂ ਨਹੀਂ ਬਾਹਰ ਮੰਗਵਾ ਸਕਦੇ, ਇਹਦਾ ਐਥੇ ਈ ਕਿਸੇ ਨਾਲ਼ 'ਨੰਦ ਕਾਰਜ ਕਰ ਜਾਓ...!'' ਬੇਬੇ ਨੇ ਦਮ ਮਾਰ ਮਾਰ ਕੇ ਸੱਚੀਆਂ ਗੱਲਾਂ ਜੀਤ ਕੌਰ ਦੇ ਕਪਾਲ਼ ਵਿਚ ਵਗਾਹ ਮਾਰੀਆਂ! ਜੀਤ ਕੌਰ ਦੇ ਵੀ ਹਵਾਸ ਉੱਡ ਗਏ।

-''ਹੁਣ ਤਾਂ ਜੀਤੋ ਬੱਈਆ ਵੀ ਆਪਣੇ ਆਪ ਨੂੰ ਨੌਕਰ ਨ੍ਹੀਂ, ਕੋਠੀ ਦਾ ਜੁਆਈ ਸਮਝਦੈ..! ਆਗੀ ਸਮਝ ਪੁੱਤ..? ਕੀ ਦੱਸਾਂ ਜੀਤੋ ਤੈਨੂੰ..? ਮੈਨੂੰ ਤਾਂ ਇਹਦਾ ਇਹ ਫ਼ਿਕਰ ਖਾਂਦਾ ਰਹਿੰਦੈ ਬਈ ਕਿਤੇ ਇਹਨੂੰ ਕੰਜਰੀ ਨੂੰ 'ਮੈਦਵਾਰੀ' ਨਾ ਹੋਜੇ..! ਜੇ ਇਹਨੂੰ ਢਿੱਡ ਹੋ ਗਿਆ ਕਿਹੜਾ ਮੂੰਹ ਦਿਖਾਵਾਂਗੇ ਜੱਗ ਨੂੰ..?'' ਆਖਰੀ ਗੱਲ ਆਖ ਕੇ ਬੇਬੇ ਨੇ ਜੀਤ ਕੌਰ ਦੀ ਰਹਿੰਦੀ ਜੱਖਣਾਂ ਵੀ ਪੱਟ ਧਰੀ।

-''ਅਸੀਂ ਕਰਦੇ ਐਂ ਕੁਛ ਬੇਬੇ..!''

-"ਜੋ ਕਰਨੈਂ, ਜਲਦੀ ਕਰੋ ਪੁੱਤ...! ਫ਼ੇਰ ਪਛਤਾਉਣ ਨਾਲ਼ ਕੁਛ ਨ੍ਹੀ ਬਣਨਾ ਡੱਡੇ..! ਮੈਂ ਥੋਨੂੰ ਸਿੱਧਾ ਈ ਦੱਸਤਾ ਹੁਣ..! ਕੋਈ ਗੌਰ ਕਰੋ..!"

ਫ਼ੋਨ ਰੱਖ ਕੇ ਜੀਤ ਕੌਰ ਸੋਫ਼ੇ 'ਤੇ ਬੈਠੀ ਨਹੀਂ, ਇਕ ਤਰ੍ਹਾਂ ਨਾਲ਼ ਡਿੱਗ ਹੀ ਪਈ ਸੀ। ਉਸ ਦਾ ਮੂੰਹ ਪੀਲ਼ਾ ਹੋ ਗਿਆ ਸੀ। ਬੇਬੇ ਨੇ ਵੀ ਸਿੱਧੀਆਂ ਸੁਣਾ ਕੇ ਉਸ ਦੀ ਤਸੱਲੀ ਕਰਵਾ ਦਿੱਤੀ ਸੀ। ਵਲ਼-ਫ਼ੇਰ ਰੱਖਣਾ ਬੇਬੇ ਸ਼ੁਰੂ ਤੋਂ ਹੀ ਨਹੀਂ ਜਾਣਦੀ ਸੀ। ਸਿੱਧ-ਪੱਧਰੀ ਬੇਬੇ ਨੇ ਸੌ ਹੱਥ ਰੱਸੇ ਦੇ ਸਿਰੇ ਤੋਂ ਗੰਢ ਖੋਲ੍ਹ ਦਿੱਤੀ ਸੀ।

....ਅਸਲ ਵਿਚ ਇਕ ਦਿਨ ਭਈਆ ਕੋਠੀ ਦੇ ਗਾਰਡਨ ਵਿਚ ਫ਼ੁੱਲਦਾਰ ਬੂਟੇ ਲਾ ਰਿਹਾ ਸੀ। ਗਾਰਡਨ ਦੇ ਇਕ ਖੂੰਜੇ ਇਕ ਪੱਥਰ ਪਿਆ ਸੀ। ਜੋ ਭਈਏ ਤੋਂ ਇਕੱਲੇ ਤੋਂ ਚੁੱਕਿਆ ਨਹੀਂ ਜਾ ਰਿਹਾ ਸੀ। ਉਸ ਨੇ ਰਮਣੀਕ ਨੂੰ ਅਵਾਜ਼ ਮਾਰੀ।

-"ਮਣੀਂ...!"

-"ਹਾਂ...?" ਮਣੀਂ ਦੀ ਵੰਝਲੀ ਵਰਗੀ ਅਵਾਜ਼ ਭਈਏ ਨੂੰ ਬੋਲ਼ਾ ਜਿਹਾ ਕਰ ਗਈ। ਤਿੱਖੀ ਅਵਾਜ਼ ਨਾਲ਼ ਉਸ ਦੇ ਕੰਨ 'ਟੀਂ-ਟੀਂ' ਕਰਨ ਲੱਗ ਪਏ।

-"ਯੇਹ ਪੱਥਰ ਮੈਂ ਇਕੇਲਾ ਨਹੀਂ ਉਠਾ ਸਕਦਾ - ਮੇਰੀ ਮੱਦਦ ਕਰੋ..!"

ਮਣੀਂ ਪੜ੍ਹਦੀ-ਪੜ੍ਹਦੀ ਬਗੈਰ ਚੁੰਨੀ ਤੋਂ ਹੀ ਭਈਏ ਦੀ ਮੱਦਦ ਲਈ ਤੁਰ ਪਈ। ਨਾਨੀਂ ਗੁਸਲਖਾਨੇ ਵਿਚ ਨਹਾ ਰਹੀ ਸੀ। ਜਦੋਂ ਦੋਨਾਂ ਨੇ ਆਹਮੋਂ ਸਾਹਮਣੇਂ ਕੋਡੇ ਹੋ ਕੇ ਪੱਥਰ ਨੂੰ ਹੱਥ ਪਾਇਆ ਤਾਂ ਭਈਏ ਦੀ ਨਜ਼ਰ ਮਣੀਂ ਦੀ ਕਮੀਜ਼ ਹੇਠ ਚਲੀ ਗਈ ਅਤੇ ਉਸ ਨੂੰ ਮਣੀਂ ਦੀਆਂ ਜੁਆਨ ਛਾਤੀਆਂ ਨਗਨ ਨਜ਼ਰ ਆਈਆਂ। ਭਈਏ ਅੰਦਰ ਤੂਫ਼ਾਨ ਮੱਚ ਉਠਿਆ। ਕਿਸੇ ਜੁਆਨ ਕੁੜੀ ਦੀਆਂ ਨਗਨ ਛਾਤੀਆਂ ਉਸ ਨੇ ਪਹਿਲੀ ਵਾਰ ਤੱਕੀਆਂ ਸਨ। ਉਸ ਦੇ ਖ਼ੂਨ ਅੰਦਰ ਉਬਾਲ਼ ਆ ਗਿਆ। ਪਰ ਭਈਏ ਨੇ ਜਾਣ ਬੁੱਝ ਕੇ ਪੱਥਰ ਨਾਲ਼ ਘੌਲਣ ਦਾ ਬਹਾਨਾ ਜਿਹਾ ਕੀਤਾ ਅਤੇ ਪੱਥਰ ਨਾ ਚੁੱਕਿਆ। ਉਸ ਦਾ ਦਿਲ ਮੋਮਬੱਤੀ ਵਾਂਗ ਪਿਘਲ ਰਿਹਾ ਸੀ ਅਤੇ ਸਰੀਰ ਵਿਚ ਅਥਾਹ ਬਲ ਆ ਗਿਆ। ਆਖਰ ਭਈਏ ਨੇ ਇਕ ਹਝੋਕੇ ਨਾਲ਼ ਇਕੱਲੇ ਨੇ ਹੀ ਪੱਥਰ ਚੁੱਕਿਆ ਅਤੇ ਗਾਰਡਨ ਦੇ ਵਿਚਕਾਰ ਜਾ ਰੱਖਿਆ। ਪਤਾ ਨਹੀਂ ਉਸ ਵਿਚ ਕਿੱਥੋਂ ਹਨੂੰਮਾਨ ਜਿੰਨੀ ਸ਼ਕਤੀ ਆ ਗਈ ਸੀ..? ਮਣੀਂ ਹੈਰਾਨ ਸੀ ਕਿ ਇਸ ਵਿਚ ਇਕ ਦਮ ਇਤਨੀ ਤਾਕਤ ਕਿਵੇਂ ਆ ਗਈ...? ਉਹ ਉਸ ਦੇ ਇਸ ਅਥਾਹ ਬਲ 'ਤੇ ਦੰਗ ਸੀ..? ਉਹ ਹੈਰਾਨ ਨਾਲ਼ੋਂ ਪ੍ਰੇਸ਼ਾਨ ਜ਼ਿਆਦਾ ਸੀ। ਜੁਆਨ ਭਈਆ ਮਣੀਂ ਦੀਆਂ ਬਲਾਉਰੀ ਅੱਖਾਂ ਵਿਚ ਮੁਸਕਰਾਇਆ ਅਤੇ ਰੂਹਾਂ ਇਕ ਦੂਜੇ ਦੇ ਨੇੜੇ ਹੋ ਗਈਆਂ। ਚੜ੍ਹਦੀ ਜੁਆਨੀ ਅੰਨ੍ਹੀਂ ਹੁੰਦੀ ਹੈ..! ਮਣੀਂ ਹਰ ਰੋਜ਼ ਭਈਏ ਦੇ ਨੇੜੇ ਹੁੰਦੀ ਗਈ! ਉਹਨਾਂ ਦਾ ਇੱਕੋ ਕੋਠੀ ਵਿਚ ਰਹਿਣਾ, ਉਹਨਾਂ ਨੂੰ ਸ਼ੱਕ ਤੋਂ ਬਰੀ ਕਰਦਾ ਸੀ..! ਬਿਰਧ ਨਾਨੀਂ ਨੂੰ ਉਹਨਾਂ ਦੀਆਂ ਕਰਤੂਤਾਂ ਦਾ ਕੋਈ ਪਤਾ ਨਹੀਂ ਸੀ! ਉਹ ਤਾਂ ਭਈਏ ਨੂੰ ਆਪਣਾ ਨੌਕਰ ਅਤੇ ਦੋਹਤੀ ਨੂੰ ਸਤੀ-ਸਵਿੱਤਰੀ

ਸਮਝਦੀ ਸੀ..! ਮਣੀਂ ਨੇ ਆਨੀਂ ਬਹਾਨੀਂ ਭਈਏ ਦੇ ਕਮਰੇ ਵਿਚ ਗੇੜਾ ਮਾਰਨਾ ਸ਼ੁਰੂ ਕਰ ਦਿੱਤਾ। ਕਦੇ ਕਦੇ ਉਹ ਇਕ ਦੂਜੇ ਨੂੰ ਗਲਵਕੜੀ ਵੀ ਪਾ ਲੈਂਦੇ!

-"ਮਣੀਂ ਏਕ ਕਾਮ ਕਰ..!" ਮਣੀਂ ਦਾ ਹੁਸੀਨ ਮੂੰਹ ਚੁੰਮਦਿਆਂ ਭਈਏ ਨੇ ਕਿਹਾ। ਉਸ ਦਾ ਸਾਰਾ ਬਦਨ ਕੰਬੀ ਜਾ ਰਿਹਾ ਸੀ।

-"ਬੋਲ...?" ਉਸ ਨੇ ਮਿਰਗ ਨੈਣ ਉੱਪਰ ਚੁੱਕੇ! ਕਿਸੇ ਵੇਗ ਵਿਚ ਮਣੀਂ ਦੀ ਸੁਰਤ ਮਾਰੀ ਪਈ ਸੀ।

-"ਏਕ ਰਾਤ ਮੇਰੇ ਪਾਸ ਆਓ...! ਜ਼ਿੰਦਗੀ ਕਾ ਮਜ਼ਾ ਲੇਂਗੇ..! ਰਾਮ ਕਸਮ ਮੈਂ ਆਪ ਕੋ ਬਹੁਤ ਚਾਹਤਾ ਹੂੰ...! ਆਪ ਕੋ ਕੋਈ ਤਕਲੀਫ਼ ਨਹੀਂ ਹੋਗੀ..!"

-"ਨਾਨੀਂ ਘਰ ਪੇ ਹੋਤੀ ਹੈ...!"

-"ਮੈਂ ਆਜ ਨੀਂਦ ਕੀ ਗੋਲੀਆਂ ਲੇਕਰ ਆਵਾਂਗਾ..! ਏਕ ਗੋਲੀ ਨਾਨੀ ਜੀ ਕੋ ਦੂਧ ਮੇਂ ਫ਼ੈਂਕ ਕਰ ਦੇ ਦੇਨੀਂ, ਵੋਹ ਸਾਰੀ ਰਾਤ ਸੋਈ ਰਹੇਗੀ ਔਰ ਕਿਸੀ ਭੀ ਬਾਤ ਕਾ ਕੁਛ ਪਤਾ ਨਹੀਂ ਚੱਲੇਗਾ..!" ਭਈਏ ਨੇ ਸਕੀਮ ਦੱਸੀ।

-"......!" ਚੁੱਪ ਨਜ਼ਰਾਂ ਨਾਲ਼ ਗੱਲ ਪੱਕੀ ਹੋ ਗਈ।

ਸ਼ਾਮ ਨੂੰ ਭਈਆ ਮੈਡੀਕਲ ਸਟੋਰ ਤੋਂ ਖੁੱਲ੍ਹੀਆਂ ਡੁੱਲ੍ਹੀਆਂ ਨੀਂਦ ਵਾਲ਼ੀਆਂ ਗੋਲ਼ੀਆਂ ਫੜ ਲਿਆਇਆ।

ਰਮਣੀਕ ਨਾਨੀ ਦੇ ਕੋਲ਼ ਹੀ ਸੌਂਦੀ ਸੀ। ਵਰਾਂਡੇ ਵਿਚ ਰਮਣੀਕ ਦਾ ਬੈੱਡ ਨਾਨੀਂ ਦੇ ਨਾਲ਼ ਹੀ ਡਾਹਿਆ ਹੁੰਦਾ। ਸਕੀਮ ਅਨੁਸਾਰ ਰਮਣੀਕ ਨੇ ਨਾਨੀਂ ਨੂੰ ਦੁੱਧ ਵਿਚ ਨੀਂਦ ਦੀ ਗੋਲ਼ੀ ਘੋਲ਼ ਦਿੱਤੀ ਅਤੇ ਤਸੱਲੀ ਨਾਲ਼ ਦੁੱਧ ਪਿਆ ਦਿੱਤਾ। ਰਾਤ ਦੇ ਦਸ ਵੱਜ ਗਏ ਸਨ। ਜੱਗ ਜਹਾਨ ਨੀਂਦ ਦੀ ਬੁੱਕਲ਼ ਵਿਚ ਸਮਾਉਂਦਾ ਜਾ ਰਿਹਾ ਸੀ। ਨਾਨੀਂ ਵੀ ਸੰਸਾਰ ਤੋਂ ਬੇਖ਼ਬਰ ਘੁਰਾੜ੍ਹੇ ਮਾਰ ਰਹੀ ਸੀ। ਜਦ ਰਮਣੀਕ ਦੀ ਤਸੱਲੀ ਹੋ ਗਈ ਕਿ ਨਾਨੀਂ ਗੂੜ੍ਹੀ ਨੀਂਦ ਸੌਂ ਗਈ। ਉਹ ਕੋਠੀ ਦੇ ਵਿਹੜੇ ਵਿਚ ਜਾ ਖੜ੍ਹੀ ਅਤੇ ਸੁਚੇਤ ਕੰਨਾਂ ਨਾਲ਼ ਆਸੇ ਪਾਸੇ ਦੀ ਬਿੜਕ ਲਈ। ਸਾਰਾ ਜਹਾਨ ਨੀਂਦ ਦੇ ਘਨੇੜ੍ਹੇ ਚੜ੍ਹ, ਹੁਲਾਰੇ ਲੈ ਰਿਹਾ ਸੀ। ਨਾਨੀਂ 'ਤੇ ਕੰਬਲ਼ ਦੇ ਕੇ ਮਣੀਂ ਬੇਸੁਰਤਾਂ ਵਾਂਗ ਸਿੱਧੀ ਭਈਏ ਦੀ ਬੁੱਕਲ਼ ਵਿਚ ਜਾ ਡਿੱਗੀ! ਭਈਏ ਨੇ ਦਰਵਾਜੇ ਦੀ ਕੁੰਡੀ ਚਾੜ੍ਹ ਲਈ ਅਤੇ ਮਣੀਂ ਨੂੰ ਬੈੱਡ 'ਤੇ ਲਿਟਾ ਲਿਆ ਅਤੇ ਮੱਝ ਦੇ ਕੱਟਾ ਚੱਟਣ ਵਾਂਗ ਇਕ ਤਰ੍ਹਾਂ ਨਾਲ਼ ਚੱਟਣਾ ਸ਼ੁਰੂ ਕਰ ਦਿੱਤਾ। ਅੱਧ ਮੀਟੀਆਂ ਅੱਖਾਂ ਅਤੇ ਕਿਸੇ ਭਾਵਨਾ ਵਿਚ ਰੁੜ੍ਹੀ ਹੋਈ ਮਣੀਂ ਨੂੰ ਇਹ ਵੀ ਨਾ ਪਤਾ ਚੱਲਿਆ ਕਿ ਭਈਏ ਨੇ ਉਸ ਨੂੰ ਕਦੋਂ ਨਿਰਵਸਤਰ ਕਰ ਲਿਆ ਸੀ..? ਦੋਹਾਂ ਦੇ ਮੂੰਹੋਂ "ਹਾਏ...!" ਦੀ ਧੀਮੀਂ ਜਿਹੀ ਅਵਾਜ਼ ਨਿਕਲ਼ਦੀ ਅਤੇ ਕੰਨ ਦੀ ਪੇਪੜੀ ਕੋਲ਼ ਹੀ ਮਰ ਜਾਂਦੀ ਸੀ। ਫ਼ਿਰ ਪਤਾ ਨਹੀਂ ਕਦੋਂ ਮਣੀਂ ਦੇ ਮੂੰਹੋਂ,

"ਉਈ...! ਹਾਏ ਮੈਂ ਮਰਗੀ ਵੇ ਹਰਾਮਦਿਆ..!" ਨਿਕਲ਼ੀ ਸੀ..? ਪਰ ਤੁਰੰਤ ਹੀ ਆਨੰਦ ਵਿਚ ਖ਼ਾਮੋਸ਼ ਹੋ ਗਈ ਸੀ। ਉਸ ਨੇ ਆਪਣਾ ਹੇਠਲਾ ਬੁੱਲ੍ਹ ਦੰਦਾਂ ਵਿਚ ਦੱਬਿਆ ਹੋਇਆ ਅਤੇ ਹੱਥਾਂ ਦੇ ਅੰਗੂਠੇ ਮੁੱਠੀਆਂ ਵਿਚ ਘੁੱਟੇ ਹੋਏ ਸਨ!

ਸਵੇਰ ਦੇ ਤਿੰਨ ਵਜੇ ਤੱਕ ਵੇਗ-ਅਲਾਪ ਚੱਲਦਾ ਰਿਹਾ। ਭਈਏ ਦੇ ਕਮਰੇ ਵਿਚ ਝੱਖੜ ਝੁਲਦਾ ਰਿਹਾ। ਪੀੜਾਂ ਅਤੇ ਆਨੰਦ ਦੀ ਲਹਿਰ ਵਿਚ ਮਣੀਂ ਭਈਏ ਨੂੰ ਕਦੇ ਬੋਲ ਕਬੋਲ ਕਰਦੀ ਅਤੇ ਕਦੇ ਘੁੱਟ ਕੇ ਗਲਵਕੜੀ ਵਿਚ ਜਕੜ ਲੈਂਦੀ! ਸਾਢੇ ਕੁ ਤਿੰਨ ਵਜੇ ਦੇ ਕਰੀਬ ਮਣੀਂ ਭਈਏ ਦੇ ਬੈੱਡ ਤੋਂ ਉਠੀ। ਹੁਣ ਉਸ ਨੂੰ ਨਾਨੀਂ ਦੇ ਜਾਗ ਪੈਣ ਦਾ ਡਰ ਵੀ ਸਤਾਉਣ ਲੱਗ ਪਿਆ ਸੀ। ਉਸ ਨੂੰ ਹੇਠੋਂ ਮਿੱਠੀ ਮਿੱਠੀ ਪੀੜ ਉਠ ਰਹੀ ਸੀ ਅਤੇ ਉਸ ਦਾ ਪੇਡੂ ਵੀ ਮਿੰਨ੍ਹਾ-ਮਿੰਨ੍ਹਾਂ ਦਰਦ ਕਰ ਰਿਹਾ ਸੀ। ਪਰ ਸਰੀਰ ਹੌਲ਼ਾ ਫ਼ੁੱਲ ਵਰਗਾ ਸੀ। ਜਿਵੇਂ ਉਸ ਦੀ ਆਤਮਾ ਤੋਂ ਕੋਈ ਮਣਾਂ ਮੂੰਹੀਂ ਭਾਰ ਉੱਤਰ ਗਿਆ ਸੀ! ਭਈਏ ਨਾਲ਼ ਗਲਵਕੜੀ ਪਾ ਉਹ ਕਮਰੇ ਵਿਚੋਂ ਬਿੱਲੀ ਦੀ ਤਰ੍ਹਾਂ ਛਹਿ ਕੇ ਬਾਹਰ ਆ ਗਈ। ਖ਼ੂਨ ਨਾਲ਼ ਲਿੱਬੜੀ ਚਾਦਰ ਭਈਏ ਨੇ ਚੁੱਕ ਦਿੱਤੀ ਅਤੇ ਉਸ ਥਾਂ 'ਤੇ ਆਪਣਾ ਖ਼ੇਸ ਵਿਛਾ ਦਿੱਤਾ। ਅੱਜ ਉਹ ਅਥਾਹ ਖ਼ੁਸ਼ ਸੀ..! ਬਾਗੋ ਬਾਗ..!

ਨਾਨੀਂ ਅਜੇ ਵੀ ਸੁੱਤੀ ਹੋਈ ਸੀ। ਜੱਗ ਸੁੱਤਾ ਸੀ।

ਉਸ ਦੇ ਘੁਰਾੜ੍ਹੇ ਘਰਾਟ ਵਾਂਗ ਚੱਲ ਰਹੇ ਸਨ।

ਮਣੀਂ ਅਰਾਮ ਨਾਲ਼ ਆ ਕੇ ਬੈੱਡ 'ਤੇ ਲੇਟ ਗਈ। ਕਦੇ ਕਦੇ ਉਸ ਨੂੰ 'ਕਿਸੇ' ਗੱਲ ਦਾ ਅਫ਼ਸੋਸ ਅਤੇ ਪਛਤਾਵਾ ਜਿਹਾ ਹੁੰਦਾ ਅਤੇ ਕਦੇ ਉਸ ਦਾ ਮਨ ਅੰਬਰ ਉਡਾਰੀਆਂ ਮਾਰਨ ਨੂੰ ਕਰਦਾ! ਕਦੇ ਉਸ ਨੂੰ ਆਪਣੇ ਆਪ 'ਤੇ ਖਿਝ ਜਿਹੀ ਚੜ੍ਹਦੀ ਅਤੇ ਕਦੇ ਉਸ ਦਾ ਦਿਲ ਚਾਂਭੜ੍ਹਾਂ ਮਾਰਨ ਲੱਗ ਪੈਂਦਾ। ਅਜਿਹੀ ਉਧੇੜ-ਬੁਣ ਵਿਚ ਪਤਾ ਨਹੀਂ ਕਦੋਂ ਉਸ ਨੂੰ ਨੀਂਦ ਆ ਗਈ...!

ਨਾਨੀਂ ਕਦੋਂ ਦੀ ਅਵਾਜ਼ਾਂ ਮਾਰ ਰਹੀ ਸੀ। ਪਰ ਮਣੀਂ ਦੀ ਜਾਗ ਨਹੀਂ ਖੁੱਲ੍ਹੀ ਸੀ। ਨਾਨੀਂ ਨੂੰ ਭਈਆ ਵੀ ਵਿਹੜੇ ਵਿਚ ਫ਼ਿਰਦਾ ਨਜ਼ਰ ਨਾ ਆਇਆ। ਬਾਹਰ ਨਿੱਕੀ ਨਿੱਕੀ ਕਣੀਂ ਦੀ ਬਾਰਿਸ਼ ਹੋ ਰਹੀ ਸੀ। ਨਾਨੀਂ 'ਹਾਲ-ਹਾਲ' ਕਰ ਰਹੀ ਸੀ।

-"ਉਠ ਕੁੜ੍ਹੇ ਕੁੜੀਏ..! ਕਾਲਜ ਤੋਂ ਲੇਟ ਹੋਜੇਂਗੀ..! ਫ਼ੇਰ ਕੰਧਾਂ ਕੌਲ਼ਿਆਂ 'ਚ ਵੱਜਦੀ ਫ਼ਿਰਦੀ ਹੁੰਨੀਂ ਐਂ, ਮੇਰਾ ਆਹ ਨ੍ਹੀ ਲੱਭਦਾ ਤੇ ਮੇਰਾ ਜੌਹ ਨ੍ਹੀ ਲੱਭਦਾ..! ਦੇਖ ਟੈਮ ਕੀ ਹੋ ਗਿਆ..!" ਪਰ ਮਣੀਂ ਪਾਸਾ ਪਲਟ ਕੇ ਫ਼ਿਰ ਸੌਂ ਗਈ। ਖਿਝੀ ਨਾਨੀਂ ਭਈਏ ਦੇ ਕਮਰੇ ਕੋਲ਼ ਜਾ ਕੇ ਦਰਵਾਜਾ ਖੜਕਾਉਣ ਲੱਗ ਪਈ।

-"ਉਠ ਵੇ ਬੱਈਆ...! ਰਾਤ ਕਿਆ ਤੂੰ ਕੱਸੀ ਦੇ ਪਾਣੀਂ 'ਤੇ ਗਿਆ ਥਾ..? ਛੇਤੀ ਉਠ ਬੰਦਾ ਬਣਕੇ...!"

ਊਂਘਦਾ ਭਈਆ ਉਠ ਕੇ ਬਾਹਰ ਆ ਗਿਆ।

-"ਮੌਸਮ ਠੰਢਾ ਹੋ ਗਿਆ ਮਾਂ ਜੀ..! ਬਾਰਿਸ਼ ਪੜ ਰਹੀ ਹੈ..! ਇਸੀ ਲੀਏ ਉਠ ਨਹੀਂ ਹੂਆ...!" ਭਈਆ ਦਰਵਾਜੇ ਕੋਲ਼ ਖੜ੍ਹਾ ਨੀਂਦ ਦੇ ਝੂਟੇ ਖਾ ਰਿਹਾ ਸੀ।

-"ਚੱਲ ਸਾਰੀ ਕੋਠੀ ਕੀ ਸਫ਼ਾਈ ਕਰ..! ਕਿਆ ਲੱਛਣ ਫ਼ੜਿਆ ਹੈ ਇਸ ਨੇ...!" ਬੁੜ-ਬੁੜ ਕਰਦੀ ਨਾਨੀਂ ਫ਼ਿਰ ਮਣੀਂ ਕੋਲ਼ ਮੁੜ ਆਈ।

-"ਕੁੜੀਏ ਕਾਲਜ ਨ੍ਹੀ ਜਾਣਾ ਅੱਜ ਤੂੰ..? ਮਗਰਮੱਛ ਮਾਂਗੂੰ ਛਾਪਲ਼ੀ ਪਈ ਐਂ..?"

-"ਨਾਨੀਂ ਜੀ, ਮੈਂ ਅੱਜ ਕਾਲਜ ਨਹੀਂ ਜਾਣਾ...!" ਊਂਘ ਲੱਦੀ ਅਵਾਜ਼ ਵਿਚ ਮਣੀਂ ਬੋਲੀ।

-"ਕਿਉਂ ਨ੍ਹੀ ਜਾਣਾ ਕਾਲਜ ਤੂੰ ਸਿੱਧਰੀਏ..? ਜਿਹੜਾ ਤੇਰਾ ਪਿਉ ਥੱਬਾ ਪੈਸਿਆਂ ਦਾ ਲਾਉਂਦੈ, ਉਹ ਕਾਹਦੇ ਆਸਤੇ ਲਾਉਂਦੈ..?"

-"ਨਾਨੀਂ ਜੀ ਮੇਰੀ ਅੱਜ ਸਿਹਤ ਨਹੀਂ ਠੀਕ..!" ਮਣੀਂ ਦਾ ਸਰੀਰ ਨਿਢਾਲ਼ ਸੀ।

-"ਕਿਉਂ ਸਿਹਤ ਤੇਰੀ ਨੂੰ ਕੀ ਗੋਲ਼ੀ ਵੱਜੀ ਐ...? ਜਾਹ ਕਾਲਜ ਜਾਹ..! ਉਥੋਂ ਛੁੱਟੀ ਲੈ ਕੇ ਬੇਸ਼ੱਕ ਆਜੀਂ..! ਤੇਰੀ ਗੈਰ ਹਾਜਰੀ ਨਾ ਲੱਗਜੇ..!"

-"ਨਾਨੀਂ ਜੀ ਤੁਸੀਂ ਚਿੰਤਾ ਨਾ ਕਰੋ..! ਮੈਂ ਆਪੇ ਕਾਲਜ ਫ਼ੋਨ ਕਰ ਦਿਊਂ...!"

-"ਕਿੱਡੀ ਬੇਮੱਤੀ ਕੁੜੀ ਐ ਇਹੇ...! ਹੇ ਮੇਰਿਆ ਰੱਬਾ...!" ਹੰਭ ਹਾਰ ਕੇ ਗਾਲ਼੍ਹਾਂ ਦਿੰਦੀ ਨਾਨੀਂ ਚਾਹ ਬਣਾਉਣ ਲਈ ਰਸੋਈ ਵਿਚ ਚਲੀ ਗਈ।

ਹੁਣ ਭਈਏ ਅਤੇ ਮਣੀਂ ਦਾ ਇਹ ਹਰ ਰਾਤ ਦਾ ਰਵੱਈਆ ਜਿਹਾ ਹੀ ਬਣ ਗਿਆ ਸੀ।

ਹਰ ਰੋਜ਼ ਰਾਤ ਨੂੰ ਉਹ ਭਈਏ ਦੇ ਕਮਰੇ ਵਿਚ ਮਿਲ਼ਦੇ। ਸਵੇਰੇ ਪਾਠੀ ਬੋਲਣ ਤੋਂ ਪਹਿਲਾਂ ਹੀ ਮਣੀਂ ਉਠ ਕੇ ਆਪਣੇ ਬੈੱਡ 'ਤੇ ਜਾ ਪੈਂਦੀ। ਨੀਂਦ ਦੀ ਗੋਲ਼ੀ ਕਾਰਨ ਨਾਨੀਂ ਸਾਰੀ ਸਾਰੀ ਰਾਤ ਪਾਸਾ ਨਾ ਲੈਂਦੀ! ਪਰ ਨਾਨੀਂ ਨੂੰ ਇਸ ਗੱਲ ਦਾ ਕੋਈ ਪਤਾ ਨਹੀਂ ਸੀ। ਹੁਣ ਨਾਨੀਂ ਦੇ ਸਰੀਰ ਨੂੰ ਗੋਲ਼ੀ ਦੀ ਆਦਤ ਜਿਹੀ ਬਣਦੀ ਜਾ ਰਹੀ ਸੀ। ਹਰ ਰੋਜ਼ ਲੈਣ ਕਾਰਨ ਗੋਲ਼ੀ ਬਹੁਤਾ ਅਸਰ ਕਰਨੋਂ ਹਟ ਗਈ ਸੀ। ਹੁਣ ਉਸ ਦੀ ਅੱਖ ਸਾਝਰੇ ਹੀ ਖੁੱਲ੍ਹ ਜਾਂਦੀ! ਪਰ ਮਣੀਂ ਦਿਨ ਚੜ੍ਹੇ ਤੱਕ ਸੁੱਤੀ ਰਹਿੰਦੀ। ਭਈਆ ਵੀ ਸੂਰਜ ਚੜ੍ਹੇ ਉਠਦਾ। ਮਣੀਂ ਕਾਲਜੋਂ ਵੀ ਆਮ ਹੀ ਗ਼ੈਰ ਹਾਜ਼ਰ ਰਹਿਣ ਲੱਗ ਪਈ। ਨਾਨੀਂ ਖਿਝਦੀ-ਕੁੜ੍ਹਦੀ ਰਹਿੰਦੀ! ਉਸ ਅਨੁਸਾਰ ਮਣੀਂ ਨੇ ਭਈਆ ਸਿਰ 'ਤੇ ਚੜ੍ਹਾ ਰੱਖਿਆ ਸੀ। ਜੇ ਨਾਨੀਂ ਭਈਏ ਨੂੰ ਕਿਸੇ ਗੱਲੋਂ ਝਿੜਕਦੀ ਤਾਂ ਮਣੀਂ ਵਿਚ ਆ ਜਾਂਦੀ! ਨਾਨੀਂ ਨੂੰ ਉਸ ਨਾਲ਼ ਗੁੱਸੇ

ਨਾ ਹੋਣ ਦਿੰਦੀ! ਪਰ ਨਾਨੀਂ ਨੂੰ ਕਿਸੇ ਗੱਲ ਦਾ ਕੋਈ ਪਤਾ ਨਹੀਂ ਸੀ। ਪਰ ਉਸ ਨੂੰ ਕਦੇ ਕਦੇ ਸ਼ੱਕ ਜਿਹਾ ਜ਼ਰੂਰ ਪੈਂਦਾ। ਪਰ ਉਹ ਆਪਣੇ ਮਨ ਦਾ ਵਹਿਮ ਸਮਝ ਕੇ 'ਹੋਊ-ਪਰ੍ਹੇ' ਕਰ ਛੱਡਦੀ!

ਇਕ ਰਾਤ ਸਵੇਰ ਦੇ ਦੋ ਵੱਜੇ ਹੋਏ ਸਨ।

ਨਾਨੀਂ ਨੂੰ ਅਚਾਨਕ ਸੁੱਤੀ ਪਈ ਨੂੰ ਹੱਥੂ ਜਿਹਾ ਆਇਆ। ਉਹ ਉਠ ਕੇ ਬੈਠ ਗਈ। ਉਸ ਦਾ ਸਾਹ ਉਲਟ ਗਿਆ ਸੀ।

-"ਮਣੀਂ...! ਮਣੀਂ ਪੁੱਤ..!" ਉਸ ਨੇ ਹਨ੍ਹੇਰੇ ਵਿਚ ਇਕ ਦੋ ਅਵਾਜ਼ਾਂ ਮਾਰੀਆਂ। ਪਰ ਬੋਲਣਾ ਕਿਸ ਨੇ ਸੀ...? ਪੁੱਤ ਮਣੀਂ ਤਾਂ ਭਈਏ ਦੀਆਂ ਬਾਂਹਾਂ ਵਿਚ ਲਿਪਟੀ, ਬੇਸੁੱਧ ਹੋਈ ਪਈ ਸੀ। ਨਾਨੀਂ ਨੇ ਉਠ ਕੇ ਬੱਤੀ ਜਗਾਈ। ਮਣੀਂ ਆਪਣੇ ਬੈੱਡ 'ਤੇ ਨਹੀਂ ਸੀ। ਨਾਨੀਂ ਨੂੰ ਚੱਕਰ ਆਇਆ। ਕਿੱਥੇ ਚਲੀ ਗਈ...? ਨਾਨੀਂ ਦਾ ਦਿਮਾਗ ਘੋੜ-ਦੌੜ ਵਿਚ ਪਿਆ ਹੋਇਆ ਸੀ। ਕਿਤੇ ਕਿਸੇ ਨਾਲ਼ ਭੱਜ ਤਾਂ ਨਹੀਂ ਗਈ..? ਉਸ ਦਾ ਮਨ ਅੱਕਾਂ ਵਿਚ ਡਾਂਗਾਂ ਮਾਰ ਰਿਹਾ ਸੀ ਅਤੇ ਨਾਨੀਂ ਦੇ ਮੱਥੇ 'ਤੇ ਤਾਉਣੀਂ ਆਈ ਹੋਈ ਸੀ। ਉਸ ਨੇ ਬਾਹਰ ਵਿਹੜੇ ਵਿਚ ਦੇਖਿਆ। ਵਿਹੜਾ ਔਤ ਦੀ ਮੜ੍ਹੀ ਵਾਂਗ ਸੁੰਨਾਂ ਸੀ। ਬਾਥਰੂਮ ਵੱਲ ਗਈ। ਬਾਥਰੂਮ ਦੀ ਬੱਤੀ ਬੰਦ ਸੀ ਅਤੇ ਦਰਵਾਜਾ ਖੁੱਲ੍ਹਾ ਸੀ। ਨਾਨੀਂ ਹੋਰ ਸੁਚੇਤ ਹੋ ਗਈ ਅਤੇ ਦੱਬਵੇਂ ਪੈਰੀਂ ਭਈਏ ਦੇ ਕਮਰੇ ਵੱਲ ਗਈ। ਉਸ ਨੂੰ ਅੰਦਰੋਂ ਅਜੀਬ ਜਿਹੀਆਂ ਹਰਕਤਾਂ ਅਤੇ ਸਿਸਕੀਆਂ ਸੁਣੀਆਂ। ਉਹ ਦਰਵਾਜੇ ਵੱਲੋਂ ਪਾਸਾ ਵੱਟ ਕੇ ਵਿਹੜੇ ਵਿਚਲੀ ਬਾਰੀ ਕੋਲ਼ ਆ ਗਈ ਅਤੇ ਸ਼ੀਥ ਰਾਹੀਂ ਅੰਦਰ ਦੇਖਿਆ। ਭਈਆ ਮਣੀਂ ਨਾਲ਼ ਆਪਣੀ ਕਾਮ ਵਾਸ਼ਨਾ ਪੂਰੀ ਕਰ ਰਿਹਾ ਸੀ ਅਤੇ ਮਣੀਂ ਬੜੇ ਅਰਾਮ ਨਾਲ਼ ਅੱਖਾਂ ਮੀਟੀ ਆਨੰਦ ਵਿਚ ਪਈ ਸਿਸਕੀਆਂ ਭਰੀ ਜਾ ਰਹੀ ਸੀ...! ਉਹ ਤਮਾਮ ਨਗਨ ਸੀ! ਦੇਖ ਕੇ ਨਾਨੀਂ ਨੂੰ ਚੱਕਰ ਆ ਗਿਆ। ਉਹ ਬਾਰੀ ਦੀਆਂ ਸੀਖਾਂ ਫੜ ਵਿਹੜੇ ਦੀ ਠੰਢੀ ਫ਼ਰਸ਼ 'ਤੇ ਹੀ ਪੈਰਾਂ ਭਾਰ ਬੈਠ ਗਈ..! ਕੋਠੀ ਉਸ ਦੀਆਂ ਅੱਖਾਂ ਸਾਹਮਣੇਂ ਭੰਮੀਰੀ ਵਾਂਗ ਘੁਕੀ ਜਾ ਰਹੀ ਸੀ। ਫ਼ਿਰ ਉਸ ਦੇ ਸਿਰ ਨੂੰ ਪਤਾ ਨਹੀਂ ਕੀ ਫ਼ਤੂਰ ਚੜ੍ਹਿਆ..? ਉਸ ਨੇ ਅੰਨ੍ਹੇ ਵਾਹ ਉਠ ਕੇ ਦਰਵਾਜੇ ਨੂੰ ਧੱਕਾ ਜਾ ਮਾਰਿਆ। ਦਰਵਾਜਾ ਚੁਫ਼ਾਲ਼ ਖੁੱਲ੍ਹ ਗਿਆ ਅਤੇ ਭਈਆ ਅਤੇ ਮਣੀਂ ਅਲਫ਼ ਨਗਨ ਨਾਨੀਂ ਦੇ ਮੂਹਰੇ ਖੜ੍ਹੇ ਸਨ...! ਨਾਨੀਂ ਦਾ ਬਿਰਧ ਚਿਹਰਾ ਗੁੱਸੇ ਵਿਚ ਚੰਗਿਆੜੇ ਛੱਡੀ ਜਾ ਰਿਹਾ ਸੀ। ਚਿਹਰੇ ਦੀਆਂ ਝੁਰੜੀਆਂ ਲਾਵਾ ਥੁੱਕ ਰਹੀਆਂ ਸਨ!

-"ਨ੍ਹੀ ਤੈਨੂੰ ਲੱਗਜੇ ਨ੍ਹੀ ਤੈਨੂੰ ਐਹੋ ਜੀ ਨੂੰ ਅੱਗ, ਲੁੱਚੀਏ...!" ਨਾਨੀਂ ਨੇ ਅੱਤ ਘੁੱਟਵੀਂ ਅਵਾਜ਼ ਵਿਚ ਆਖ ਕੇ ਪੱਟਾਂ 'ਤੇ ਦੁਹੱਥੜ ਮਾਰੀ। ਉਸ ਨੂੰ ਆਪਣੀ ਲਾਜ ਪੱਖੋਂ ਜੱਗ ਜਹਾਨ ਦਾ ਫ਼ਿਕਰ ਕਮਲ਼ੀ ਕਰੀ ਆ ਰਿਹਾ ਸੀ। ਉਸ ਨੂੰ ਗਸ਼ ਪੈਣ ਵਾਲ਼ੀ ਹੋਈ ਪਈ ਸੀ।

-"........।" ਭਈਆ ਅਤੇ ਮਣੀਂ ਅੱਡੀਆਂ ਅੱਖਾਂ ਨਾਲ਼ ਅਵਾਕ ਖੜ੍ਹੇ ਸਨ। ਇਸ ਪੈਣ ਵਾਲ਼ੀ ਬਿੱਜ ਬਾਰੇ ਤਾਂ ਉਹਨਾਂ ਨੇ ਕਦੇ ਸੁਪਨੇ ਵਿਚ ਵੀ ਨਹੀਂ ਸੋਚਿਆ ਸੀ।

-''ਤੇ ਤੂੰ ਹਰਾਮਦਿਆ ਕਮੂਤਾ..! ਇਹ ਕੀ ਕਰਤੂਤ ਕੀਤੀ ਵੇ ਤੂੰ...!'' ਨਾਨੀਂ ਭਈਏ ਵੱਲ ਨੂੰ ਹੋ ਗਈ।

-''ਮਾਤਾ ਜੀ...!'' ਗੱਲ ਅਜੇ ਭਈਏ ਦੇ ਮੂੰਹ ਵਿਚ ਹੀ ਸੀ ਕਿ ਨਾਨੀਂ ਨੇ ਨੰਗੇ ਖੜ੍ਹੇ ਭਈਏ ਦੇ 'ਠਾਹ' ਕਰਦੀ ਚੁਪੇੜ ਮਾਰੀ। ਭਈਆ ਬੈੱਡ 'ਤੇ ਜਾ ਡਿੱਗਿਆ। ਜਦ ਨਾਨੀਂ ਫ਼ਿਰ ਹੱਲਾ ਕਰਕੇ ਆਈ ਤਾਂ ਮਣੀਂ ਨੇ ਉਸ ਦਾ ਹੱਥ ਫੜ ਲਿਆ। ਨਾਨੀਂ ਦਾ ਫ਼ੜਿਆ ਹੱਥ ਕੰਬੀ ਜਾ ਰਿਹਾ ਸੀ।

-''ਤੇ ਕੰਜਰੀਏ ਤੈਨੂੰ ਖੇਹ ਖਾਣ ਨੂੰ ਆਹ ਨਲ਼ੀਚੋਚਲ਼ ਚਗਲ਼ ਭਈਆ ਈ ਮਿਲ਼ਿਆ...? ਕਾਲਜ 'ਚ ਹੋਰ ਬਥੇਰੇ ਸੋਹਣੇ ਸੁਣੱਖੇ ਮੁੰਡੇ ਹੋਣਗੇ..!'' ਨਾਨੀਂ ਦਾ ਦਮ ਪੱਟਿਆ ਗਿਆ ਸੀ। ਪਰ ਦਿਲ ਉਬਲ਼ ਉਬਲ਼ ਕੇ ਬਾਹਰ ਆ ਰਿਹਾ ਸੀ।

-''ਮਾਤਾ ਜੀ, ਹਮ ਤੋ ਸਾਦੀ ਕਰਨਾ ਚਾਹਤੇ ਹੈਂ...!'' ਭਈਏ ਨੇ ਅਜੀਬ ਹੀ ਅਕਾਸ਼ਬਾਣੀਂ ਕੀਤੀ ਤਾਂ ਨਾਨੀਂ ਨੂੰ ਹੋਰ ਅੱਗ ਲੱਗ ਗਈ।

-''ਵੇ ਤੂੰ ਪੁੱਤ ਖਾਣੇਂ ਦਿਆ ਟੁੱਕ ਟੇਰਾ..! ਪਤਾ ਨ੍ਹੀ ਤੂੰ ਕਿੱਥੋਂ ਦਾ ਕੱਢਿਆ ਵੱਢਿਆ ਵਿਐਂ..! ਇਹ ਥੋਡੇ ਕੁੱਤਿਆਂ ਬਿੱਲਿਆਂ ਵਾਸਤੇ ਪਾਲ਼ ਕੇ ਐਡੀ ਕੀਤੀ ਐ..? ਹਰਾਮਦਿਆ ਤੇਰੇ ਅੱਗੇ ਦਾ ਨ੍ਹੀਂ ਪਤਾ, ਤੇਰੇ ਪਿੱਛੇ ਦਾ ਨ੍ਹੀ ਪਤਾ..! ਪਤਾ ਨ੍ਹੀ ਤੂੰ ਕੀਹਦਾ-!''

-''ਖ਼ਬਰਦਾਰ ਨਾਨੀਂ ਜੇ ਇਹਨੂੰ ਇਕ ਭੈੜ੍ਹਾ ਲਫ਼ਜ਼ ਵੀ ਬੋਲਿਆ..! ਆਬਦੀ ਅਕਲ ਆਬਦੇ ਕੋਲ਼ੇ ਰੱਖ..!'' ਮਣੀਂ ਬਦਮਗਜਾਂ ਵਾਂਗ ਨਾਨੀਂ ਦਾ ਹੱਥ ਫੜ ਕੇ ਵਰਾਂਡੇ ਵਿਚ ਲੈ ਗਈ। ਅਲਫ਼ ਨਗਨ...! ਉਸ ਨੇ ਵਿਹੜੇ 'ਚੋਂ ਵਰਾਂਡੇ ਵਿਚ ਆਉਂਦੀ ਨੇ ਕੱਪੜੇ ਪਾਉਣੇ ਵੀ ਜਾਇਜ਼ ਨਾ ਸਮਝੇ..! ਜਾਂ ਉਸ ਨੂੰ ਕੋਈ ਸੁਰਤ ਸੰਭਾਲ਼ ਹੀ ਨਹੀਂ ਸੀ...?

-''ਗੱਲ ਸੁਣ ਲੈ ਮੇਰੀ ਮਾਤਾ ਇਕ...!'' ਉਹ ਡਲ਼ੀ ਵਾਂਗ ਨੰਗੀ ਨਾਨੀਂ ਦੇ ਸਾਹਮਣੇਂ ਜਿੰਨ ਬਣੀਂ ਖੜ੍ਹੀ ਸੀ।

-''ਜੇ ਤਾਂ ਰਹਿਣੈਂ ਚੁੱਪ..! ਤਾਂ-ਤਾਂ ਵਾਹ ਭਲੀ ਐ...! ਤੇ ਜੇ ਕਰਨੀਂ ਐਂ ਮੇਰੇ ਘਰੇ ਸਰਪੈਂਚੀ, ਤਾਂ ਤੂੰ ਜੋਰ ਲਾ ਲਈਂ, ਮੈਂ ਤਾਂ ਭਈਏ ਨਾਲ਼ ਈ ਪਊਂ, ਲਾ ਲਈਂ ਜਿਹੜਾ ਤੂੰ ਹਿੱਕ ਦਾ ਜੋਰ ਲਾਉਣੈਂ...! ਤੇ ਇਕ ਗੱਲ ਹੋਰ ਸੁਣ..!'' ਉਸ ਨੇ ਅਗਲੇ ਵਾਰ ਲਈ ਨਾਨੀਂ ਸਾਹਮਣੇ ਹਦਾਇਤ ਦਾ ਹਥਿਆਰ ਤਾਣ ਲਿਆ, ''ਮੈਂ ਹੁਣ ਸ਼ਰੇਆਮ ਭਈਏ ਦੇ ਕਮਰੇ 'ਚ ਸੌਂਇਆ ਕਰਨੈਂ, ਤੂੰ ਮੈਨੂੰ ਹਟਾ ਕੇ ਦਿਖਾਈਂ..!'' ਚੋਭਾਂ ਦੇ ਤੀਰ ਮਾਰ ਕੇ ਮਣੀਂ ਨੇ ਬਿਰਧ ਨਾਨੀਂ ਦਾ ਹਿਰਦਾ ਲਹੂ-ਲੁਹਾਣ ਕਰ ਦਿੱਤਾ।

-''ਇਹ ਤਾਂ ਸ਼ੁਕਰ ਐ ਤੂੰ ਅੱਜ ਆਪ ਈ ਦੇਖ ਲਿਆ..! ਮੈਂ ਤਾਂ ਤੇਰੇ ਨਾਲ਼ ਅੱਜ ਭਲ਼ਕ ਗੱਲ ਕਰਨ ਆਲ਼ੀ ਸੀ..!'' ਆਖ ਕੇ ਮਣੀਂ ਨੇ ਨਾਨੀਂ ਦੀ ਬਚੀ ਆਤਮਾ ਵੀ ਹਲਾਲ ਕਰ ਮਾਰੀ। ਨਾਨੀਂ

ਬਾਂਵਰਿਆਂ ਵਾਂਗ ਮਣੀਂ ਵੱਲ ਝਾਕੀ ਜਾ ਰਹੀ ਸੀ। ਉਸ ਨੂੰ ਕਦਾਚਿੱਤ ਉਮੀਦ ਨਹੀਂ ਸੀ ਕਿ ਭੋਲ਼ੀ ਜਿਹੀ ਦਿਸਣ ਵਾਲ਼ੀ ਮਣੀਂ ਕਿਸੇ ਦਿਨ ਗ੍ਰਹਿਣ ਬਣ ਉਸ ਦੇ ਮੱਥੇ ਲੱਗੇਗੀ...?

-"ਲੀੜੇ ਤਾਂ ਪਾ ਲੈ, ਮਚਾ ਲੈ ਕੁੱਤੀਏ..! ਕੋਈ ਦੇਖੂ, ਕੀ ਕਹੂ..? ਕਿਉਂ ਸਾਡੇ ਝਾਟੇ ਖੇਹ ਪਾਉਣੀਂ ਲਈ ਐ ਤੂੰ ਲੁੱਚੀਏ...!"

ਨਾਨੀਂ ਨਿਰਬਲ ਹੋ ਮੰਜੇ 'ਤੇ ਡਿੱਗ ਪਈ।

ਭਈਆ ਬਾਹਰ ਵਿਹੜੇ ਵਿਚ ਖੜ੍ਹਾ ਉਹਨਾਂ ਦਾ ਵਾਰਤਾਲਾਪ ਸੁਣ ਕੇ ਗੱਦ-ਗੱਦ ਹੋ ਰਿਹਾ ਸੀ। ਖ਼ੁਸ਼ੀ ਉਸ ਦੇ ਕੁਤਕੁਤੀਆਂ ਕਰ ਰਹੀ ਸੀ।

ਮਣੀਂ ਭਈਏ ਦੇ ਕਮਰੇ ਵਿਚ ਕੱਪੜੇ ਪਾਉਣ ਚਲੀ ਗਈ।

-"ਅਬ ਕਿਆ ਹੋਗਾ ਜਾਨੀ...?" ਭਈਏ ਦੀਆਂ ਸੋਚਾਂ ਵਾਹਣੀਂ ਪਈਆਂ ਹੋਈਆਂ ਸਨ। ਘਰੇ ਮਰਦ ਕੋਈ ਨਹੀਂ ਸੀ। ਬਿਰਧ ਬੁੜ੍ਹੀ ਨੂੰ ਉਹ ਕੀ ਦਬਾਲ਼ ਸੀ..?

-"ਹੋਣਾਂ ਕੀ ਐ...? ਜੋ ਹਮ ਕਰਨਾ ਚਾਹਤੇ ਥੇ, ਰੱਬ ਕਾ ਸ਼ੁਕਰ ਹੈ, ਵੋਹ ਤੋ ਅਪਨੇ ਆਪ ਹੀ ਹੋ ਗਯਾ ਆਦਰਸ਼...! ਕੋਈ ਚਿੰਤਾ ਮਤ ਕਰੋ...!" ਮਣੀਂ ਆਦਰਸ਼ ਨੂੰ ਆਦੇਸ਼ ਜਿਹਾ ਦਿੰਦੀ ਬੋਲੀ।

-"ਅਗਰ ਇੰਗਲੈਂਡ ਵਾਲੋਂ ਕੋ ਮਾਲੁਮ ਪੜ ਗਿਆ, ਤੋ..?" ਹੱਡਾਂਰੋੜੀ ਦੀ ਗਿਰਝ ਵਾਂਗ ਭਈਆ ਮਣੀਂ ਵੱਲ ਝਾਕੀ ਜਾ ਰਿਹਾ ਸੀ।

-"ਤੋ ਕਿਆ ਅੰਧੇਰੀ ਆ ਜਾਏਗੀ..? ਜਬ ਪਿਆਰ ਕੀਆ ਤੋ ਡਰਨਾ ਕਿਆ ਸਵੀਟ ਹਾਰਟ...?" ਉਸ ਨੇ ਸਾਹ ਪੀਣ ਵਾਲ਼ੀ ਸਰਾਲ਼ ਵਾਂਗ ਭਈਏ ਨੂੰ ਗਲਵਕੜੀ ਵਿਚ ਜਕੜ ਲਿਆ।

ਭਈਏ ਨੇ ਮਣੀਂ ਨੂੰ ਫ਼ਿਰ ਬੈੱਡ 'ਤੇ ਲਿਟਾ ਲਿਆ ਅਤੇ ਟੂਣਾਂ ਕਰਨ ਵਾਲ਼ਿਆਂ ਵਾਂਗ ਆਪਣੀ ਕੋਹੜ ਕਿਰਲ਼ੀ ਵਰਗੀ ਜੀਭ ਉਸ ਦੀਆਂ ਗੱਲ੍ਹਾਂ 'ਤੇ ਫ਼ੇਰਨ ਲੱਗ ਪਿਆ।

ਹੁਣ ਤਾਂ ਮਣੀਂ ਨਾਨੀਂ ਸਾਹਮਣੇਂ ਸ਼ਰੇਆਮ ਹੀ 'ਅਵਾਰਾ' ਹੋ ਗਈ ਸੀ। ਉਹ ਖ਼ੁਦ ਭਈਏ ਨੂੰ ਆਪਣੇ ਹੱਥੀਂ ਰੋਟੀ ਬਣਾ ਕੇ ਦਿੰਦੀ। ਭਈਏ ਦੇ ਕਮਰੇ ਵਿਚ ਹੀ ਸੌਂਦੀ। ਉਸ ਲਈ ਚੜ੍ਹਦੇ ਤੋਂ ਚੜ੍ਹਦੇ ਕੱਪੜੇ ਬਣਵਾ ਕੇ ਲਿਆਉਂਦੀ। ਉਹ ਇਕੱਠੇ ਸਿਨਮੇ ਵਿਚ ਫ਼ਿਲਮ ਦੇਖਣ ਜਾਂਦੇ ਅਤੇ ਰੋਟੀ ਵੀ ਇੱਕੋ ਥਾਲ਼ੀ ਵਿਚ ਹੀ ਖਾਂਦੇ..! ਭਈਏ ਦੀ ਮੂਲ਼ੀ ਵਰਗੀ ਧੌਣ ਹੁਣ ਬੋਹੜ ਦੇ ਮੁੱਢ ਵਾਂਗ ਫ਼ੈਲਰਨ ਲੱਗ ਪਈ ਸੀ। ਉਸ ਦਾ ਪਲ਼ਿਆ ਜਿਹਾ ਮੂੰਹ ਹੁਣ ਦਿਨੋਂ ਦਿਨ ਖੁੰਬ ਵਾਂਗ ਨਿਖ਼ਾਰ ਫ਼ੜਦਾ ਆ ਰਿਹਾ ਸੀ।

ਨਾਨੀਂ ਦੀ ਰੂਹ ਅੰਦਰੋ ਅੰਦਰੀ ਜ਼ਿਬਾਹ ਹੋ ਰਹੀ ਸੀ...! ਕਤਲ ਹੋ ਰਹੀ ਸੀ..! ਜਦ ਮਣੀਂ ਰਾਤ ਨੂੰ ਸ਼ਰੇਆਮ ਭਈਏ ਦੇ ਕਮਰੇ ਵਿਚ ਸੌਣ ਲਈ ਜਾਂਦੀ ਤਾਂ ਨਾਨੀਂ ਦਾ ਮਰਨ ਹੋ ਜਾਂਦਾ, "ਐਦੂੰ ਤਾਂ ਤੇਰੇ ਪ੍ਰਾਣ ਨਿਕਲ਼ ਜਾਣ ਲੁੱਚੀਏ..! ਪੈ ਜਾਣ ਵੈਣ..! ਹੋਜੇ ਤੇਰਾ ਸਿਆਪਾ ਤੇਰਾ...!" ਫ਼ੇਰ ਉਹ ਰੱਬ ਮੂਹਰੇ ਅਰਦਾਸ ਕਰਦੀ, "ਆਹ ਦਿਨ ਵੀ ਦੇਖਣੇਂ ਸੀ ਰੱਬਾ..? ਹੁਣ ਤੂੰ ਕਿਰਪਾ ਕਰ..! ਜਾਂ ਤੂੰ ਮੈਨੂੰ ਚੱਕ ਲੈ ਤੇ ਜਾਂ ਇਹਨੂੰ ਕਲੰਕਣੀਂ ਨੂੰ ਚੱਕ ਲੈ..! ਮੈਂ ਇਹਦੇ ਮਾਂ ਪਿਉ ਨੂੰ ਕਿਹੜਾ ਮੂੰਹ ਦਿਖਾਊਂ..? ਹੇ ਮੇਰਿਆ ਮਾਲਕਾ..! ਕਰ ਕਿਰਪਾ ਮੇਰੇ ਪ੍ਰਮਾਤਮਾ..!" ਉਹ ਧੁਖ਼ਦੀ ਚਿਖ਼ਾ ਵਾਂਗ ਹਾਉਕਾ ਲੈ ਕੇ ਚੁੱਪ ਕਰ ਜਾਂਦੀ!

ਜਦ ਪਾਣੀਂ ਨਾਨੀਂ ਦੇ ਸਿਰ ਤੋਂ ਦੀ ਵਗਣ ਲੱਗ ਪਿਆ ਤਾਂ ਇਕ ਦਿਨ ਉਚੇਚ ਕਰ ਕੇ ਨਾਨੀਂ ਗੁਆਂਢੀਆਂ ਦੀ ਕੋਠੀ ਚਲੀ ਗਈ। ਗੁਆਂਢੀਆਂ ਦੀ ਕਾਲਜ ਪੜ੍ਹਦੀ ਕੁੜੀ ਸੰਗੀਤਾ ਘਰ ਸੀ। ਬਾਕੀ ਘਰ ਦਾ ਜੀਅ ਉਸ ਨੂੰ ਨਜ਼ਰ ਨਾ ਆਇਆ। ਸੰਗੀਤਾ ਬੈਂਤ ਦੀ ਕੁਰਸੀ 'ਤੇ ਬੈਠੀ ਕੋਈ ਕਿਤਾਬ ਪੜ੍ਹ ਰਹੀ ਸੀ।

-"ਪੁੱਤ ਗੀਤਾ...!"

-"ਮੇਰਾ ਨਾਂ ਗੀਤਾ ਨਹੀਂ ਮਾਤਾ ਜੀ, ਸੰਗੀਤਾ ਹੈ..!" ਕੁੜੀ ਖਿੜ ਖਿੜਾ ਕੇ ਹੱਸਦਿਆਂ ਬੋਲੀ।

-"ਕੁੜ੍ਹੇ ਧੀਏ...! ਕਿਹੜਾ ਡੁੱਬੜੇ ਨਾਂ ਲੈਣੇ ਆਉਂਦੇ ਐ..? ਸਾਡੇ ਵੇਲ਼ੇ ਤਾਂ ਭਾਈ ਕੋਈ ਭਾਨੋ ਹੁੰਦੀ ਸੀ ਤੇ ਕੋਈ ਹੁੰਦੀ ਸੀ, ਬੰਤੀ..! ਤੇ ਅੱਜ ਕੱਲ੍ਹ ਤਾਂ ਕੋਈ ਸੰਗੀਤਾ ਤੇ ਕੋਈ ਪਪੀਤਾ..!"

-"ਦੱਸੋ ਕੀ ਕੰਮ ਆਏ ਸੀ ਮਾਤਾ ਜੀ..?" ਕੁੜੀ ਦਾ ਹੁਸੀਨ ਚਿਹਰਾ ਪੂਰਨਮਾਸ਼ੀ ਦੇ ਚੰਦਰਮਾਂ ਵਾਂਗ ਮੁਸਕਰਾਈ ਜਾ ਰਿਹਾ ਸੀ। ਗੋਰੇ ਰੰਗ 'ਤੇ ਕਾਲ਼ੇ ਘਟਾ ਕੇਸ ਦੇਖਣ ਵਾਲ਼ੇ ਨੂੰ ਇਕ ਵਾਰ ਜ਼ਰੂਰ ਕਿਸੇ ਗਹਿਰੀ ਸੋਚ ਵਿਚ ਪਾ ਜਾਂਦੇ ਸਨ।

-"ਕੁੜ੍ਹੇ ਧੀਏ ਇਕ ਚਿੱਠੀ ਲਿਖਾਉਣੀਂ ਐਂ..! ਪਰ ਇਕ ਗੱਲ ਕਹਿ ਮੇਰੀ ਸਹੁੰ ਖਾ ਕੇ..! ਬਈ ਏਸ ਚਿੱਠੀ ਦੀ ਤੂੰ ਕਿਸੇ ਕੋਲ਼ੇ ਭਾਫ਼ ਨ੍ਹੀ ਕੱਢੇਂਗੀ..!" ਸਾਹ ਜਿਹੇ ਵਰੋਲ਼ਦੀ ਨਾਨੀਂ ਬੋਲੀ।

-"ਨਹੀਂ ਮਾਤਾ ਜੀ, ਮੈਂ ਕਿਸੇ ਨੂੰ ਨਹੀਂ ਦੱਸਾਂਗੀ..! ਆਓ, ਤੁਸੀਂ ਕੁਰਸੀ ਲਓ ਤੇ ਬੇਫ਼ਿਕਰ ਹੋ ਜਾਓ..!"

ਨਾਨੀਂ ਸਾਹਮਣੇ ਦੀ ਕੁਰਸੀ 'ਤੇ ਬੈਠ ਗਈ ਅਤੇ ਚਿੱਠੀ ਲਿਖਵਾਉਣੀ ਸ਼ੁਰੂ ਕੀਤੀ। ਉਸ ਨੇ ਇਕ ਦੇ ਵਾਢਿਓਂ ਗੱਲਾਂ ਸੰਖੇਪ ਲਿਖਵਾ ਦਿੱਤੀਆਂ ਅਤੇ ਮਾਨਸਿਕ ਤੌਰ 'ਤੇ ਹਲਕੀ ਹੋ ਗਈ। ਚਿੱਠੀ 'ਲੈਟਰ ਬੌਕਸ' ਵਿਚ ਪਾ ਕੇ ਨਾਨੀਂ ਦੇ ਮਨ ਤੋਂ ਮਣਾਂ ਮੂੰਹੀਂ ਭਾਰ ਉੱਤਰ ਗਿਆ। ਹੁਣ ਜ਼ਿੰਮੇਵਾਰੀ ਲਾਲ ਸਿੰਘ ਹੋਰਾਂ ਦੀ ਸੀ। ਉਹ ਇਹਨੂੰ ਮੰਗਵਾਉਣ ਜਾਂ ਵਿਆਹ ਦੇਣ..! ਪਰ ਇਸ ਦਾ ਫ਼ਾਹਾ ਜ਼ਰੂਰ ਵੱਢ ਦੇਣ..!

ਕਿਸ਼ਤ 19

ਮਾਮੇਂ ਨਾਲ਼ ਸਲਾਹ ਮਸ਼ਬਰਾ ਕਰ ਕੇ ਲਾਲ ਸਿੰਘ ਟਿਕਟ ਲੈ ਜਹਾਜ ਚੜ੍ਹ ਗਿਆ।

-''ਬਰਾਬਰ ਦੇ ਧੀ ਪੁੱਤ ਨੂੰ ਦਲੀਲ ਨਾਲ਼ ਚਾਹੇ ਜਿੱਤ ਲਵੋ..! ਜੇ ਤੁਸੀਂ ਸੋਚੋਂ ਬਈ ਤੁਸੀਂ ਰੋਅਬ ਜਾਂ ਡਰਾਵੇ ਨਾਲ਼ ਉਹਨੂੰ ਅੱਗੇ ਲਾ ਲਵੋਂਗੇ, ਇਹ ਥੋਡੇ ਮਨ ਦਾ ਵੱਡਾ ਭਰਮ ਹੋਊ..! ਜਿੰਨਾਂ ਕਿਸੇ ਚੀਜ਼ ਨੂੰ ਤਾਕਤ ਨਾਲ਼ ਦਬਾਵੋ, ਉਹ ਓਨੀਂ ਹੀ ਤਾਕਤਵਰ ਹੋ ਕੇ ਬਗਾਵਤ 'ਤੇ ਉੱਤਰਦੀ ਐ ਤੇ ਬਾਗੀ ਹੋ ਕੇ ਤਬਾਹੀ ਦਾ ਕਾਰਨ ਬਣਦੀ ਐ..! ਇਸ ਗੱਲ ਦਾ ਖ਼ਿਆਲ ਰੱਖੀਂ ਭਾਣਜੇ..! ਜੇ ਘਿਉ ਸਿੱਧੀ ਉਂਗਲ਼ੀ ਨਾਲ਼ ਨਿਕਲ਼ ਆਵੇ, ਇਹਦੇ ਅਰਗੀ ਰੀਸ ਨ੍ਹੀ ਹੁੰਦੀ..! ਧਿਆਨ ਰੱਖੀਂ..!'' ਭਾਨ ਸਿੰਘ ਨੇ ਤੁਰਦੇ ਲਾਲ ਸਿੰਘ ਨੂੰ ਮੱਤ ਦਿੱਤੀ ਸੀ, ''ਉਹਨੂੰ ਮੋਹ ਪਿਆਰ ਨਾਲ਼ ਵਡਿਆ ਕੇ ਕਿਵੇਂ ਨਾ ਕਿਵੇਂ ਐਥੇ ਲੈ ਆ..! ਉਹ ਜਾਣੇਂ ਕੋਈ ਮੁੰਡਾ ਦੇਖ ਕੇ ਚਾਰ ਭੁਆਂਟਣੀਆਂ ਦੇ ਦਿਆਂਗੇ, ਵੀਹ ਬੰਦੇ ਆਪਣੇ ਆਖੇ ਲੱਗਦੇ ਐ..! ਜੇ ਮੇਰੀ ਮੰਨੇਂ, ਕੁੱਟੀਂ ਮਾਰੀਂ ਜਾਂ ਝਿੜਕੀਂ ਜਮਾਂ ਨਾ..! ਬੱਸ ਪਿਆਰ ਸਤਿਕਾਰ ਨਾਲ਼ ਇਕ ਵਾਰੀ ਕੁੜੀ ਵਲੈਤ ਲਿਆ ਵਾੜ..! ਬਾਕੀ ਫ਼ਿਰ ਮੇਰਾ ਜਿੰਮਾਂ..! ਬੱਸ, ਇਕ ਗੱਲ ਨੋਟ ਕਰਲੈ...! ਸਬਰ ਸੰਤੋਖ ਤੇ ਧਹੱਮਲ 'ਚ ਈ ਰਹੀਂ..! ਨਹੀਂ ਤੇਰੇ ਪੈਰੀਂ ਕੁਹਾੜ੍ਹਾ ਆ ਵੱਜੂ, ਬਿਲਕੀ ਜਾਈਂ..! ਹੱਥ ਪੱਲੇ ਤੇਰੇ ਕੱਖ ਨ੍ਹੀ ਰਹਿਣਾ..! ਹੁਣ ਤਾਂ ਕਿਸੇ ਨੂੰ ਪਤੈ, ਕਿਸੇ ਨੂੰ ਨਹੀਂ ਪਤਾ..! ਜੇ ਤੂੰ ਤੱਤਾ ਵਗਿਆ, ਸਰਕਾਰੇ ਦਰਬਾਰੇ ਢੋਲ ਵੱਜੂ..! ਇਹ ਗੱਲਾਂ ਮੇਰੀਆਂ ਭਾਣਜੇ ਲੜ ਗੰਢ ਦੇ ਕੇ ਤੁਰੀਂ..! ਸਿਆਣੇਂ ਦਾ ਕਿਹਾ ਤੇ ਔਲ਼ੇ ਦਾ ਖਾਧਾ ਪਿੱਛੋਂ ਪਤਾ ਲੱਗਦੈ..!'' ਤੇ ਲਾਲ ਸਿੰਘ 'ਸਤਿ ਬਚਨ' ਆਖ ਤੁਰ ਆਇਆ ਸੀ।

ਪੰਜਾਬ ਦੇ ਹਾਲਾਤ ਅਤੀਅੰਤ ਭਿਆਨਕ ਬਣੇਂ ਹੋਏ ਸਨ! ਥਾਂ-ਥਾਂ ਕਤਲ, ਲੁੱਟਾਂ-ਖੋਹਾਂ ਅਤੇ ਬੰਦੇ ਚੁੱਕ ਕੇ ਫ਼ਿਰੌਤੀਆਂ ਲੈਣ ਦੀਆਂ ਘਟਨਾਵਾਂ ਹਰ ਰੋਜ਼ ਆਮ ਹੀ ਵਾਪਰ ਰਹੀਆਂ ਸਨ। ਵਾਰਦਾਤਾਂ ਬਾਰੇ ਸੁਣ ਕੇ ਦਿਲ ਹਿੱਲ ਜਾਂਦਾ ਸੀ। ਅਮੀਰ ਲੋਕ ਫ਼ੈਕਟਰੀਆਂ ਅਤੇ ਹੋਰ ਜ਼ਮੀਨ ਜਾਇਦਾਦਾਂ ਵੇਚ

ਬਾਹਰਲੇ ਸੂਬਿਆਂ ਜਾਂ ਰਾਜਧਾਨੀ ਵਿਚ ਵਸੇਬਾ ਕਰ ਰਹੇ ਸਨ। ਪਰ ਪੰਜਾਬ ਦੇ ਮੱਧ-ਵਰਗੀ ਮਜਬੂਰ ਲੋਕ 'ਤਰਾਸੇ-ਤਰਾਸੇ' ਜਿਹੇ ਗੌਰਮਿੰਟ ਦੇ ਮੂੰਹ ਵੱਲ ਦੇਖ ਰਹੇ ਸਨ। ਪਰ ਗੱਲ ਗੌਰਮਿੰਟ ਦੇ ਵਿਤੋਂ ਬਾਹਰ ਹੁੰਦੀ ਜਾ ਰਹੀ ਸੀ। ਅਖ਼ਬਾਰਾਂ ਦੀਆਂ ਸੁਰਖ਼ੀਆਂ ਖ਼ੂਨ ਨਾਲ਼ ਨੁੱਚੜਦੀਆਂ ਘਰੀ ਡਿੱਗਦੀਆਂ ਸਨ ਅਤੇ ਕੁਰਲਾਉਂਦੀਆਂ ਖ਼ਬਰਾਂ ਕਾਲ਼ਜਾ ਕੱਢਦੀਆਂ ਸਨ। ਲੋਕਾਂ ਨੂੰ ਕਿਸੇ ਪਾਸੇ ਆਸ ਦੀ ਕਿਰਨ ਨਹੀਂ ਦਿਸ ਰਹੀ ਸੀ। ਉਹ ਭੈਅ ਅਤੇ ਦਹਿਸ਼ਤ ਹੇਠ 'ਰਾਮ-ਰਾਮ' ਕਰ ਦਿਨ ਕਟੀ ਕਰ ਰਹੇ ਸਨ!

ਲਾਲ ਸਿੰਘ ਦਿੱਲੀ ਏਅਰਪੋਰਟ 'ਤੇ ਜਾ ਉੱਤਰਿਆ।

-"ਪੰਜਾਬ ਜਾ ਰਹੇ ਹੋ..?" ਇੰਮੀਗਰੇਸ਼ਨ ਅਫ਼ਸਰ ਨੇ ਪਾਸਪੋਰਟ ਤੋਂ ਪੰਜਾਬ ਦਾ ਐਡਰੈੱਸ ਪੜ੍ਹ ਕੇ ਘੋਖ਼ਵੀਂ ਨਜ਼ਰ ਲਾਲ ਸਿੰਘ ਦੇ ਚਿਹਰੇ 'ਤੇ ਗੱਡ ਲਈ।

-"ਹਾਂ ਜੀ..!"

-"ਕਿਆ ਕਰਨੇਂ ਕੇ ਲੀਏ ਆਏ ਹੈਂ..?"

-"ਮੇਰੀ ਲੜਕੀ ਪੰਜਾਬ ਮੇਂ ਹੈ ਜੀ ਜਨਾਬ, ਆਪ ਕੋ ਮਾਲੁਮ ਹੈ ਕਿ ਪੰਜਾਬ ਕੇ ਹਾਲਾਤ ਖ਼ਰਾਬ ਹੈਂ..? ਉਸ ਕੋ ਲੇਨੇ ਕੇ ਲੀਏ ਆਇਆ ਹੂੰ ਸਰਕਾਰ..!"

ਅਫ਼ਸਰ ਨੇ 'ਐਂਟਰੀ' ਦੀ ਮੋਹਰ ਲਾ ਕੇ ਪਾਸਪੋਰਟ ਲਾਲ ਸਿੰਘ ਦੇ ਹੱਥ ਫ਼ੜਾ ਦਿੱਤਾ।

ਲਾਲ ਸਿੰਘ ਬਾਹਰ ਆ ਗਿਆ। ਦਿੱਲੀ ਤੋਂ ਪੰਜਾਬ ਦੀ ਰਾਤਰੀ ਬੱਸ ਸੇਵਾ ਬੰਦ ਸੀ! ਦਿੱਲੀ ਵਾਲ਼ਿਆਂ ਦੀ ਟੈਕਸੀ ਵਿਚ ਕੋਈ ਪੰਜਾਬੀ ਡਰਦਾ ਚੜ੍ਹਦਾ ਨਹੀਂ ਸੀ। ਉਹਨਾਂ ਬਾਰੇ ਆਮ ਦੰਦ ਕਥਾ ਸੀ ਕਿ ਉਹ 'ਕੱਲੇ ਕਹਿਰੇ ਬੰਦੇ ਨੂੰ ਕਿਤੇ ਜੰਗਲ ਵਿਚ ਲਿਜਾ ਕੇ ਲੁੱਟ ਲੈਂਦੇ ਸਨ ਅਤੇ ਜਾਨੋਂ ਮਾਰਨ ਲੱਗੇ ਵੀ ਕਿਰਕ ਨਹੀਂ ਸਨ ਕਰਦੇ। ਦਰਬਾਰ ਸਾਹਿਬ 'ਤੇ ਹੋਏ ਹਮਲੇ ਤੋਂ ਬਾਅਦ ਦਿੱਲੀ ਵਿਚ ਵੱਖੋ-ਵੱਖ ਤਰ੍ਹਾਂ ਦਾ ਪ੍ਰਚਾਰ ਸਿੱਖ ਕੌਮ ਖ਼ਿਲਾਫ਼ ਸ਼ਰਾਰਤੀ ਅਨਸਰਾਂ ਵੱਲੋਂ ਕੀਤਾ ਜਾ ਰਿਹਾ ਸੀ। ਜਿਸ ਕਾਰਨ ਹਿੰਦੂ ਸਿੱਖਾਂ ਵਿਚ ਪਾੜਾ ਵੱਧਦਾ ਹੀ ਜਾ ਰਿਹਾ ਸੀ। ਜਿਸ ਕਾਰਨ ਸਦੀਆਂ ਤੋਂ ਦੁੱਖਾਂ ਸੁੱਖਾਂ ਵਿਚ ਭਾਈਵਾਲ਼, ਸਾਂਝੇ ਭਾਈਚਾਰੇ ਵਿਚ ਚੰਦਰੀ ਦਰਾੜ ਪੈਂਦੀ ਆ ਰਹੀ ਸੀ!

ਲਾਲ ਸਿੰਘ ਅਨਾਥਾਂ ਵਾਂਗ ਇਕੱਲਾ ਹੀ ਏਅਰਪੋਰਟ 'ਤੇ ਖੜ੍ਹਾ ਸੀ। ਉਸ ਕੋਲ਼ ਦੋ ਹੋਰ ਬੰਦੇ ਆ ਕੇ ਖੜ੍ਹ ਗਏ, ਜੋ ਪੰਜਾਬੀ ਹੀ ਬੋਲ ਰਹੇ ਸਨ।

-"ਪੰਜਾਬ ਜਾਣੈਂ ਭਾਈ ਸਾਹਿਬ..?" ਲਾਲ ਸਿੰਘ ਨੇ ਉਹਨਾਂ ਵਿਚੋਂ ਇਕ ਨੂੰ ਪੁੱਛਿਆ।

-"ਹਾਂ ਜੀ, ਲੁਧਿਆਣੇਂ ਜਾਣੈਂ..!"

-"ਪਰ ਰਾਤ ਦੀ ਬੱਸ ਸਰਵਿਸ ਤਾਂ ਬੰਦ ਐ..!"

-''ਆਪਾਂ ਐਥੋਂ ਟੈਕਸੀ ਜਮਾਂ ਨ੍ਹੀ ਫ਼ੜਦੇ, ਇਹਨਾਂ ਭਈਆਂ ਜਿਆਂ ਦਾ ਕੋਈ ਇਤਬਾਰ ਨਹੀਂ..! ਆਪਾਂ ਬੱਸ ਫ਼ੜੋ ਤੇ ਰੇਲਵੇ ਸਟੇਸ਼ਨ ਪਹੁੰਚੋ, ਉਥੋਂ ਟਰੇਨਾਂ ਚੱਲਦੀਆਂ ਈ ਰਹਿੰਦੀਐਂ, ਤੁਸੀਂ ਕਿੱਥੇ ਜਾਣੈਂ...?'' ਇਕ ਨੇ ਲਾਲ ਸਿੰਘ ਨੂੰ ਪੁੱਛਿਆ।

-''ਮੈਂ ਵੀ ਲੁਧਿਆਣੇਂ ਈ ਜਾਣੈਂ ਜੀ..!''

-''ਚਲੋ ਫ਼ੇਰ...!''

ਉਹਨਾਂ ਨੇ ਏਅਰਪੋਰਟ ਤੋਂ ਰੇਲਵੇ ਸਟੇਸ਼ਨ ਨੂੰ ਲੋਕਲ ਬੱਸ ਫੜ ਲਈ।

ਰੇਲਵੇ ਸਟੇਸ਼ਨ ਪਹੁੰਚ ਕੇ ਉਹਨਾਂ ਨੇ ਲੁਧਿਆਣੇਂ ਵਾਲ਼ੀ ਟਰੇਨ ਦਾ ਪਤਾ ਕੀਤਾ। ਟਰੇਨ ਰਾਤ ਦੇ ਗਿਆਰਾਂ ਵਜੇ ਚੱਲਣੀਂ ਸੀ।

-''ਹੁਣ ਕੀ ਟੈਮ ਹੋਇਐ..?''

-''ਅੱਠ ਵੱਜੇ ਐ...!''

-''ਅਜੇ ਤਾਂ ਤਿੰਨ ਘੰਟੇ ਪਏ ਐ-!''

-''ਆਪਾਂ ਇਉਂ ਕਰੋ..! ਦੋ ਬੋਤਲਾਂ ਲੈ ਲਓ ਤੇ ਚਾਰ ਚਾਰ ਪੈੱਗ ਲਾ ਕੇ ਰੋਟੀ ਖਾਓ..! ਓਦੋਂ ਨੂੰ ਟਰੇਨ ਦਾ ਟਾਈਮ ਹੋਜੂ..! ਸਫ਼ਰ ਵੀ ਵਧੀਆ ਲੰਘੂ, ਗੱਲਾਂ ਬਾਤਾਂ ਕਰਦੇ ਜਾਵਾਂਗੇ!'' ਇਕ ਨੇ ਰਾਇ ਦਿੱਤੀ।

-''ਇਹ ਵੀ ਠੀਕ ਐ..!''

ਉਹਨਾਂ ਨੇ ਦੋ ਬੋਤਲਾਂ ਲੈ ਲਈਆਂ ਅਤੇ ਕਰੜੇ ਪੈੱਗ ਲਾ ਕੇ ਰੋਟੀ ਖਾਣ ਚਲੇ ਗਏ।

ਜਦ ਰੋਟੀ ਖਾ ਕੇ ਮੁੜੇ ਤਾਂ ਟਰੇਨ ਦਾ ਟਾਈਮ ਹੋ ਗਿਆ ਅਤੇ ਟਰੇਨ ਤਿਆਰ ਖੜ੍ਹੀ ਸੀ। ਉਹ ਟਿਕਟਾਂ ਲੈ ਕੇ ਟਰੇਨ ਚੜ੍ਹ ਗਏ। ਕਰੜੇ ਪੈੱਗ ਲਾਏ ਹੋਣ ਕਾਰਨ ਹੁਣ ਲਾਲ ਸਿੰਘ ਦਾ ਦਿਲ ਬਾਹਵਾ ਥਾਂਵੇਂ ਸੀ। ਮਨ ਦਾ ਦੁੱਖ ਕੁਝ ਹੱਦ ਤੱਕ ਵਿਸਰ ਗਿਆ ਸੀ। ਰਾਤ ਦੇ ਪੂਰੇ ਗਿਆਰਾਂ ਵਜੇ ਟਰੇਨ ਦਿੱਲੀ ਤੋਂ ਚੱਲੀ। ਪੰਜਾਬ ਦੇ ਹਾਲਾਤ ਖ਼ਰਾਬ ਹੋਣ ਕਰ ਕੇ ਹਰ ਡੱਬੇ ਵਿਚ ਦੋ ਦੋ ਸੁਰੱਖਿਆ ਅਧਿਕਾਰੀ ਸਨ। ਲਾਲ ਸਿੰਘ ਹੋਰੀਂ ਦੋ-ਦੋ ਘੰਟੇ ਸੌਂ ਵੀ ਗਏ ਸਨ।

ਦਿੱਲੀ ਤੋਂ ਚੱਲੀ ਗੱਡੀ ਚਾਰ ਕੁ ਸਟੇਸ਼ਨਾਂ 'ਤੇ ਖੜ੍ਹਦੀ ਸਵੇਰੇ ਚਾਰ ਵਜੇ ਲੁਧਿਆਣੇਂ ਪਹੁੰਚ ਗਈ।

ਲੁਧਿਆਣੇਂ ਦਾ ਟਰੇਨ ਸਟੇਸ਼ਨ ਮੜ੍ਹੀਆਂ ਵਾਂਗ ਖਾਲੀ-ਖਾਲੀ ਅਤੇ ਸੁੰਨ ਸਰਾਂ ਪਿਆ ਸੀ। ਸਟੇਸ਼ਨ 'ਤੇ ਨਾ ਕੋਈ ਰਿਕਸ਼ਾ ਅਤੇ ਨਾ ਕੋਈ ਟੈਕਸੀ ਸੀ। ਲਾਲ ਸਿੰਘ ਦੀ ਕੋਠੀ ਜਾਣ ਨੂੰ ਵੱਢੀ ਰੂਹ ਨਹੀਂ

ਕਰਦੀ ਸੀ। ਵੈਸੇ ਉਸ ਨੇ ਸੱਸ ਨੂੰ ਫ਼ੋਨ ਕਰ ਦਿੱਤਾ ਸੀ ਕਿ ਉਹ ਆ ਰਿਹਾ ਹੈ ਅਤੇ ਆਪੇ ਹੀ ਘਰ ਪਹੁੰਚ ਜਾਵੇਗਾ। ਉਸ ਨੂੰ ਕੋਈ ਏਅਰਪੋਰਟ 'ਤੇ ਲੈਣ ਨਾ ਆਵੇ, ਪੰਜਾਬ ਦੇ ਹਾਲਾਤ ਖ਼ਰਾਬ ਹਨ!

ਸਵੇਰ ਦੇ ਸਾਢੇ ਕੁ ਪੰਜ ਵਜੇ ਲਾਲ ਸਿੰਘ ਕੋਠੀ ਪਹੁੰਚਿਆ।

ਉਸ ਨੇ ਡੋਰ-ਬੈੱਲ ਕੀਤੀ ਤਾਂ ਦਰਵਾਜਾ ਸੱਸ ਨੇ ਹੀ ਖੋਲ੍ਹਿਆ। ਸੱਸ ਨੂੰ ਲਾਲ ਸਿੰਘ ਦੇ ਆਉਣ ਦੀ ਅਗਾਊਂ ਖ਼ਬਰ ਸੀ। ਸਾਰੀ ਕੋਠੀ ਸ਼ਾਂਤ ਸੀ। ਭਈਆ ਕੋਠੀ ਨਹੀਂ ਸੀ। ਮਣੀਂ ਅਜੇ ਸੁੱਤੀ ਹੋਈ ਸੀ। ਉਸ ਨੂੰ ਬਾਪ ਆਏ ਦਾ ਪਤਾ ਤਾਂ ਲੱਗ ਗਿਆ ਸੀ। ਪਰ ਉਸ ਨੇ ਉਠ ਕੇ 'ਸਤਿ ਸ੍ਰੀ ਅਕਾਲ' ਬਣਾਉਣੀਂ ਵੀ ਬਿਹਤਰ ਨਾ ਸਮਝੀ! ਜੋ ਮਾਂ-ਬਾਪ ਭੱਠ ਝੋਕ-ਝੋਕ ਕੇ ਧੀਆਂ ਪੁੱਤਰਾਂ ਨੂੰ ਪਾਲ਼ਦੇ, ਪੜ੍ਹਾਉਂਦੇ ਅਤੇ ਹਰ ਸਧਰ ਪੂਰੀ ਕਰਦੇ ਨੇ! ਉਹੀ ਬੱਚੇ ਉਹਨਾਂ ਪ੍ਰਤੀ ਪਤਾ ਨਹੀਂ ਐਨੀ ਜਲਦੀ ਬੇਮੁੱਖ ਕਿਉਂ ਹੋ ਜਾਂਦੇ ਨੇ...? ਕੀ-ਕੀ ਪਾਪੜ ਮੈਂ ਧੀਆਂ ਪੁੱਤਰਾਂ ਦੀ ਖ਼ਾਤਰ ਵੇਲੇ...? ਪਰ ਆਖ਼ਰ ਨਤੀਜਾ ਆਹ...? ਲਾਲ ਸਿੰਘ ਸੋਚ ਸੋਚ ਕੇ ਅੰਦਰੋਂ ਖ਼ੁਰਦਾ ਜਾ ਰਿਹਾ ਸੀ!

-"ਚਾਹ ਬਣਾਵਾਂ ਪੁੱਤ...?" ਸੱਸ ਨੇ ਲਾਲ ਸਿੰਘ ਦੀ ਬਿਰਤੀ ਤੋੜੀ।

-"ਬਣਾ ਲੈ ਬੇਬੇ...!" ਡਾਂਗ ਜਿੱਡਾ ਹਾਉਕਾ ਲੈ ਕੇ ਲਾਲ ਸਿੰਘ ਨੇ ਕਿਹਾ। ਉਸ ਦਾ ਅੰਦਰ ਧੂਣੀਂ ਵਾਂਗ ਧੁਖ਼ ਰਿਹਾ ਸੀ!

-"ਚਿੰਤਾ ਨਾ ਕਰ ਪੁੱਤ..! ਬਾਬਾ ਨਾਨਕ ਸਭ ਭਲੀ ਕਰੂ..! ਇਹ ਕੱਚੀ ਉਮਰ ਹੁੰਦੀ ਐ ਲਾਲ ਸਿਆਂ..! ਆਪਦੇ ਚੰਗੇ ਮੰਦੇ ਦਾ ਧੀ ਪੁੱਤ ਨੂੰ ਪਤਾ ਨ੍ਹੀ ਲੱਗਦਾ!" ਦਿਲੋਂ ਖ਼ੁਦ ਫ਼ੱਟੜ ਸੱਸ ਲਾਲ ਸਿੰਘ ਦੇ ਖੁੱਲ੍ਹੇ ਫ਼ੱਟਾਂ 'ਤੇ ਮੱਲ੍ਹਮ ਲਾਉਣ ਦੀ ਕੋਸ਼ਿਸ਼ ਕਰ ਰਹੀ ਸੀ।

ਬੇਬੇ ਚਾਹ ਲੈ ਕੇ ਆ ਗਈ।

-"ਕੱਲ੍ਹ ਮੈਂ ਬੰਤ ਨੂੰ ਵੀ ਸੁਨੇਹਾਂ ਭੇਜਤਾ ਸੀ ਪਿੰਡ..! ਉਹ ਵੀ ਸ਼ੈਂਤ ਅੱਜ ਆਥਣੇ ਆਜੂ..! ਇਕ ਤਾਂ ਪੁੱਤ ਪੰਜਾਬ 'ਚ ਮਾਰ ਮਰਾਈ ਬਹੁਤ ਹੋਈ ਜਾਂਦੀ ਐ..! ਕਿਧਰੇ ਲੁੱਟਾਂ, ਕਿੱਧਰੇ ਖੋਹਾਂ, ਆਪਣੇ ਤਾਂ ਭਾਈ 'ਨ੍ਹੇਰ ਮੱਚਿਆ ਪਿਐ...!"

-"........।" ਲਾਲ ਸਿੰਘ ਚੁੱਪ ਚਾਪ ਚਾਹ ਪੀ ਰਿਹਾ ਸੀ।

-"ਦੇਖ ਚੰਦਰੀ ਫ਼ੌਜ ਨੇ ਰੱਬ ਦਾ ਘਰ ਕਿਮੇਂ ਮਿੰਟਾਂ 'ਚ ਖੋਲ਼ਾ ਬਣਾਤਾ..! ਮੇਰੇ ਤਾਂ ਪੁੱਤ ਕਾਲ਼ਜੇ 'ਚ ਸੱਲ ਪਏ ਪਏ ਐ..!" ਬੇਬੇ ਚਾਹ ਪੀਂਦੀ 'ਬੁੱਸ-ਬੁੱਸ' ਕਰ ਰਹੀ ਸੀ।

-"ਇਹ ਸਾਰਾ ਕੁਛ ਸਰਕਾਰੀ ਸਟੰਟ ਐ ਬੇਬੇ ਮੇਰੀਏ..!"

-''ਵੇ ਐਨੀਂ ਵੀ ਕੀ ਘੁਲਾੜ੍ਹੇ 'ਚ ਬਾਂਹ ਆਈ ਪਈ ਸੀ ਭਾਈ..? ਆਪਾਂ ਕੁੱਤੇ ਦੇ ਡੰਡਾ ਮਾਰ ਕੇ ਵੀ ਪਛਤਾਵਾ ਕਰਦੇ ਐਂ..! ਤੇ ਇਹਨਾਂ ਡੁੱਬੜਿਆਂ ਨੇ ਦਰਬਾਰ ਸਾਹਬ 'ਤੇ ਗੋਲ਼ੀਆਂ ਵਰ੍ਹਾ ਕੇ ਵੀ ਅੱਖ ਗਿੱਲੀ ਨ੍ਹੀ ਕੀਤੀ...! ਪੈਜੇ ਪਲੇਗ ਇਹਨਾਂ ਨੂੰ..!''

ਐਤਵਾਰ ਦਾ ਦਿਨ ਹੋਣ ਕਾਰਨ ਮਣੀਂ ਦਸ ਵਜੇ ਸੁੱਤੀ ਉਠੀ।

-''ਕੀ ਹਾਲ ਐ ਪੁੱਤ ਮਣੀਂ..!'' ਲਾਲ ਸਿੰਘ ਨੇ ਅਪਣੱਤ ਜਿਹੀ ਨਾਲ਼ ਆਖਿਆ। ਉਸ ਨੂੰ ਮਾਮੇਂ ਭਾਨ ਸਿੰਘ ਦੀ ਸਬਰ-ਸੰਤੋਖ 'ਚ ਰਹਿਣ ਵਾਲ਼ੀ ਗੱਲ ਵਾਰ ਵਾਰ ਚੇਤੇ ਆ ਰਹੀ ਸੀ। ਚਾਹੇ ਉਹ ਧੀ ਦੀਆਂ ਕਰਤੂਤਾਂ ਕਰਕੇ ਅੰਦਰੋਂ ਮੱਚਿਆ ਪਿਆ ਸੀ। ਪਰ ਭਾਨ ਸਿੰਘ ਦੀਆਂ ਮੱਤਾਂ ਉਸ ਨੂੰ ਜਾਬਤੇ ਵਿਚ ਬੰਨ੍ਹੀਂ ਆ ਰਹੀਆਂ ਸਨ।

-''ਠੀਕ ਐ ਜੀ..!'' ਮਣੀਂ ਨੇ ਓਪਰਾ ਜਿਹਾ ਉੱਤਰ ਮੋੜਿਆ ਅਤੇ ਬੁਰਸ਼ ਚੁੱਕ ਦੰਦ ਸਾਫ਼ ਕਰਨ ਚਲੀ ਗਈ।

ਲਾਲ ਸਿੰਘ ਧੀ ਦੇ ਇਸ ਵਤੀਰੇ ਤੋਂ ਸੜ ਬਲ਼ ਗਿਆ ਸੀ।

ਬੇਬੇ ਵੀ ਤੰਦੂਰ ਵਾਂਗ ਭਖ਼ੀ ਹੋਈ ਸੀ।

ਮਣੀਂ ਨਾਨੀਂ 'ਤੇ 'ਤੰਗ' ਸੀ। ਜਿਸ ਨੇ ਖ਼ਤ ਲਿਖਵਾ ਕੇ ਇਹ ਸਾਰਾ ਭਾਂਡਾ ਭੰਨਿਆਂ ਸੀ। ਜਦ ਦਾ ਮਣੀਂ ਨੂੰ ਗੁਆਂਢਣ ਕੁੜੀ ਸੰਗੀਤਾ ਨੇ ਇੰਗਲੈਂਡ ਨੂੰ ਲਿਖੇ ਖ਼ਤ ਬਾਰੇ ਦੱਸਿਆ ਸੀ। ਮਣੀਂ ਨਾਨੀਂ 'ਤੇ ਬੁਰੀ ਤਰ੍ਹਾਂ ਨਾਲ਼ ਖਿਝੀ ਪਈ ਸੀ। ਸੰਗੀਤਾ ਅਤੇ ਮਣੀਂ ਇਕ ਦੂਜੀ ਨੂੰ ਆਮ ਮਿਲ਼ਦੀਆਂ ਸਨ, ਕਿਉਂਕਿ ਇੱਕੋ ਕਾਲਜ ਵਿਚ ਤਾਂ ਪੜ੍ਹਦੀਆਂ ਸਨ। ਫ਼ੋਨ 'ਤੇ ਵੀ ਉਹਨਾਂ ਦੀ ਗੱਲ ਬਾਤ ਹੁੰਦੀ ਰਹਿੰਦੀ ਸੀ! ਪਰ ਇਸ ਗੱਲ ਦਾ ਸ਼ਾਇਦ ਨਾਨੀਂ ਨੂੰ ਨਹੀਂ ਪਤਾ ਸੀ! ਨਾਨੀਂ ਵੱਲੋਂ ਇੰਗਲੈਂਡ ਨੂੰ ਚਿੱਠੀ ਲਿਖਵਾਉਣ ਵਾਲ਼ੀ ਗੱਲ ਸੰਗੀਤਾ ਨੇ ਅਗਲੇ ਦਿਨ ਹੀ ਮਣੀਂ ਦੇ ਕੰਨਾਂ ਵਿਚ ਪਾ ਦਿੱਤੀ ਸੀ। ਸੁਣ ਕੇ ਮਣੀਂ ਦੇ ਤਨ ਨੂੰ ਅੱਗ ਲੱਗ ਗਈ ਸੀ!

-''ਪਰ ਤੂੰ ਚਿੱਠੀ ਲਿਖੀ ਕਿਉਂ..?'' ਮਣੀਂ ਸੰਗੀਤਾ ਨੂੰ ਗੁੱਸੇ ਹੋਈ ਸੀ।

-''ਜੇ ਮੈਂ ਨਾ ਲਿਖਦੀ ਤਾਂ ਚਿੱਠੀ ਤਾਂ ਮਾਂ ਜੀ ਕਿਸੇ ਤੋਂ ਹੋਰ ਵੀ ਲਿਖਵਾ ਲੈਂਦੇ..! ਤੇ ਤੈਨੂੰ ਸਾਰੀ ਗੱਲ ਦਾ ਪਤਾ ਕਿਵੇਂ ਲੱਗਦਾ..? ਮੈਂ ਤਾਂ ਤੈਨੂੰ ਦੱਸ ਵੀ ਦਿੱਤਾ, ਪਰ ਹੋਰ ਕਿਸੇ ਨੇ ਤਾਂ ਸ਼ਾਇਦ ਤੈਨੂੰ ਦੱਸਣਾਂ ਵੀ ਨਹੀਂ ਸੀ!'' ਸੰਗੀਤਾ ਦੀ ਗੱਲ 'ਤੇ ਮਣੀਂ ਨੂੰ ਸੰਤੁਸ਼ਟੀ ਹੋ ਗਈ।

-''ਹੁਣ ਕੀ ਹੋਣਾਂ ਚਾਹੀਦੈ ਸੰਗੀਤਾ..?'' ਮਣੀਂ ਨੇ ਧੁੰਦ 'ਚ ਹੱਥ ਮਾਰਿਆ। ਉਸ ਨੂੰ ਚਾਰੇ ਪਾਸੇ ਹਨ੍ਹੇਰ ਗਰਦੀ ਨਜ਼ਰ ਆਉਂਦੀ ਸੀ।

-''ਹੁਣ ਤੇਰੇ ਬਾਪੂ ਜੀ ਦਾ ਆਉਣਾ ਲਾਜ਼ਮੀਂ ਐਂ..!''

-''ਉਹ ਤਾਂ ਮੈਨੂੰ ਵੀ ਦਿਸੀ ਜਾਂਦੈ..! ਤੂੰ ਕੋਈ ਹੱਲ ਦੱਸ..?''

-''ਮੇਰੀ ਮੰਨ..! ਆਦਰਸ਼ ਨੂੰ ਕਰ ਆਸੇ ਪਾਸੇ ਤੇ ਬਾਕੀ ਫ਼ੇਰ ਦੇਖਾਂਗੇ....! ਸਮਾਂ ਇਕ ਐਸੀ ਚੀਜ਼ ਐ ਮਣੀਂ..! ਜਿਹੜਾ ਘਾਂਓ ਲਾ ਕੇ ਵੀ ਮੱਲ੍ਹਮ ਆ ਲਾਉਂਦੈ..!'' ਆਖ ਕੇ ਸੰਗੀਤਾ ਨੇ ਮਣੀਂ ਨੂੰ ਕਾਇਲ ਕਰ ਲਿਆ।

ਇਸ ਲਈ ਮਣੀਂ ਨੇ ਅਗਲੇ ਦਿਨ ਹੀ ਭਈਏ ਆਦਰਸ਼ ਨੂੰ ਕਿਤੇ ਬਾਹਰ ਤੋਰ ਦਿੱਤਾ ਸੀ।

ਨਾਨੀਂ ਨੇ ਵੀ ਸੁਖ ਦਾ ਸਾਹ ਲਿਆ ਸੀ ਕਿ ਸ਼ੁਕਰ ਐ ਖ਼ਸਮਾਂ ਨੂੰ ਖਾਣਾ ਦਫ਼ਾ ਹੋਇਆ।

ਮਣੀਂ ਦੰਦ ਸਾਫ਼ ਕਰਕੇ ਆ ਗਈ।

-''ਚਾਹ ਲਿਆਵਾਂ ਪੁੱਤ..?'' ਨਾਨੀਂ ਨੇ ਪੁੱਛਿਆ।

-''.....।'' ਮਣੀਂ ਕੋਈ ਉਤਰ ਦੇਣ ਦੀ ਥਾਂ ਰਸੋਈ ਵਿਚ ਚਲੀ ਗਈ ਅਤੇ ਨਾਨੀਂ ਦੀ ਬਣਾਈ ਚਾਹ ਡੋਲ੍ਹ ਕੇ ਉਸ ਨੇ ਹੋਰ ਚਾਹ ਧਰ ਲਈ। ਲਾਲ ਸਿੰਘ ਦੀਆਂ ਅੱਖਾਂ ਵਿਚ ਅੰਗਿਆਰ ਮੱਚੇ ਕਿ ਇਹ ਕੱਲ੍ਹ ਦੀ ਛੋਕਰੀ ਕਿਸ ਤਰ੍ਹਾਂ ਦਾ ਵਰਤਾਓ ਕਰ ਰਹੀ ਸੀ..? ਲਾਲ ਸਿੰਘ ਦਾ ਦਿਲ ਕੀਤਾ ਕਿ ਇਸ ਬਦਤਮੀਜ਼ ਕੁੜੀ ਦਾ ਸਿਰ 'ਕਲਮ' ਕਰ ਦੇਵੇ! ਪਰ ਉਹ ਮਾਮੇਂ ਭਾਨ ਸਿੰਘ ਦੀਆਂ ਦਿੱਤੀਆਂ ਸਲਾਹਾਂ ਪ੍ਰਤੀ ਵੀ ਸੁਚੇਤ ਸੀ। ਉਸ ਦਾ ਤਨ ਮਨ ਕੋਲੇ ਹੋਇਆ ਪਿਆ ਸੀ।

ਸਾਰਾ ਦਿਨ ਮਣੀਂ ਨੇ ਆਪਣੇ ਬਾਪ ਨਾਲ਼ ਕੋਈ ਗੱਲ ਨਾ ਕੀਤੀ।

ਉਸ ਦੀ ਨਾਨੀਂ ਅਤੇ ਬਾਪ ਹੀ ਉੱਘ ਦੀਆਂ ਪਤਾਲ਼ ਗੱਲਾਂ ਕਰਦੇ ਰਹੇ! ਪਰ ਸੁਤਾ ਲਾਲ ਸਿੰਘ ਦੀ ਮਣੀਂ ਵਿਚ ਹੀ ਉਲ਼ਝੀ ਪਈ ਸੀ। ਉਸ ਦੀ ਸੱਸ ਉਸ ਨਾਲ਼ ਕੀ ਗੱਲ ਕਰਦੀ..? ਲਾਲ ਸਿੰਘ ਦੇ ਬਹੁਤਾ ਕੁਛ ਪੱਲੇ ਨਾ ਪੈਂਦਾ ਅਤੇ ਉਹ 'ਹੂੰ-ਹਾਂਅ' ਕਰ ਕੇ ਡੰਗ ਸਾਰ ਛੱਡਦਾ! ਸਮਝ ਉਸ ਦੀ ਸੱਸ ਵੀ ਗਈ ਸੀ ਕਿ ਲਾਲ ਸਿੰਘ ਮਨੋਂ ਉਖੜਿਆ ਮੇਰੇ ਨਾਲ਼ ਸਿਰਫ਼ 'ਰਾਲ਼-ਬੋਲ' ਹੀ ਕਰ ਰਿਹਾ ਸੀ। ਉਸ ਦੀ ਗੱਲ ਵਿਚ ਕੋਈ ਦਿਲਚਸਪੀ ਨਹੀਂ ਸੀ ਜਾਂ ਉਸ ਦਾ ਦਿਲ ਨਹੀਂ ਖੜ੍ਹਦਾ ਸੀ!

ਦਿਨ ਖੜ੍ਹੇ ਹੀ ਲਾਲ ਸਿੰਘ ਦਾ ਸਾਲ਼ਾ ਬੰਤ ਸਿੰਘ ਆ ਗਿਆ। ਫ਼ੁਰਤੀਲੇ ਸਰੀਰ ਅਤੇ ਚੁਸਤ ਜਿਹੀਆਂ ਅੱਖਾਂ ਵਾਲ਼ਾ ਬੰਤ ਸਿੰਘ ਲਾਲ ਸਿੰਘ ਨੂੰ ਜੱਫ਼ੀ ਪਾ ਕੇ ਮਿਲ਼ਿਆ। ਪਹਿਲਾਂ ਉਹ ਦਾਹੜੀ ਕਤਰ ਕੇ ਰੱਖਦਾ ਸੀ। ਪਰ ਅੱਜ ਉਸ ਨੇ ਦਾਹੜੀ ਵਧਾ ਕੇ ਖੁੱਲ੍ਹੀ ਛੱਡੀ ਹੋਈ ਸੀ।

-''ਕੀ ਗੱਲ ਅੰਮ੍ਰਿਤ ਛਕ ਲਿਆ..?'' ਲਾਲ ਸਿੰਘ ਨੇ ਹੈਰਾਨੀਂ ਜਿਹੀ ਨਾਲ ਸੁਆਲ ਕੀਤਾ। ਉਸ ਨੂੰ ਪਤਾ ਸੀ ਕਿ ਸ਼ਾਮ ਨੂੰ ਦਾਰੂ ਪੀਤੀ ਬਿਨਾ ਇਕ ਤਰ੍ਹਾਂ ਨਾਲ਼ ਬੰਤ ਸਿੰਘ ਨੂੰ 'ਅੰਧਰਾਤਾ' ਹੋ ਜਾਂਦਾ ਸੀ ਅਤੇ ਉਹ ਨਸ਼ੇ ਤੋਂ ਟੁੱਟਿਆ ਕੰਧਾਂ ਕੌਲ਼ਿਆਂ ਨਾਲ਼ ਵੱਜਦਾ ਫ਼ਿਰਦਾ ਸੀ। ਪੀ ਕੇ ਲਲਕਾਰੇ

ਮਾਰਨੇ ਅਤੇ ਕੰਧਾਂ ਕੌਲ਼ਿਆਂ 'ਤੇ ਮੂਤਣਾਂ ਉਸ ਦੀ ਪੁੱਠੀ ਆਦਤ ਸੀ। ਇਸ ਲਈ ਲਾਲ ਸਿੰਘ ਉਸ ਨਾਲ਼ ਪੀਣੀਂ ਗੁਨਾਂਹ ਸਮਝਦਾ ਸੀ।

-''ਕਾਹਨੂੰ ਅੰਮ੍ਰਿਤ ਛਕਿਐ ਪ੍ਰਾਹੁੰਣਿਆਂ...! ਹਾਲਾਤ ਖ਼ਰਾਬ ਐ, ਬੰਦੇ ਨੂੰ ਜੱਗ ਰਵੀਰਾ ਜਿਆ ਤਾਂ ਕਰਨਾ ਈ ਪੈਂਦੈ..!''

-''ਇਹ ਵੀ ਠੀਕ ਐ..! ਮੈਂ ਤਾਂ ਸੋਚਿਆ ਬਈ ਸਾਡਾ ਬੰਤ ਸਿਉਂ ਕਿਤੇ ਬੰਦਾ ਈ ਬਣ ਗਿਆ...?'' ਲਾਲ ਸਿੰਘ ਨੇ ਟਿੱਚਰ ਕੀਤੀ।

-''ਯਾਰ ਪੰਜਾਬ 'ਚ ਤਾਂ ਗਦਰ ਮੱਚਿਆ ਪਿਐ ਬਾਈ..! ਆਹ ਕੋਈ ਕਨੇਡਾ ਤੋਂ ਆਇਆ ਸੀ ਬਿਚਾਰਾ..! ਉਹ ਸੀ ਮੋਨਾਂ ਤੇ ਉਹਦਾ ਭਰਾ ਸੀ ਅੰਮ੍ਰਿਤਧਾਰੀ..! ਕਿਤੇ ਦੋਨੋਂ ਭਰਾ ਕਨੇਡਾ ਆਲ਼ੇ ਦੇ ਸਹੁਰੀਂ ਚੱਲੇ ਸੀ ਮੋਟਰ ਸੈਂਕਲ 'ਤੇ, ਤੇ ਬੰਦੂਕਧਾਰੀਆਂ ਨੇ ਰੋਕ ਲਏ..!''

-''ਅੱਛਾ..! ਫ਼ੇਰ..?''

-''ਉਹ ਕਹਿੰਦੇ ਇਹਦੇ ਵਾਲ਼ ਕਿਉਂ ਕੱਟੇ ਵੇ ਐ..! ਤੇ ਉਹਦਾ ਸਾਬਤ ਸੂਰਤ ਭਰਾ ਹਾੜ੍ਹੇ ਕੱਢੀ ਜਾਵੇ ਬਈ ਇਹ ਤਾਂ ਬਿਚਾਰਾ ਕਨੇਡਾ ਤੋਂ ਆਇਐ, ਇਹਦੇ ਵਾਲ਼ ਹੁਣ ਰੱਖਵਾ ਦਿੰਨੇਂ ਐਂ, ਮੇਰੇ ਵੱਲੀਂ ਦੇਖ ਲਓ, ਮੈਂ ਅੰਮ੍ਰਿਤਧਾਰੀ ਐ..! ਉਹਦੀ ਦੁਹਾਈ ਕਿਸੇ ਨੇ ਨ੍ਹੀ ਸੁਣੀਂ ਲਾਲ ਸਿਆਂ, ਗੋਲ਼ੀ ਮਾਰ ਕੇ ਪਰ੍ਹਾਂ ਹੋਏ..! ਇਹ ਦਾਹੜੀ ਮੈਂ ਕਤਰਾਉਣੋਂ ਤਾਂ ਹਟਿਐਂ..! ਪੱਗ ਤਾਂ ਮੈਂ ਅੱਗੇ ਵੀ ਬੰਨ੍ਹਦਾ ਈ ਸੀ..!''

-''ਇਹ ਆਖ ਖਾਂ ਬਈ ਡਰਦੇ ਨੇ ਮਜਬੂਰੀ ਕਰਕੇ ਦਾਹੜੀ ਵਧਾਈ ਐ..?''

-''ਜਾਨ ਬਚਾਉਣ ਲਈ ਬੀਹ ਹੀਲੇ ਕਰਨੇ ਪੈਂਦੇ ਐ ਬਾਈ ਸਿਆਂ..! ਤੂੰ ਤਾਂ ਬਾਹਰਲੇ ਮੁਲਕ 'ਚ ਬੈਠੈਂ..! ਫ਼ਿਕਰ ਨ੍ਹੀ ਫ਼ਾਕਾ ਨ੍ਹੀ..!'' ਬੰਤ ਸਿੰਘ ਨੇ ਇਕ ਤਰ੍ਹਾਂ ਨਾਲ਼ ਮਿਹਣਾ ਜਿਹਾ ਮਾਰਿਆ।

-''ਉਏ ਤੈਨੂੰ ਭਰਮ ਈ ਐ ਬੰਤ ਸਿਆਂ..! ਬਥੇਰੇ ਸਿਆਪੇ ਕਰਨੇ ਪੈਂਦੇ ਐ ਬਾਹਰ ਜਾ ਕੇ..!''

-''ਤੂੰ ਯਾਰ ਇਕ ਅੱਧਾ ਮੇਰਾ ਮੁੰਡਾ ਈ ਖਿੱਚ ਲੈ ਬਾਹਰ ਨੂੰ..! ਸਾਡੇ ਵੀ ਘਰ ਨੂੰ ਸੁਰਤ ਜੀ ਆਜੂ..!''

-''ਮੈਨੂੰ ਮਣੀਂ ਦਾ ਭਾਰ ਜਿਆ ਲਾਹ ਲੈਣ ਦੇਹ..! ਤੇਰੇ ਵੀ ਸਾਰੇ ਉਲਾਂਭੇ ਲਾਹ ਦਿਆਂਗੇ..!''

-''ਚੱਲ ਇਹ ਵੀ ਕਰ ਲੈ..! ਅਖੇ ਨਾਈਆ ਵਾਲ਼ ਕਿੱਡੇ ਕਿੱਡੇ ਕੁ ਐ, ਕਹਿੰਦਾ ਸਬਰ ਰੱਖ, ਮੂਹਰੇ ਈ ਆ ਡਿੱਗਣੇਂ ਐਂ..! ਮਣੀਂ ਦਾ ਭਾਰ ਵੀ ਲਾਹ ਲੈ..! ਨਾਲ਼ੇ ਮਣੀਂ ਦਾ ਭਾਰ ਕਾਹਦੈ..? ਇਹਨੇ ਵਲੈਤ ਚਲੀ ਜਾਣੈਂ, ਤੇ ਵਲੈਤ ਦੇ ਨਾਂ ਨੂੰ ਮੁੰਡਿਆਂ ਦੀਆਂ ਲੈਣਾਂ ਲੱਗ ਜਾਣੀਐਂ..! ਨਾਲ਼ੇ ਚੰਗੇ

ਚੰਗੇ, ਖਾਂਦੇ ਪੀਂਦੇ ਘਰਾਂ ਦੇ..!" ਆਪ ਦੇ ਵੱਲੋਂ ਜਿਵੇਂ ਬੰਤ ਸਿੰਘ ਨੇ ਲਾਲ ਸਿੰਘ ਦਾ ਭਾਰ ਹੌਲ਼ਾ ਕਰ ਦਿੱਤਾ ਸੀ। ਫ਼ਿਕਰ ਨਵਿੱਰਤ ਕਰ ਦਿੱਤਾ ਸੀ। ਪਰ ਉਸ ਨੂੰ ਮਣੀਂ ਦੇ 'ਚਾਲਿਆਂ' ਦਾ ਨਹੀਂ ਪਤਾ ਸੀ ਅਤੇ ਨਾ ਹੀ ਉਸ ਦੀ ਮਾਂ ਨੇ ਕਿਸੇ ਨੂੰ ਕੁਝ ਦੱਸਿਆ ਸੀ।

ਨਾਨੀਂ ਮਣੀਂ ਨਾਲ਼ ਨਿੱਕੀਆਂ ਨਿੱਕੀਆਂ ਗੱਲਾਂ ਕਰਕੇ ਉਸ ਨੂੰ ਬੁਲਾਉਣ ਦਾ ਯਤਨ ਜਿਹਾ ਕਰਦੀ ਰਹੀ। ਪਰ ਮਣੀਂ ਟੱਸ ਤੋਂ ਮੱਸ ਨਾ ਹੋਈ! ਉਹ ਮੱਟਰ ਬਣੀਂ ਬੱਸ 'ਹਾਂ-ਆਹੋ' ਤੱਕ ਹੀ ਸੀਮਤ ਰਹੀ!

ਦਿਨ ਛੁਪਦੇ ਨਾਲ਼ ਹੀ ਲਾਲ ਸਿੰਘ ਅਤੇ ਬੰਤ ਨੇ ਬੋਤਲ ਖੋਲ੍ਹ ਲਈ।

-"ਲੈ ਪੀ ਕੇ ਕਮਲ਼ ਨਾ ਮਾਰੀਂ..!" ਲਾਲ ਸਿੰਘ ਨੇ ਬੰਤ ਸਿੰਘ ਨੂੰ ਕੰਨ ਜਿਹੇ ਕੀਤੇ।

-"ਜਮਾਂ ਨ੍ਹੀ ਮਾਰਦਾ ਬਾਈ..! ਉਏ ਕਮਲ਼ ਵੀ ਆਪਣੇ ਆਲ਼ੀ ਦੇਸੀ ਈ ਮਰਵਾਉਂਦੀ ਐ..! ਬਾਹਰਲੀ ਤਾਂ ਲੋਰੀਆਂ ਦੇਣ ਲਾਊ..!" ਬੰਤ ਸਿੰਘ ਨੂੰ ਬਾਹਰਲੀ ਬੋਤਲ ਦੇਖ ਕੇ ਗਧੇ ਵਾਂਗ ਹੀਂਗਣਾਂ ਛੁੱਟ ਪਿਆ ਸੀ।

ਗੱਲਾਂ ਬਾਤਾਂ ਚੱਲ ਪਈਆਂ।

## ਕਿਸ਼ਤ 20

ਲਾਲ ਸਿੰਘ ਮਣੀਂ ਵਾਲ਼ਾ ਕਾਰਜ ਕਿਵੇਂ ਨਾ ਕਿਵੇਂ ਸਿਰੇ ਲਾਉਣਾ ਚਾਹੁੰਦਾ ਸੀ ਅਤੇ ਬੰਤ ਆਪਣੇ ਘਰ ਬਾਰੇ ਫ਼ਿਕਰਮੰਦ ਸੀ! ਤਿੰਨ ਕੁ ਪੈੱਗ ਲਾ ਕੇ ਲਾਲ ਸਿੰਘ ਕਿਚਨ ਵਿਚ ਆ ਗਿਆ। ਹੁਣ ਮਣੀਂ ਉਸ ਨੂੰ ਪਿਆਰੀ ਪਿਆਰੀ ਜਿਹੀ ਲੱਗੀ ਸੀ। ਧੀਆਂ ਪੁੱਤ ਸੌ-ਸੌ ਗਲਤੀਆਂ ਫ਼ਲਤੀਆਂ ਕਰਦੇ ਰਹਿੰਦੇ ਨੇ..! ਮਾਪੇ ਕਿਤੇ ਉਹਨਾਂ ਨੂੰ ਘਰੋਂ ਤਾਂ ਨਹੀਂ ਧੱਕ ਦਿੰਦੇ..? ਕਿਤੇ ਸੁੱਟ ਤਾਂ ਨਹੀਂ ਦਿੰਦੇ..? ਕੱਚੀ ਕੁਆਰੀ ਉਮਰ ਐ..! ਜੇ ਕੁੜੀ ਨੇ ਗਲਤੀ ਕਰ ਵੀ ਲਈ ਤਾਂ ਕੀ ਲੋਹੜ੍ਹਾ ਆ ਗਿਆ..? ਇੰਗਲੈਂਡ ਵਿਚ ਲੋਕਾਂ ਦੀਆਂ ਧੀਆਂ ਸੌ-ਸੌ ਖ਼ੂਹ ਪੱਟਦੀਐਂ..! ਮਣੀਂ ਫ਼ੇਰ ਵੀ ਮੇਰੀ ਧੀ ਹੈ..! ਆਪਣਾ ਆਬਦਾ ਖ਼ੂਨ ਐਂ..! ਉਸ ਦਾ ਚੰਗਾ ਮੰਦਾ ਸੋਚਣਾ ਮੇਰਾ ਫ਼ਰਜ਼ ਐ..! ਲਾਲ ਸਿੰਘ ਨੇ ਸੋਚਿਆ ਸੀ।

-"ਹੋਰ ਕੀ ਹਾਲ ਐ ਮੇਰੇ ਪੁੱਤ ਦਾ...?" ਲਾਲ ਸਿੰਘ ਨੇ ਮਣੀਂ ਦੇ ਮੋਢੇ 'ਤੇ ਹੱਥ ਰੱਖ ਕੇ ਅਥਾਹ ਲਾਡ ਨਾਲ਼ ਆਖਿਆ। ਉਸ ਦਾ ਪਿਉ ਵਾਲ਼ਾ ਦਿਲ ਪਿਘਲ ਗਿਆ ਸੀ।

ਪਿਉ ਦੇ ਹੱਥਾਂ ਦੇ ਨਿੱਘ ਨਾਲ਼ ਮਣੀਂ ਦਾ ਕਰੋਧ ਵੀ ਢਹਿ ਢੇਰੀ ਹੋ ਗਿਆ।

ਉਸ ਦਾ ਮਨ ਵੀ ਥਾਂਵੇਂ ਆ ਗਿਆ ਕਿ ਸਿਆਣੇਂ ਐਵੇਂ ਨਹੀਂ ਆਖਦੇ ਕਿ ਆਪਣੇ, ਆਪਣੇ ਹੀ ਹੁੰਦੇ ਨੇ..! ਉਸ ਨੇ ਵੀ "ਠੀਕ ਐ ਬਾਪੂ ਜੀ..!" ਆਖ ਕੇ ਗਿਲੇ ਸ਼ਿਕਵੇ ਪਰਾਂਹ ਵਗਾਹ ਮਾਰੇ! ਉਸ ਨੂੰ ਤਾਂ ਇਹ ਸੀ ਕਿ ਮੇਰਾ 'ਹਲ਼ ਵਾਹ' ਬਾਪੂ ਆਵੇਗਾ ਅਤੇ ਡਾਂਗ ਲੈ ਕੇ ਮੇਰੇ ਪਾਸੇ ਸੇਕੇਗਾ ਜਾਂ ਥੱਪੜ-ਚੁਪੇੜਾਂ ਮਾਰੇਗਾ..! ਪਰ ਬਾਪੂ ਜੀ ਨੇ ਤਾਂ ਮਨ 'ਤੇ ਕੋਈ ਸ਼ਿਕਵਾ ਹੀ ਨਹੀਂ ਲਿਆਂਦਾ ਸੀ..? ਉਹ ਤਾਂ ਮੈਨੂੰ ਇੰਜ ਪਿਆਰ ਅਤੇ ਲਾਡ ਨਾਲ਼ ਬੁਲਾ ਰਿਹਾ ਸੀ, ਜਿਵੇਂ ਉਸ ਨੂੰ ਨਿੱਕੀ ਹੁੰਦੀ ਨੂੰ ਬੁਲਾਉਂਦਾ ਹੁੰਦਾ ਸੀ..! ਪਿਉ ਤਾਂ ਅਕਸਰ ਪਿਉ ਹੀ ਹੁੰਦੇ ਨੇ..!

-"ਅੱਜ ਬਾਪੂ ਜੀ ਨੂੰ ਹੱਥੀਂ ਰੋਟੀਆਂ ਲਾਹ ਕੇ ਨ੍ਹੀ ਖੁਆਉਂਦਾ ਤੂੰ..?" ਲਾਲ ਸਿੰਘ ਨੇ ਫ਼ਿਰ ਕਿਹਾ।

-"ਜਰੂਰ ਖ਼ੁਆਊਂਗੀ ਜੀ...! ਤੁਸੀਂ ਦੱਸ ਦਿਓ ਜਦੋਂ ਰੋਟੀ ਖਾਣੀਂ ਹੋਈ..!" ਮਣੀਂ ਸੋਚ ਰਹੀ ਕਿ ਜਾਂ ਤਾਂ ਬਾਪੂ ਜੀ ਨੂੰ ਨਾਨੀਂ ਦੀ ਚਿੱਠੀ ਨਹੀਂ ਮਿਲ਼ੀ ਸੀ ਜਾਂ ਫ਼ਿਰ ਬਾਪੂ ਦਾ ਸੁਭਾਅ ਇੰਗਲੈਂਡ ਜਾ ਕੇ 'ਖੁੱਲ੍ਹਾ-ਡੁੱਲ੍ਹਾ' ਹੋ ਗਿਆ ਸੀ..? ਉਸ ਦਾ ਦਿਲ ਵੀ ਥਾਂਵੇਂ ਆ ਗਿਆ। ਉਸ ਨੇ ਸੋਚਿਆ ਕਿ ਜੇ ਬਾਪੂ ਜੀ ਨੂੰ ਆਦਰਸ਼ ਬਾਰੇ ਪਤਾ ਵੀ ਸੀ, ਤਾਂ ਉਸ ਦੇ ਮਨ 'ਤੇ ਬਹੁਤਾ ਅਸਰ ਨਹੀਂ ਸੀ...! ਇੰਗਲੈਂਡ ਦਾ ਮਾਹੌਲ ਹੀ ਸਥਿਰ ਅਤੇ ਵਿਸ਼ਾਲ ਹੈ..। ਉਥੇ ਵਸਦੇ ਲੋਕ ਨਿੱਕੀ ਨਿੱਕੀ ਗੱਲ ਤੋਂ ਨਾਨੀਂ ਵਰਗੀਆਂ ਅਨਪੜ੍ਹ ਔਰਤਾਂ ਵਾਂਗ 'ਝੱਜੂ' ਨਹੀਂ ਪਾਉਂਦੇ..! ਸਹਿਜ ਨਾਲ਼ ਗੱਲ ਕਰਦੇ ਨੇ..!

-"ਚੱਲ ਤੂੰ ਆਟਾ ਊਟਾ ਗੁੰਨ੍ਹ ਲੈ ਪੁੱਤ..! ਅੱਜ ਬੇਬੇ ਨੂੰ ਸਾਡੇ ਨਾਲ਼ ਗੱਲਾਂ ਬਾਤਾਂ ਕਰਨ ਦੇਹ ਤੇ ਤੂੰ ਰੋਟੀ ਟੁੱਕ ਦਾ ਕਰ ਲੈ..! ਕਿਸੇ ਵੀ ਗੱਲ ਦਾ ਝੋਰਾ ਨਾ ਕਰ ਪੁੱਤ..! ਤੇਰਾ ਬਾਪੂ ਤੇਰੇ ਨਾਲ਼ ਐ..! ਤੇਰਾ ਬਾਪੂ ਅਜੇ ਜਿਉਂਦੈ ਪੁੱਤ..! ਨੋ ਚਿੰਤਾ..! ਨੋ ਫ਼ਿਕਰ..! ਨੋ ਟੈਨਸ਼ਨ..! ਆਪਾਂ ਕੱਲ੍ਹ ਨੂੰ ਬੈਠ ਕੇ ਗੱਲਾਂ ਬਾਤਾਂ ਕਰਾਂਗੇ ਰੱਜ ਕੇ..! ਤੇਰਾ ਬੁਰਾ ਮੈਂ ਜਮਾਂ ਨ੍ਹੀ ਸੋਚਦਾ..! ਜੋ ਹੋਊ, ਤੇਰੀ ਸਹਿਮਤੀ ਨਾਲ਼ ਈ ਹੋਊ, ਧੱਕੇ ਨਾਲ਼ ਮੈਂ ਕੁਛ ਨ੍ਹੀ ਕਰਦਾ..! ਫ਼ੇਰ ਵੀ ਮੈਂ ਤੈਨੂੰ ਪਾਲ਼ਿਐ ਪੁੱਤ..! ਥੋਡੀ ਖਾਤਰ ਈ ਤਾਂ ਮੈਂ ਪ੍ਰਦੇਸੀਂ ਯੱਭਕਦਾ ਫ਼ਿਰਦੈਂ..! ਮੈਂ ਪੁੱਤ ਮੇਰਿਆ ਤੇਰਾ ਬੁਰਾ ਸੋਚੂੰ...? ਨੈਵਰ..!" ਆਖ ਕੇ ਲਾਲ ਸਿੰਘ ਨੇ ਮਣੀਂ ਨੂੰ ਅੱਧੀ ਆਪਣੇ ਵੱਲ ਕਰ ਲਿਆ। ਉਹ ਸੋਚ ਰਿਹਾ ਸੀ ਕਿ ਜੇ ਵੈਰੀ ਗੁੜ ਦਿੱਤਿਆਂ ਮਰਦਾ ਹੋਵੇ ਤਾਂ ਉਸ ਨੂੰ ਮਹੁਰਾ ਦੇਣ ਦੀ ਕੀ ਜ਼ਰੂਰਤ..? ਲਾਲ ਸਿੰਘ ਨਾਲ਼ ਦੀ ਨਾਲ਼ ਨੋਟ ਕਰੀ ਜਾ ਰਿਹਾ ਸੀ ਕਿ ਉਸ ਦੇ ਛੱਡੇ ਬਾਣ ਸਹੀ ਨਿਸ਼ਾਨੇਂ 'ਤੇ ਹੀ ਵੱਜੇ ਸਨ।

ਲਾਲ ਸਿੰਘ ਬੇਬੇ ਅਤੇ ਬੰਤ ਸਿੰਘ ਕੋਲ਼ ਆ ਗਿਆ।

ਮਣੀਂ ਰਸੋਈ ਵਿਚ ਕਿੱਤੇ ਲੱਗ ਗਈ ਸੀ।

ਹੁਣ ਸਾਰਿਆਂ ਦਾ ਦਿਲ ਥਾਂਵੇਂ ਸੀ!

ਅੱਧੀ ਰਾਤ ਦਾ ਟਾਈਮ ਸੀ। ਜੱਗ ਜਹਾਨ ਸੁੱਤਾ ਹੋਇਆ ਸੀ। ਪੰਜ ਜਾਣੇਂ ਕੰਧ ਟੱਪ ਕੇ ਲਾਲ ਸਿੰਘ ਦੀ ਕੋਠੀ ਅੰਦਰ ਉੱਤਰ ਗਏ। ਉਹਨਾਂ ਦੇ ਮੂੰਹ ਬੰਨ੍ਹੇ ਹੋਏ ਸਨ ਅਤੇ ਹੱਥਾਂ ਵਿਚ ਖ਼ਤਰਨਾਕ ਹਥਿਆਰ ਸਨ। ਪਰ ਮੂੰਹੋਂ ਕੋਈ ਬੋਲ ਨਹੀਂ ਰਿਹਾ ਸੀ। ਇਕ ਨੇ ਆਉਣ ਸਾਰ ਵਿਹੜੇ ਦੀ ਬੱਤੀ ਜਗਾ ਲਈ। ਕੋਠੀ ਦਾ ਵਿਹੜਾ ਚਾਨਣ ਨਾਲ਼ ਭਰ ਗਿਆ। ਬੰਤ ਸਿੰਘ ਉਪਰ ਸੁੱਤਾ ਸੀ, ਜਦ ਕਿ ਲਾਲ ਸਿੰਘ ਸੱਸ ਅਤੇ ਮਣੀਂ ਕੋਲ ਪਿਆ ਸੀ। ਪੈਰਾਂ ਦੀ ਬਿੜਕ ਸੁਣ ਕੇ ਬੇਬੇ ਦੀ ਜਾਗ ਖੁੱਲ੍ਹ ਗਈ। ਉਸ ਨੇ ਕੰਨ ਬੜਿੱਕੇ ਜਿਹੇ ਭੰਨੇਂ!

-"ਬੂਹ ਮੈਂ ਮਰਗੀ ਬੰਦੇ..!" ਉਸ ਨੇ ਰੌਲ਼ਾ ਪਾ ਦਿੱਤਾ। ਬੇਬੇ ਦੇ ਕੰਨਾਂ ਵਿਚ ਬਿੰਡੇ ਟਿਆਂਕ ਰਹੇ ਸਨ।

ਸਾਰੇ ਉੱਭੜਵਾਹਿਆਂ ਵਾਂਗ ਉਠੇ। ਬੰਤ ਸਿੰਘ ਉਪਰੋਂ ਪੌੜੀਆਂ ਉਤਰਦਾ ਆਉਂਦਾ ਹੀ ਇਕ ਨੇ ਬੰਦੂਕ ਦਾ ਬੱਟ ਮਾਰ ਕੇ ਨਿੱਸਲ਼ ਕਰ ਦਿੱਤਾ ਅਤੇ ਕੋਠੀ ਦੇ ਵਿਹੜੇ ਵਿਚ ਲਿਆ ਸੁੱਟਿਆ। ਉਸ ਦੇ ਪਰਨੇਂ ਨਾਲ਼ ਹੀ ਉਸ ਦਾ ਮੂੰਹ ਅਤੇ ਮੁਛਕਾਂ ਬੰਨ੍ਹ ਦਿੱਤੀਆਂ। ਲਾਲ ਸਿੰਘ ਦੇ ਸਿਰ 'ਚ ਵੀ ਬੰਦੂਕ ਦਾ ਬੱਟ ਵੱਜਿਆ। ਪਰ ਉਹ ਸੰਭਲ਼ ਗਿਆ। ਬਿੱਲੀ ਦੀ ਪੂਛ ਵਰਗੀ ਲਹੂ ਦੀ ਧਾਰ ਮੂੰਹ ਵੱਲ ਨੂੰ ਆਈ। ਤੱਤੇ-ਤੱਤੇ ਖ਼ੂਨ ਨੂੰ ਮਹਿਸੂਸ ਕਰ ਕੇ ਲਾਲ ਸਿੰਘ ਨੇ ਕੰਬਲ਼ ਨਾਲ਼ ਫ਼ੱਟ ਘੁੱਟ ਲਿਆ। ਬੇਬੇ ਅਤੇ ਮਣੀਂ ਮਾਰੂ ਹਥਿਆਰ ਦੇਖ ਕੇ ਪੱਥਰ ਬਣ ਗਈਆਂ। ਉਹਨਾਂ ਦੀ ਅਵਾਜ਼ ਸੰਘ ਵਿਚ ਹੀ ਮਰ ਗਈ ਸੀ ਅਤੇ ਉਹ 'ਬਿਟਰ-ਬਿਟਰ' ਪਈ ਬਿੱਜ ਨੂੰ ਤੱਕ ਰਹੀਆਂ ਸਨ। ਪਰ ਮੂੰਹ ਬੰਨ੍ਹੇਂ ਹੋਣ ਕਾਰਨ ਉਹਨਾਂ ਨੂੰ ਕਿਸੇ ਬੰਦੇ ਦੀ ਪਹਿਚਾਣ ਨਹੀਂ ਆ ਰਹੀ ਸੀ।

ਇਕ ਨੇ ਅਸਾਲਟ ਦੀ ਨਾਲ਼ੀ ਲਾਲ ਸਿੰਘ ਦੀ ਹਿੱਕ 'ਤੇ ਰੱਖਦਿਆਂ ਇਸ਼ਾਰੇ ਨਾਲ਼ ਸਾਹਮਣੇਂ ਕਮਰੇ ਦੀ ਚਾਬੀ ਦੀ ਮੰਗ ਕੀਤੀ।

-"ਫ਼ੜਾ ਦੇਹ ਪੁੱਤ..!" ਕੰਬਦੀ ਸੱਸ ਨੇ ਲਾਲ ਸਿੰਘ ਨੂੰ ਕਿਹਾ।

ਲਾਲ ਸਿੰਘ ਨੇ ਸਿਰਹਾਣੇਂ ਹੇਠੋਂ ਚਾਬੀ ਕੱਢ ਕੇ ਫ਼ੜਾ ਦਿੱਤੀ।

ਚਾਬੀ ਫੜ ਤਿੰਨ ਜਾਣੇਂ ਕਮਰੇ ਵਿਚ ਪੇਟੀ ਅਤੇ ਅਟੈਚੀ ਫ਼ਰੋਲਣ ਜਾ ਲੱਗੇ ਅਤੇ ਦੋ ਉਹਨਾਂ ਕੋਲ਼ ਹਥਿਆਰ ਸਿੰਨ੍ਹੀਂ ਖੜ੍ਹੇ ਸਨ। ਏ. ਕੇ. 47 ਲਾਲ ਸਿੰਘ ਦੇ ਕੰਨ ਕੋਲ਼ ਸੱਪ ਵਾਂਗ ਜੀਭਾਂ ਕੱਢ ਰਹੀ ਸੀ। ਲਾਲ ਸਿੰਘ ਦੀ ਸੁਰਤ ਮਾਰੀ ਪਈ ਸੀ! ਇਹ ਕੀ ਵਾਪਰ ਰਿਹਾ ਸੀ ਮੇਰੇ ਪੰਜਾਬ ਵਿਚ...? ਉਸ ਦਾ ਘਰ ਸ਼ਰੇਆਮ ਲੁੱਟਿਆ ਜਾ ਰਿਹਾ ਸੀ..! ਪਰ ਉਹ ਕੁਛ ਕਰ ਨਹੀਂ ਸਕਦਾ ਸੀ..! ਇਹ ਕੈਸੀ ਲੁੱਟ-ਖ਼ਸੁੱਟ ਸ਼ੁਰੂ ਹੋਈ ਸੀ ਮੇਰੇ ਪੰਜਾਬ ਵਿਚ..? ਕਿੱਧਰ ਨੂੰ ਜਾ ਰਿਹਾ ਸੀ ਮੇਰਾ ਰੰਗਲਾ ਪੰਜਾਬ..?

ਅੱਧੇ ਕੁ ਘੰਟੇ ਬਾਅਦ ਲੁਟੇਰਿਆਂ ਨੇ ਸਾਰਾ ਘਰ ਲੁੱਟ ਲਿਆ ਅਤੇ ਇਕ ਨੇ ਬੰਨ੍ਹੇ ਮੂੰਹ 'ਤੇ ਉਂਗਲ਼ ਧਰ ਕੇ ਚੁੱਪ ਰਹਿਣ ਦਾ ਸੰਕੇਤ ਦਿੱਤਾ ਅਤੇ ਗੇਟ ਦਾ ਦਰਵਾਜਾ ਪਾਰ ਕਰਕੇ ਉਡੰਤਰ ਹੋ ਗਏ। ਭਮੱਤਰਿਆਂ ਵਾਂਗ ਲਾਲ ਸਿੰਘ ਨੇ ਵਿਹੜੇ ਵਿਚ ਪਏ ਬੰਤ ਸਿੰਘ ਦੀਆਂ ਮੁਛਕਾਂ ਖੋਲ੍ਹੀਆਂ। ਬੰਤ ਸਿੰਘ ਦੀ ਵੱਖੀ ਚਸਕਾਂ ਮਾਰ ਰਹੀ ਸੀ। ਉਸ ਨੂੰ ਸਿੱਧਾ ਸਾਹ ਨਹੀਂ ਆ ਰਿਹਾ ਸੀ! ਉਹ ਕੰਬਲ਼ ਵੱਖੀ ਨਾਲ਼ ਘੁੱਟ ਕੇ ਲਾਲ ਸਿੰਘ ਵਾਲ਼ੇ ਬੈੱਡ 'ਤੇ ਇਕ ਤਰ੍ਹਾਂ ਨਾਲ਼ ਢੇਰੀ ਹੋ ਗਿਆ।

-"ਕੀ ਹੋਣਾ ਚਾਹੀਦੈ..?" ਲਾਲ ਸਿੰਘ ਸਿਰ ਵਿਚ ਪਏ ਰੋਭੜ੍ਹੇ ਨੂੰ ਉਂਗਲ਼ ਨਾਲ਼ ਟੋਹ ਰਿਹਾ ਸੀ। ਜ਼ਖ਼ਮ ਵਿਚੋਂ ਖ਼ੂਨ ਨਿਕਲ਼ਣਾ ਬੰਦ ਹੋ ਗਿਆ ਸੀ।

-"ਸਮਝ ਨ੍ਹੀ ਲੱਗਦੀ..!" ਬੰਤ ਸਿੰਘ ਨੇ ਵੀ ਸੋਚਾਂ ਦੇ ਝਾੜਾਂ 'ਚ ਬੇਥ੍ਹਵਾ ਡੰਡਾ ਮਾਰਿਆ।

-"ਤੂੰ ਦੱਸ ਬੇਬੇ..?"

-"ਮੇਰਾ ਤਾਂ ਭਾਈ ਡਮਾਕ ਕੰਮ ਨ੍ਹੀ ਕਰਦਾ..! ਮੇਰੀ ਤਾਂ ਮੱਤ ਮਾਰੀ ਪਈ ਐ..! ਹਾਏ ਹਾਏ, ਐਡਾ ਲੋਹੜਾ..?" ਬੇਬੇ ਨੇ ਹੱਥ ਖੜ੍ਹੇ ਕਰ ਦਿੱਤੇ। ਨਾਨੀਂ ਕੋਲ਼ ਮਣੀਂ ਪਠੋਰੇ ਵਾਂਗ ਠਠੰਬਰੀ ਬੈਠੀ ਸੀ। ਉਸ ਦਾ ਦਿਮਾਗ ਵਾਹਣੀਂ ਪਿਆ ਹੋਇਆ ਸੀ।

ਜਦ ਲਾਲ ਸਿੰਘ ਨੇ ਅੰਦਰ ਜਾ ਕੇ ਆਪਣਾ ਸਮਾਨ ਚੈੱਕ ਕੀਤਾ ਤਾਂ ਚੈੱਕ-ਬੁੱਕ, ਪੰਜ ਹਜ਼ਾਰ ਪੌਂਡ ਅਤੇ ਇੱਕੀ ਹਜ਼ਾਰ ਰੁਪਏ ਦੀ ਨਕਦੀ ਅਤੇ ਘੜ੍ਹੀਆਂ ਲੁੱਟੀਆਂ ਜਾ ਚੁੱਕੀਆਂ ਸਨ। ਜਦ ਉਸ ਨੇ ਅਲਮਾਰੀ ਖੋਲ੍ਹੀ ਤਾਂ ਉਸ ਦੇ ਸਾਹ ਵਿਚ ਸਾਹ ਆਇਆ। ਉਸ ਦਾ ਪਾਸਪੋਰਟ ਅਤੇ ਏਅਰ ਟਿਕਟ ਅਲਮਾਰੀ ਵਿਚ ਸੁਰੱਖਿਅਤ ਪਏ ਸਨ।

ਵੱਖ ਵੱਖ ਲੱਖਣ ਲਾਉਂਦਿਆਂ ਅਤੇ ਸਕੀਮਾਂ ਘੜ੍ਹਦਿਆਂ ਉਹਨਾਂ ਨੂੰ ਸਵੇਰ ਹੋ ਗਈ।

ਚਾਹ ਪੀ ਕੇ ਉਹ ਠਾਣੇਂ ਨੂੰ ਤੁਰ ਪਏ।

ਠਾਣੇਂ ਅੰਦਰ ਕਾਫ਼ੀ ਚਹਿਲ ਪਹਿਲ ਸੀ।

ਉਹਨਾਂ ਨੇ ਪਹਿਰਾ ਦੇ ਰਹੇ ਸੰਤਰੀ ਨਾਲ਼ ਸੰਖੇਪ ਗੱਲ ਕੀਤੀ ਤਾਂ ਸੰਤਰੀ ਨੇ ਅੰਦਰ ਕੁਰਸੀ 'ਤੇ ਬੈਠੇ ਮੁਣਸ਼ੀ ਵੱਲ ਹੱਥ ਕਰ ਦਿੱਤਾ।

ਉਹ ਮੁਣਸ਼ੀ ਕੋਲ਼ ਪਹੁੰਚ ਗਏ।

-"ਆਓ ਬਈ ਸਰਦਾਰੋ..!" ਮੁਣਸ਼ੀ ਨੇ ਲਾਲ ਸਿੰਘ ਦੇ ਸਰੀਰ ਤੋਂ ਇੰਗਲੈਂਡ ਦੇ ਸ਼ੈਂਪੂ ਦੀ ਆਉਂਦੀ ਸੁਗੰਧੀ ਸੁੰਘ ਕੇ ਪੁੱਛਿਆ।

ਲਾਲ ਸਿੰਘ ਨੇ ਸਾਰੀ ਕਹਾਣੀ ਸੁਣਾਈ।

–''ਭੈਣ ਦੇਣੀਂ ਪਰਲੋਂ ਆਈ ਪਈ ਐ ਪੰਜਾਬ 'ਚ..! ਕੀ ਕੁਛ ਲੁੱਟ ਕੇ ਲੈ ਗਏ..?''

–''ਮੁਣਸ਼ੀ ਜੀ ਤੁਸੀਂ ਇਹ ਪੁੱਛੋ ਬਈ ਉਹਨਾਂ ਭੈਣ ਦੇਣਿਆਂ ਨੇ ਛੱਡਿਆ ਕੀ ਐ..!'' ਬੰਤ ਸਿੰਘ ਬੋਲਿਆ, ''ਉਹ ਤਾਂ ਛੋਕਰੀ ਯ੍ਹਾਵੇ ਮੇਰੀਆਂ ਪੱਸਲ਼ੀਆਂ 'ਚ ਬੱਟ ਮਾਰਗੇ ਤੇ ਨਾਲ਼ੇ ਬੰਨ੍ਹ ਕੇ ਸਿੱਟਗੇ ਮੁਛਕਾਂ...!''

–''ਤੂੰ ਸ਼ੁਕਰ ਕਰ ਬੱਟਾਂ ਨਾਲ਼ ਈ ਸਰ ਗਿਆ..! ਹੁਣ ਤਾਂ ਮੇਰੇ ਸਾਲ਼ੇ ਬੰਦਾ ਮਾਰਨ ਲੱਗੇ ਅੱਖ ਦਾ ਫ਼ੋਰਾ ਨ੍ਹੀ ਲਾਉਂਦੇ..!'' ਮੁਣਸ਼ੀ ਨੇ ਬੰਤ ਸਿੰਘ ਨੂੰ ਧਰਵਾਸ ਦਿੱਤਾ।

–''ਰਾਤ ਅਸੀਂ ਚਾਰ ਕੁ ਬੰਦੇ ਫ਼ੜੇ ਐ, ਉਹਨਾਂ 'ਚੋਂ ਸ਼ਨਾਖ਼ਤ ਕਰ ਲਓ, ਕੀ ਐ ਕੋਈ ਕੰਮ ਦਾ ਬੰਦਾ ਈ ਨਿਕਲ਼ ਆਵੇ..? ਫ਼ਰੋਲ਼ ਅਸੀਂ ਲਵਾਂਗੇ..!''

–''ਪਰ ਮੁਣਸ਼ੀ ਜੀ ਉਹਨਾਂ ਦੀ ਤਾਂ ਸਾਨੂੰ ਕਿਸੇ ਦੀ ਪਛਾਣ ਈ ਨਹੀਂ..! ਉਹਨਾਂ ਦੇ ਤਾਂ ਮੂੰਹ ਬੰਨ੍ਹੇ ਸੀ ਤੇ ਦੂਜੇ ਸਾਡੇ ਊਂ ਔਸਾਣ ਮਾਰੇ ਗਏ ਸੀ ਬਈ ਕਿਤੇ ਗੇੜੇ ਦੇਣੇਂ ਸਾਡਾ ਕੀਰਤਨ ਸੋਹਲਾ ਨਾ ਪੜ੍ਹ ਦੇਣ..!''

ਮੁਣਸ਼ੀ ਕੌੜਾ ਜਿਹਾ ਹੱਸ ਪਿਆ।

–''ਬੰਦੇ ਭਾਲਣ 'ਤੇ ਈ ਲੱਭਣਗੇ ਸਰਦਾਰੋ..! ਸਾਡੇ ਕੋਲ਼ੇ ਕੋਈ ਮੀਟਰ ਨਹੀਂ, ਜਿਹੜਾ ਲਾ ਕੇ ਦੱਸ ਦਿਆਂਗੇ..! ਜੇ ਚੱਲਾਂਗੇ, ਤਾਂਹੀਂ ਪਹੁੰਚਾਂਗੇ..! ਕਈ ਵਾਰੀ ਮੱਝ ਵੀ ਹੱਥ ਨਾਲ਼ ਨਵੇਂ ਦੁੱਧ ਕਰਵਾਉਣੀਂ ਪੈਂਦੀ ਐ..! ਟਿੱਡੀਆਂ ਨਾ ਬੁਸ਼ਕਰੀ ਜਾਓ...!'' ਮੁਣਸ਼ੀ ਉਹਨਾਂ ਨੂੰ ਮੱਲੋਮੱਲੀ ਹਵਾਲਾਤ ਕੋਲ਼ ਲੈ ਗਿਆ।

ਹਵਾਲਾਤ ਬੰਦਿਆਂ ਨਾਲ਼ ਤੂੜੀ ਪਈ ਸੀ। ਹਵਾਲਾਤੀਆਂ ਦੇ ਚਿਹਰੇ ਡਰ ਅਤੇ ਸਹਿਮ ਨਾਲ਼ ਜ਼ਰਦ ਹੋਏ ਪਏ ਸਨ।

–''ਦੇਖੋ ਤੇ ਪਛਾਣੋਂ ਬੰਦੇ..! ਦੁੱਧੋਂ ਪਾਣੀਂ ਨਿਤਾਰਨਾ ਸਾਡਾ ਕੰਮ..!'' ਮੁਣਸ਼ੀ ਨੇ ਮੱਝ ਨੂੰ ਥਾਪੀ ਮਾਰਨ ਵਾਂਗ ਲਾਲ ਸਿੰਘ ਦੀ ਪਿੱਠ 'ਤੇ ਹੱਥ ਮਾਰਿਆ।

–''ਪਰ ਜੀ ਸਾਨੂੰ ਬੰਦਿਆਂ ਦੀਆਂ ਸ਼ਕਲਾਂ ਦਾ ਨਹੀਂ ਪਤਾ..! ਮੂੰਹ ਤਾਂ ਉਹਨਾਂ ਦੇ ਬੰਨ੍ਹੇ ਹੋਏ ਸੀ..!'' ਬੰਤ ਸਿੰਘ ਨੇ ਫ਼ਿਰ ਗੱਲ ਦੁਹਰਾਈ।

ਮੁਣਸ਼ੀ ਉਸ ਨੂੰ ਪਰਦੇ ਨਾਲ਼ ਠਾਣੇਂ ਦੇ ਇਕ ਪਾਸੇ ਲੈ ਗਿਆ।

–''ਗੱਲ ਸੁਣ..!'' ਮੁਣਸ਼ੀ ਨੇ ਅੱਖਾਂ ਦੀ ਸ਼ਿਸ਼ਤ ਬੰਤ ਸਿੰਘ ਦੇ ਮੂੰਹ 'ਤੇ ਗੱਡ ਲਈ।

–''ਹਾਂ ਜੀ...?''

-''ਕੀ ਨਾਂ ਐਂ ਤੇਰਾ..?''

-''ਬੰਤ ਸਿੰਘ ਐ ਜੀ..!''

-''ਦੂਜੇ ਦਾ..?''

-''ਲਾਲ ਸਿੰਘ..!''

-''ਉਹ ਆਇਆ ਕਿੱਥੋਂ ਐਂ..? ਕੁੱਤੇ ਝੱਗੀ ਜੀ ਤਾਂ ਬਾਹਰਲੀ ਲੱਗਦੀ ਐ..!''

-''ਇੰਗਲੈਂਡ ਤੋਂ ਆਇਐ ਜੀ..!''

-''ਘਰ ਕੀਹਦਾ ਲੁੱਟਿਆ ਗਿਆ...?''

-''ਉਹਦਾ ਈ ਲੁੱਟਿਆ ਗਿਐ ਜੀ...! ਉਹੀ ਕੋਠੀ ਦਾ ਮਾਲਕ ਐ..!''

-''ਤੇ ਤੂੰ ਮੂਹਰੇ ਮੂਹਰੇ ਅਰਦਲ਼ੀ ਕਿਉਂ ਬਣਿਆਂ ਫ਼ਿਰਦੈਂ ਤੇਰੀ ਭੈਣ 'ਤੇ ਚੜ੍ਹਜਾਂ ਮੈਂ...? ਮੈਨੂੰ ਤਾਂ ਇਸ ਵਾਰਦਾਤ 'ਚ ਲੱਗਦਾ ਈ ਤੇਰਾ ਹੱਥ ਐ..! ਹੋਰ ਦੁਨੀਆਂ ਨੂੰ ਇਹਦੇ ਘਰ ਦਾ ਕੀ ਸੁਫ਼ਨਾ ਆਉਂਦਾ ਸੀ..? ਘਰ ਦਾ ਭੇਤੀ ਈ ਤਾਂ ਲੰਕਾ ਢਾਹੁੰਦੈ..!'' ਮੁਣਸ਼ੀ ਦੇ ਆਖਣ 'ਤੇ ਬੰਤ ਸਿੰਘ ਦਾ ਭੂਸ ਉਡ ਗਿਆ ਅਤੇ ਮੂੰਹ 'ਤੇ ਪਿਲੱਤਣ ਫ਼ਿਰ ਗਈ।

-''ਜਾਂ ਤਾਂ ਸਾਨੂੰ ਚੁੱਪ ਚਾਪ ਕਾਰਵਾਈ ਕਰਨ ਦੇ..! ਤੇ ਨਹੀਂ ਸਾਲ਼ਿਆ ਕੁੱਤਿਆਂ ਦਿਆ ਤੇਰਾ ਚਿਰੜਘੁੱਗ ਬਣਾ ਦਿਆਂਗੇ, ਸਮਝ ਗਿਆ..?''

-''ਪਰ ਜੀ ਉਹ ਤਾਂ ਮੇਰੇ ਵੀ ਬੱਟ ਮਾਰਗੇ..!'' ਬੰਤ ਸਿੰਘ ਦੇ ਮੂੰਹ ਤੋਂ ਮੱਖੀ ਉੱਡਣੋਂ ਹਟ ਗਈ। ਉਹ ਆਪਣੇ ਆਪ ਨੂੰ ਕਸੂਤਾ ਫ਼ਸਿਆ ਮਹਿਸੂਸ ਕਰ ਰਿਹਾ ਸੀ।

-''ਲੱਖਾਂ ਦਾ ਮਾਲ ਲੁਟਵਾਉਣ ਵੇਲ਼ੇ ਲੋਕ ਕਈ ਵਾਰੀ ਆਬਦੇ ਗੋਲ਼ੀ ਵੀ ਮਰਵਾ ਲੈਂਦੇ ਐ..! ਤੇਰੇ ਤਾਂ ਵੱਜੇ ਈ ਦੋ ਬੱਟ ਐ..? ਪਤਾ ਨਹੀਂ ਆਪ ਈ ਕੋਈ ਲੀੜੇ ਧੋਣ ਆਲ਼ੀ ਥਾਪੀ ਮਾਰ ਲਈ ਹੋਣੀਂ ਐਂ...? ਯਾਦ ਰੱਖੀਂ, ਇਹ ਲੁੱਟ ਦੀ ਵਾਰਦਾਤ ਨਿਕਲ਼ਣੀਂ ਈ ਤੇਰੇ ਹੱਡਾਂ 'ਚੋਂ ਐਂ..! ਬੋਤੇ ਦੇ ਢਿੱਡ 'ਚ ਸਾਰੀਆਂ ਈ ਦਾਤਣਾਂ ਹੁੰਦੀਐਂ..! ਸਾਡਾ ਨਿੱਤ ਤੇਰੇ ਅਰਗਿਆਂ ਨਾਲ਼ ਈ ਵਾਹ ਪੈਂਦੈ..! ਹੋਰ ਅਸੀਂ ਇੱਥੇ ਨਿੱਤ ਕੱਟੇ ਨ੍ਹੀ ਚਾਰਦੇ..!''

-''ਪਰ ਜੀ ਮੈਂ ਆਬਦੇ ਰਿਸ਼ਤੇਦਾਰ ਦਾ ਘਰ ਕਿਉਂ ਲੁਟਵਾਊਂ..? ਮੇਰੀ ਸਕੀ ਭੈਣ ਐਂ ਇਹਦੇ ਘਰੇ..!''

-''ਲਾਲਚ ਬਥੇਰਾ ਕੁਛ ਕਰਵਾ ਦਿੰਦੈ..! ਬੰਦਾ ਬਣਜਾ ਬੰਦਾ..! ਯਾਦ ਰੱਖੀਂ, ਜਿੱਦੇਂ ਕੋਈ ਸੱਪ ਨਿਕਲ਼ਿਆ, ਤੇਰੇ ਆਲ਼ੇ ਘੋਰਨੇਂ 'ਚੋਂ ਈ ਨਿਕਲ਼ਣੈਂ..! ਤੇ ਨਾਲ਼ੇ ਨਿੱਕਲੂ ਖੜੱਪਾ ਤੇ ਜਾਂ ਕੌਡੀਆਂ ਆਲ਼ਾ..!''

ਉਹ ਹਵਾਲਾਤ ਕੋਲ਼ ਵਾਪਸ ਆ ਗਏ।

ਬੰਤ ਸਿੰਘ ਨੂੰ ਅੰਦਰੋਂ ਕੰਬਣੀਂ ਛਿੜ ਗਈ ਸੀ! ਉਸ ਦਾ ਮਨ ਠਾਣੇਂ ਅੰਦਰੋਂ ਚੀਕਾਂ ਮਾਰ ਕੇ ਭੱਜ ਜਾਣ ਨੂੰ ਕਰਦਾ ਸੀ।

ਬੰਤ ਸਿੰਘ ਵੱਲ ਤਿਰਛਾ ਝਾਕਦੇ ਮੁਣਸ਼ੀ ਨੇ ਕੱਚੀ ਰਪਟ ਦਰਜ਼ ਕਰ ਲਈ।

-''ਕੱਲ੍ਹ ਤੱਕ ਸਬਰ ਰੱਖੋ...! ਕੱਲ੍ਹ ਨੂੰ ਥੋਨੂੰ ਪਤਾ ਕਰਾਂਗੇ..!'' ਮੁਣਸ਼ੀ ਨੇ ਕਿਹਾ।

ਉਹ ਮੂੰਹ ਲਟਕਾ ਕੇ ਵਾਪਸ ਮੁੜ ਆਏ। ਪਰ ਮੁਣਸ਼ੀ ਅਤੇ ਬੰਤ ਸਿੰਘ ਦੀ ਵਾਰਤਾਲਾਪ ਬਾਰੇ ਲਾਲ ਸਿੰਘ ਨੂੰ ਕੋਈ ਪਤਾ ਨਹੀਂ ਸੀ।

-''ਰਾਤ ਆਦਰਸ਼ ਤੇ ਉਹਦੇ ਸਾਥੀਆਂ ਨੇ ਸਾਡੇ ਘਰੇ ਡਾਕਾ ਆ ਮਾਰਿਆ..!'' ਘੋਰ ਉਦਾਸ ਮਣੀਂ ਸੰਗੀਤਾ ਨੂੰ ਦੱਬਵੀਂ ਅਵਾਜ਼ ਨਾਲ਼ ਦੱਸ ਰਹੀ ਸੀ।

-''ਹਾਏ..! ਓਹ ਮਾਈ ਗੌਡ..! ਆਦਰਸ਼ ਨੇ...? ਭਈਆ ਕਿੱਡਾ ਹਰਾਮਜ਼ਾਦਾ ਨਿਕਲ਼ਿਆ..! ਭਈਏ ਦਾ ਭਈਆ ਈ ਰਿਹਾ ਨ੍ਹਾਂ..? ਬਿਗਾਨੀ ਜ਼ਾਤ...!'' ਸੰਗੀਤਾ ਦਾ ਉਪਰਲਾ ਸਾਹ ਉਪਰ ਅਤੇ ਹੇਠਲਾ ਹੇਠਾਂ ਹੀ ਰਹਿ ਗਿਆ।

-''......!'' ਮਣੀਂ ਦੇ ਦਿਲ ਨੂੰ ਡੋਬੂ ਪਈ ਜਾ ਰਹੇ ਸਨ।

-''ਪਰ ਤੈਨੂੰ ਕੀ ਪਤੈ ਬਈ ਉਹ ਆਦਰਸ਼ ਈ ਸੀ..?'' ਸੰਗੀਤਾ ਦਾ ਮੂੰਹ ਅੱਡਿਆ ਹੋਇਆ ਸੀ ਅਤੇ ਕਾਲ਼ਜਾ 'ਧੱਕ-ਧੱਕ' ਵੱਜੀ ਜਾ ਰਿਹਾ ਸੀ।

-''ਮੈਂ ਉਹਦੀ ਜੀਨ ਦੀ ਪੈਂਟ ਤੇ ਬੂਟ ਪਛਾਣੇਂ ਐਂ, ਜਿਹੜੇ ਮੈਂ ਈ ਲੈ ਕੇ ਦਿੱਤੇ ਸੀ..!''

-''ਓ ਮਾਈ ਗੁੱਡਨਿਸ...!'' ਸੁਣਦੀ ਸੰਗੀਤਾ ਸੁੰਨ ਹੋਈ ਖੜ੍ਹੀ ਸੀ, ''ਹੁਣ ਤੂੰ ਇਹਦੇ 'ਤੇ ਵਿਸ਼ਵਾਸ ਕਰਨਾ ਛੱਡ ਮਣੀਂ..! ਬੀ ਕੇਅਰਫ਼ੁੱਲ..! ਗਵਾਹ ਜਾਂ ਸਬੂਤ ਮਿਟਾਉਣ ਲਈ ਉਹ ਤੈਨੂੰ ਕਤਲ ਵੀ ਕਰ ਸਕਦੈ, ਧਿਆਨ ਰੱਖੀਂ..!''

ਮਣੀਂ ਦਾ ਮਨ ਆਪਣੇ ਆਪ ਨੂੰ ਲਾਹਣਤਾਂ ਪਾਈ ਜਾ ਰਿਹਾ ਸੀ ਕਿ ਉਸ ਨੇ ਹੀ ਭਈਏ ਨੂੰ ਆਪਣੇ ਪ੍ਰੀਵਾਰ ਖ਼ਿਲਾਫ਼ ਭੜ੍ਹਕਾਇਆ ਸੀ। ਆਪਣੇ ਪਿਉ ਦੇ ਆਉਣ ਬਾਰੇ ਦੱਸਿਆ ਸੀ। ਘਰ ਦਾ ਸਾਰਾ ਭੇਦ ਤਾਂ ਉਸ ਨੂੰ ਪਹਿਲਾਂ ਸੀ ਹੀ! ਪਰ ਉਸ ਹਰਾਮ ਦੇ ਤੁਖ਼ਮ ਨੇ ਤਾਂ ਇਕ ਰਾਤ ਵੀ ਨਹੀਂ

ਪੈਣ ਦਿੱਤੀ ਸੀ..? ਪਹਿਲੀ ਰਾਤ ਹੀ ਲੁੱਟਣ ਆ ਪਿਆ ਸੀ...! ਪਰ ਉਸ ਨੇ ਇਹ ਹਥਿਆਰ ਅਤੇ ਹਥਿਆਰਬੰਦ ਬੰਦੇ ਕਿੱਥੋਂ ਲਏ..? ਪਰ ਮਣੀਂ..! ਪਏ ਰਾਮ ਰੌਲ਼ੇ ਵਿਚ ਹਥਿਆਰ ਲੈਣੇਂ ਕੀ ਮੁਸ਼ਕਿਲ ਹਨ..? ਪੰਜਾਬ ਵਿਚ ਤਾਂ ਅੱਜ ਕੱਲ੍ਹ ਅੰਨ੍ਹੀਂ ਪੀਂਹਦੀ ਅਤੇ ਕੁੱਤਾ ਚੱਟ ਰਿਹਾ ਸੀ..! ਹਥਿਆਰ ਪੈਦਾ ਕਰਨੇਂ ਅੱਜ ਕੀ ਔਖੇ ਸਨ..? ਉਸ ਦਾ ਮਨ ਭਿਆਨਕ ਕਪੜਛੱਲਾਂ ਵਿਚ ਰੁੜ੍ਹਿਆ ਜਾ ਰਿਹਾ ਸੀ! ਕੀ ਕਰਾਂ...? ਬਾਪੂ ਜੀ ਨੂੰ ਦੱਸ ਦਿਆਂ..? ਬਾਪੂ ਹੋਰ ਦੁਖੀ ਹੋਵੇਗਾ..! ਨਾਨੀਂ ਅਤੇ ਬਾਪੂ ਤਾਂ ਅੱਗੇ ਹੀ ਔਖੇ ਸਨ..! ਉਸ ਨੇ ਚੁੱਪ ਰਹਿਣਾ ਹੀ ਬਿਹਤਰ ਸਮਝਿਆ! ਉਹ ਸੋਚ ਰਹੀ ਸੀ ਕਿ ਜਦ ਆਦਰਸ਼ ਉਸ ਨੂੰ ਮਿਲ਼ਿਆ, ਤਾਂ ਉਸ ਦੀ ਰੱਜ ਕੇ 'ਲਾਹ-ਪਾਅ' ਕਰੇਗੀ ਅਤੇ ਲੁੱਟਿਆ ਸਮਾਨ ਵਾਪਸ ਕਰਵਾਵੇਗੀ। ਪਰ ਮਣੀਂ..! ਤੂੰ ਉਸ ਕੁੱਤੇ ਨੂੰ ਪਿਆਰ ਕੀਤਾ..! ਆਪਣਾ ਜਿਸਮ ਉਸ ਨੂੰ ਅਰਪਣ ਕੀਤਾ..! ਇੱਜ਼ਤ ਲੁਟਾਈ..! ਤੂੰ ਉਸ ਦੇ ਨਾਮ ਦੀ ਜੋਤ ਜਗਾਉਂਦੀ ਰਹੀ..! ਉਸ ਨੂੰ ਦੇਵਤੇ ਵਾਂਗ ਪੂਜਦੀ ਰਹੀ..! ਪਰ ਉਸ ਨੇ ਤੇਰੇ ਪ੍ਰੇਮ ਦਾ ਆਹ ਸਿਲਾ ਦਿੱਤਾ...? ਹਰਾਮ ਦਾ ਤੁਖ਼ਮ ਭਈਏ ਦਾ ਭਈਆ ਹੀ ਰਿਹਾ ਨ੍ਹਾਂ..? ਜੇ ਕੋਈ ਆਪਣਾ ਪੰਜਾਬੀ ਹੁੰਦਾ, ਕਦੇ ਐਹੋ ਜਿਹੀ ਬੇਹੂਦੀ ਜਾਂ ਕਮੀਨੀਂ ਹਰਕਤ ਨਾ ਕਰਦਾ...! ਹਰਾਮ ਦੇ ਨੇ ਆਪਣੀ ਔਕਾਤ ਅਤੇ ਆਪਣੀਂ ਜ਼ਾਤ ਦਿਖਾ ਦਿੱਤੀ..! ਮਣੀਂ ਅਜੀਬ ਉਧੇੜ-ਬੁਣ ਵਿਚ ਉਲ਼ਝੀ ਪਈ ਸੀ!

ਸਵੇਰੇ ਚਾਰ ਵਜੇ ਹੀ ਲਾਲ ਸਿੰਘ ਦੀ ਕੋਠੀ ਪੁਲੀਸ ਦਾ ਛਾਪਾ ਪਿਆ ਅਤੇ ਉਹਨਾਂ ਨੇ ਘੂਕ ਸੁੱਤੇ ਬੰਤ ਸਿੰਘ ਨੂੰ ਡੱਡ ਵਾਂਗ ਚੁੱਕ ਕੇ ਟਰੱਕ ਵਿਚ ਸੁੱਟਿਆ ਅਤੇ ਪੁਲੀਸ ਤੁਰ ਗਈ। ਕੁਝ ਕੁ ਸਿਵਲ ਕੱਪੜਿਆਂ ਵਿਚ ਸਨ ਅਤੇ ਕਈਆਂ ਦੇ ਡਾਕੂਆਂ ਵਾਂਗ ਮੂੰਹ ਬੰਨ੍ਹੇ ਹੋਏ ਸਨ। ਇਕ ਦਮ ਐਸੀ ਧਾੜ ਦੀ ਧਾੜ ਪਈ ਕਿ ਕਿਸੇ ਨੂੰ ਸੰਭਲ਼ਣ ਦਾ ਮੌਕਾ ਹੀ ਨਹੀਂ ਮਿਲ਼ਿਆ ਸੀ।

ਬੇਬੇ ਅਤੇ ਲਾਲ ਸਿੰਘ ਨੂੰ ਕੋਈ ਸਮਝ ਨਹੀਂ ਪਈ ਸੀ। ਕਿਸੇ ਨੂੰ ਉਹਨਾਂ ਨੇ ਬੋਲਣ ਜਾਂ ਕੁਝ ਪੁੱਛਣ ਦਾ ਮੌਕਾ ਹੀ ਨਹੀਂ ਦਿੱਤਾ ਸੀ। ਬੱਸ ਲੁਟੇਰਿਆਂ ਵਾਂਗ ਆ ਪਏ ਅਤੇ ਬੰਦਾ ਲੱਦ ਕੇ ਤੁਰ ਗਏ। ਨਾਂ ਮੂੰਹ ਧੋਣ ਦਿੱਤਾ ਅਤੇ ਨਾ ਹੀ ਪੱਗ ਬੰਨ੍ਹਣ ਦਿੱਤੀ। ਬੰਤ ਸਿੰਘ ਨੇ ਸਿਰ ਉਪਰ ਸਿਰਫ਼ ਪਰਨਾਂ ਜਿਹਾ ਹੀ ਲਪੇਟਿਆ ਹੋਇਆ ਸੀ।

ਉਹਨਾਂ ਦੇ ਹੱਥਾਂ ਦੇ ਭਾਂਡੇ ਛੁੱਟ ਗਏ ਸਨ।

-"ਵੇ ਲਾਲ ਸਿਆਂ..! ਬੰਤ ਸਿਉਂ ਨੂੰ ਕਾਹਤੋਂ ਫੜ ਕੇ ਲੈ ਗਏ ਪੁੱਤ..? ਮੇਰਾ ਤਾਂ ਮੱਚੜਾ ਡਮਾਕ ਹਿੱਲਿਆ ਪਿਐ..!"

-"ਰੱਬ ਜਾਣੇਂ ਬੇਬੇ..!" ਲਾਲ ਸਿੰਘ ਦੇ ਸਿਰ ਵਿਚ ਵਦਾਣ ਚੱਲੀ ਜਾ ਰਹੇ ਸਨ।

-"ਉਹਦਾ ਪਤਾ ਕਰੀਏ..! ਕਿਤੇ ਹੋਰ ਨਾ ਜਾਹ ਜਾਂਦੀ ਕਰ ਦੇਣ ਨਪੁੱਤੇ ਦੇ..! ਉਹ ਤਾਂ ਕੁੱਟਣ ਲੱਗੇ ਵੀ ਅੱਗਾ ਪਿੱਛਾ ਨ੍ਹੀਂ ਦੇਂਹਦੇ ਖ਼ਸਮਾਂ ਨੂੰ ਖਾਣੇਂ..!" ਬੇਬੇ ਨੂੰ ਗਸ਼ ਪੈਣ ਵਾਲ਼ੀ ਹੋਈ ਪਈ ਸੀ।

-''ਕੋਈ ਸਮਝ ਨ੍ਹੀ ਲੱਗਦੀ ਬੇਬੇ ਬਈ ਕਾਹਤੋਂ ਲੈ ਗਏ..!'' ਲਾਲ ਸਿੰਘ ਨੇ ਵੀ ਹਨ੍ਹੇਰੇ ਵਿਚ ਹੱਥ ਕਰੋਲ਼ੇ ਦਿੱਤੇ।

ਠਾਣੇਂ ਵਿਚ ਜਾਣ ਸਾਰ ਬੰਤ ਸਿੰਘ ਨੂੰ 'ਕਤਲਗਾਹ' ਵਿਚ ਪੁੱਠਾ ਲਿਜਾ ਟੰਗਿਆ ਅਤੇ ਉਸ ਦੀ ਪਿੱਠ 'ਤੇ ਡਾਂਗਾਂ ਦਾ ਮੀਂਹ ਵਰ੍ਹ ਪਿਆ। ਬੰਤ ਸਿੰਘ ਬੱਕਰੇ ਵਾਂਗ ਹਲਾਲ ਕੀਤਾ ਜਾ ਰਿਹਾ ਸੀ। ਉਸ ਦੀਆਂ ਚੀਕਾਂ ਕੰਧਾਂ ਪਾੜ ਰਹੀਆਂ ਸਨ। ਬੰਤ ਸਿੰਘ ਦਾ ਬਰੜਾਹਟ ਸੁਣ ਕੇ ਹਵਾਲਾਤੀ ਆਪਣੀ ਆਪਣੀ ਵਾਰੀ ਦੀ ਉਡੀਕ ਕਰਦੇ ''ਵਾਹਿਗੁਰੂ-ਵਾਹਿਗੁਰੂ'' ਜਪੀ ਜਾ ਰਹੇ ਸਨ।

-''ਮੈਨੂੰ ਕੁੱਟੀ ਕਿਉਂ ਜਾਨੇਂ ਐਂ ਮਾਈ ਬਾਪ..? ਇਹ ਤਾਂ ਦੱਸ ਦਿਓ..! ਬਹੁੜੀ ਉਏ ਤਰਸ ਕਰੋ ਕੁਛ..! ਮਰ ਗਿਆ ਉਏ ਦੁਸ਼ਮਣੋਂ, ਵਾਹਿਗੂਰੂ..!'' ਕੁੱਟ ਖਾਂਦਾ ਬੰਤ ਸਿੰਘ ਬਿਲਕਿਆ।

-''ਤੇਰੀ ਧੀ ਦੇ ਸਾਡ੍ਹੂਆਲ਼ੀਆ ਧਲ੍ਹਿਆਰਾ ਪਾਲਾਂ..! ਮਰਵਾਉਣੇ ਡਾਕੇ ਤੇ ਫ਼ੇਰ ਮਿਆਂਕਣਾਂ..!'' ਸਿਪਾਹੀ ਨੇ ਡੰਡੇ ਦੀ ਸੱਟ ਹੋਰ ਕਰੜੀ ਕਰ ਦਿੱਤੀ। ਉਸ ਦੀਆਂ ਭਿਆਨਕ ਅੱਖਾਂ ਵਿਚੋਂ ਰੱਤ ਚੋਅ ਰਹੀ ਸੀ।

-''ਮਾਪਿਓ ਗੁਰਦੁਆਰੇ ਚੜ੍ਹਨ ਨੂੰ ਤਿਆਰ ਐਂ, ਮੈਂ ਨਿਰਦੋਸ਼..! ਦੁਹਾਈ ਐ, ਐਨੀ ਮਾਰ ਕੁੱਟ ਨਾ ਕਰੋ, ਮਰਜੂੰਗਾ ਸਰਕਾਰ..!'' ਉਸ ਨੇ ਆਖਰੀ ਤਾਣ ਲਾ ਕੇ ਫ਼ਿਰ ਦੁਹਾਈ ਦਿੱਤੀ।

-''ਮਰ..! ਮਰ ਮੇਰਿਆ ਸਾਲ਼ਿਆ..! ਤੇਰੇ ਅਰਗੇ ਲੁਟੇਰਿਆਂ ਤੋਂ ਬਿਨਾ ਥੁੜਿਆ ਵੀ ਕੀ ਪਿਐ..?'' ਸਿਪਾਹੀ ਨੇ ਉਸ ਦੇ ਸਿਰ ਵਿਚ ਡੰਡਾ ਮਾਰਿਆ ਤਾਂ ਬੰਤ ਸਿੰਘ ਬੇਹੋਸ਼ ਹੋ ਗਿਆ।

ਸਿਪਾਹੀ ਨੇ ਠੰਢੇ ਪਾਣੀ ਦਾ ਲੀਟਰ ਉਸ ਦੇ ਮੂੰਹ 'ਤੇ ਡੋਲ੍ਹਿਆ ਤਾਂ ਬੰਤ ਸਿੰਘ ਦੇ ਮਗਜ ਨੂੰ ਚੜ੍ਹੇ ਸਾਹ ਇਕ ਦਮ ਵਾਪਸ ਮੁੜੇ!

ਸਿਪਾਹੀ ਨੇ ਉਸ ਨੂੰ ਵਾਲ਼ਾਂ ਤੋਂ ਫੜ ਕੇ ਮੂੰਹ ਉਪਰ ਚੁੱਕਿਆ ਤਾਂ ਬੰਤ ਸਿੰਘ ਪੀੜ ਨਾਲ਼ ਸੱਪ ਵਾਂਗ ਨਾਗਵਲ਼ ਖਾ ਗਿਆ।

-''ਗੱਲ ਇਕ ਈ ਦੱਸਦੈਂ..! ਸੌ ਹੱਥ ਰੱਸਾ ਤੇ ਸਿਰੇ 'ਤੇ ਗੰਢ..! ਜਿੰਨਾਂ ਚਿਰ ਲੁੱਟ ਕਬੂਲ ਨ੍ਹੀ ਕਰਦਾ, ਤੇਰਾ ਦਿਨ ਰਾਤ ਆਹੀ ਹਾਲ ਹੋਊ..! ਤੇਰੀ ਉਹ ਕੁਪੱਤ ਕਰੂੰਗਾ, ਤੂੰ ਹੱਥ ਜੋੜੇਂਗਾ...!'' ਸਿਪਾਹੀ ਦਾ ਬੁੱਚੜ ਚਿਹਰਾ ਉਸ ਨੂੰ ਖਾਣ ਆ ਰਿਹਾ ਸੀ।

-''ਹੱਥ ਤਾਂ ਮੈਂ ਹੁਣ ਵੀ ਜੋੜਦੈਂ ਸਰਕਾਰ..! ਮੈਨੂੰ ਲੁੱਟ ਬਾਰੇ ਕੋਈ ਪਤਾ ਨ੍ਹੀ, ਮੇਰਾ 'ਤਬਾਰ ਕਰੋ..! ਹਾਏ ਉਏ ਮਰ ਗਿਆ..!''

ਸਿਪਾਹੀ ਨੇ ਬੰਤ ਸਿੰਘ ਦੇ ਪੈਰਾਂ ਨੂੰ ਪਾਏ ਰੱਸੇ ਦੀ ਗੰਢ ਢਿੱਲੀ ਕੀਤੀ ਤਾਂ ਉਹ ਖ਼ਲ ਦੀ ਬੋਰੀ ਵਾਂਗ ਫ਼ਰਸ਼ 'ਤੇ ਡਿੱਗਿਆ।

ਸ਼ਾਇਦ ਬੰਤ ਸਿੰਘ ਬੇਸੁੱਧ ਹੋ ਗਿਆ ਸੀ। ਹੁਣ ਉਸ ਦੀ ਅਵਾਜ਼ ਨਾ ਆਈ।

ਨਿਰਨੇਂ ਕਾਲ਼ਜੇ ਹੋਏ ਅੰਨ੍ਹੇਂ ਤਸ਼ੱਦਦ ਨੇ ਉਸ ਦੀ ਬੱਸ ਕਰਵਾ ਦਿੱਤੀ ਸੀ।

ਕਤਲਗਾਹ ਦਾ ਦਰਵਾਜਾ ਬੰਦ ਹੋ ਗਿਆ। ਅੰਦਰ ਘੋਰ ਹਨ੍ਹੇਰਾ ਛਾ ਗਿਆ ਸੀ।

-''ਮੈਨੂੰ ਮੈਦ ਐ ਬੰਦਾ ਮਰ ਗਿਐ..!'' ਸਿਪਾਹੀ ਨੇ ਬੜੇ ਅਰਾਮ ਨਾਲ਼ ਸੰਦੂਕੜੀ ਜਿਹੀ ਕੋਲ਼ ਢੇਰੀ ਜਿਹੇ ਹੋਏ ਪਏ ਮੁਣਸ਼ੀ ਨੂੰ ਦੱਸਿਆ।

-''ਕੀ ਕਿਹੈ..?'' ਮੁਣਸ਼ੀ ਊਂਘਦਾ ਭੜ੍ਹੱਕ ਕੇ ਉਠਿਆ। ਉਸ ਦੀ ਡੋਕਲ਼ ਕੱਛ ਦਾ ਨਾਲ਼ਾ ਉਸ ਦੇ ਗੋਡਿਆਂ ਵਿਚ ਵੱਜ ਰਿਹਾ ਸੀ ਅਤੇ ਦਾਹੜੀ ਦੀ ਪੂਛਕੀ ਬੋਕ ਦੀ ਦਾਹੜੀ ਵਾਂਗ ਲਟਕ ਰਹੀ ਸੀ।

-''ਮੈਨੂੰ ਲੱਗਦੈ ਬੰਦਾ ਮਰ ਗਿਐ..!'' ਸਿਪਾਹੀ ਨੇ ਹੋਰ ਤਾਣ ਲਾ ਕੇ ਕਿਹਾ।

-''ਤੇਰੀ ਭੈਣ 'ਤੇ ਗਧੇ ਚੜ੍ਹਨ..! ਬੰਦਾ ਤੈਨੂੰ ਮਾਰਨ ਨੂੰ ਫ਼ੜਾਇਆ ਸੀ..?'' ਮੁਣਸ਼ੀ ਸਿਪਾਹੀ 'ਤੇ ਖਿਝ ਗਿਆ। ਉਸ ਦੀਆਂ ਰੱਤੀਆਂ ਧਾਰੀਦਾਰ ਅੱਖਾਂ ਸਿਪਾਹੀ ਨੂੰ ਡਾਂਟ ਰਹੀਆਂ ਸਨ।

-''ਮੰਨਦਾ ਨ੍ਹੀ ਸੀ, ਮੈਂ ਕੀ ਕਰਦਾ..? ਤੂੰ ਈ ਆਖਿਆ ਸੀ ਬਈ ਇਹਦੇ 'ਚੋਂ ਲੁੱਟ ਕੱਢਣੀਂ ਐਂ..!'' ਆਖ ਕੇ ਸਿਪਾਹੀ ਆਪਣੇ ਵੱਲੋਂ ਸੱਚਾ ਹੋ ਗਿਆ।

-''ਤੇ ਹੁਣ ਲੁੱਟ ਨਿਕਲ਼ ਆਈ ਭੈਣ ਦਿਆ ਯਾਰਾ, ਜਮਦੂਤਾ...!''

-''ਮੈਨੂੰ ਕੀ ਪਤਾ ਸੀ ਬਈ ਸਾਲ਼ਾ ਕੱਚੀ ਹੱਡੀ ਦਾ ਐ, ਮਰਜੂਗਾ..?'' ਸਿਪਾਹੀ ਨੇ ਤੋੜਾ ਮੁਣਸ਼ੀ ਸਿਰ ਹੀ ਝਾੜਿਆ।

-''ਮੇਰਿਆ ਸਾਲ਼ਿਆ ਕਸਾਈਆ ਤੂੰ ਤਾਂ ਕੁੱਟ ਕੇ ਗਧਾ ਮਾਰਦੇਂ..!''

ਜਦ ਮੁਣਸ਼ੀ ਅਤੇ ਸਿਪਾਹੀ ਬੁੱਚੜਖਾਨੇ ਵਿਚ ਪਹੁੰਚੇ ਤਾਂ ਬੰਤ ਸਿੰਘ ਮਰਿਆ ਨਹੀਂ ਸੀ। ਪਰ ਬੁਰੀ ਤਰ੍ਹਾਂ ਸਹਿਕ ਰਿਹਾ ਸੀ। ਸਾਹ ਉਸ ਨੂੰ ਟੁੱਟ ਟੁੱਟ ਕੇ ਆ ਰਿਹਾ ਸੀ। ਸਿਪਾਹੀ ਦੀ ਬੁੱਚੜ ਕੁੱਟ ਨੇ ਉਸ ਨੂੰ ਬੁਰੀ ਤਰ੍ਹਾਂ ਤੋੜ ਧਰਿਆ ਸੀ। ਰੱਸਾ ਖੋਲ੍ਹਣ 'ਤੇ ਧਰਤੀ 'ਤੇ ਡਿੱਗਦੇ ਬੰਤ ਦੀ ਧੌਣ ਫ਼ਰਸ਼ 'ਤੇ ਵੱਜ, ਮੁਚ ਗਈ ਸੀ!

-''ਡਾਕਟਰ ਬੁਲਾ..! ਨਹੀਂ ਸਾਲ਼ਿਆ ਇਹਦਾ ਭੈਣ ਚੋਦ ਦਾ ਮੁਕਾਬਲਾ ਬਣਾਉਣਾ ਪਊ..!''

ਸਿਪਾਹੀ ਨੇ ਡਾਕਟਰ ਨੂੰ ਫ਼ੋਨ ਕਰ ਦਿੱਤਾ।

ਆ ਕੇ ਡਾਕਟਰ ਨੇ ਬੰਤ ਸਿੰਘ ਦੀ 'ਚੈੱਕ-ਅੱਪ' ਕੀਤੀ।

-''ਟੀਕਾ ਮੈਂ ਲਾ ਦਿੰਨੈਂ, ਇਹਨੂੰ ਹਸਪਤਾਲ਼ ਭੇਜ ਦਿਓ..! ਹਾਲਤ ਖ਼ਤਰੇ ਆਲ਼ੀ ਐ..! ਕੁੱਟਿਆ ਬਹੁਤ ਗਿਆ ਤੇ ਇਕ ਇਹਦੀ ਧੌਣ ਦਾ ਮਣਕਾ ਹਿੱਲ ਗਿਆ..!''

ਡਾਕਟਰ ਨੇ ਟੀਕਾ ਲਾ ਦਿੱਤਾ ਅਤੇ ਠਾਣੇਂ ਦੀ ਜਿਪਸੀ ਬੰਤ ਸਿੰਘ ਨੂੰ ਹਸਪਤਾਲ਼ ਸੁੱਟ ਗਈ। ਮੌਕੇ ਦੇ ਡਾਕਟਰ ਨੂੰ ਹੌਲਦਾਰ ਨੇ ਕਾਫ਼ੀ ਕੁਝ ਕੰਨ ਵਿਚ ਆਖਿਆ ਸੀ।

ਦਿਨ ਚੜ੍ਹਦੇ ਨਾਲ਼ ਹੀ ਲਾਲ ਸਿੰਘ ਕੁਝ ਮੋਹਤਬਰ ਬੰਦੇ ਲੈ ਕੇ ਠਾਣੇਂ ਪਹੁੰਚ ਗਿਆ।

-''ਆਓ ਜੀ ਸਰਦਾਰ ਜੀ..!'' ਮੁਣਸ਼ੀ ਨੇ ਅਦਬ ਕੀਤਾ।

-''ਮੁਣਸ਼ੀ ਜੀ ਸਾਡਾ ਬੰਦਾ ਕਿਉਂ ਗ੍ਰਿਫ਼ਤਾਰ ਕਰ ਲਿਆਏ..?'' ਲਾਲ ਸਿੰਘ ਨਾਲ਼ ਆਏ ਸਰਪੰਚ ਨੇ ਆਖਿਆ।

-''ਥੋਡਾ ਬੰਦਾ..?'' ਮੁਣਸ਼ੀ ਹੈਰਾਨ ਸੀ।

-''ਆਹੋ ਜਨਾਬ..! ਅੱਜ ਸਵੇਰੇ ਸਾਝਰੇ ਈ ਚੱਕ ਲਿਆਏ..! ਬਿਚਾਰੇ ਦਾ ਕੋਈ ਕਸੂਰ ਵੀ ਨ੍ਹੀ ਦੱਸਿਆ..!''

-''ਪਰ ਅਸੀਂ ਤਾਂ ਅੱਜ ਕਿਤੇ ਰੇਡ ਈ ਨ੍ਹੀ ਮਾਰੀ..!'' ਮੁਣਸ਼ੀ ਖੜ੍ਹਾ ਖੜੋਤਾ ਹੀ ਮੁੱਕਰ ਗਿਆ।

-''ਕਮਾਲ ਹੋਗੀ ਜਨਾਬ..! ਥੋਡੇ ਠਾਣੇਂ ਦੇ ਤਾਂ ਬੰਦੇ ਸੀ..!''

-''ਸਾਡੇ ਠਾਣੇਂ ਦੇ ਬੰਦਿਆਂ ਦੇ ਮੂੰਹ 'ਤੇ ਫ਼ੱਟਾ ਲਿਖਿਐ..?'' ਮੁਣਸ਼ੀ ਕਰੜਾ ਹੋ ਗਿਆ, ''ਅੱਜ ਕੱਲ੍ਹ ਕਿਸੇ ਵੀ ਠਾਣੇਂ ਦੀ ਪੁਲ਼ਸ ਕਿਸੇ ਨੂੰ ਕਿਤੋਂ ਵੀ ਚੱਕ ਸਕਦੀ ਐ..! ਅਸੀਂ ਥੋਡਾ ਬੰਦਾ ਨ੍ਹੀ ਲੈ ਕੇ ਆਏ, ਕਿਸੇ ਹੋਰ ਠਾਣੇਂ 'ਚੋਂ ਪਤਾ ਕਰੋ ਮੇਰੇ ਵੀਰ..! ਸਾਡਾ ਸਿਰ ਨਾ ਖਾਓ..! ਸਾਡੇ ਕੋਲ਼ ਹੋਰ ਕਰਨ ਨੂੰ ਕੰਮ ਬਥੇਰੇ ਐ..! ਅਸੀਂ ਲੰਡੀ ਬੁੱਚੀ 'ਕੱਠੀ ਕਰਕੇ ਐਥੇ ਠਾਣੇਂ 'ਚ ਛਪਾਰ ਦਾ ਮੇਲਾ ਨ੍ਹੀ ਲਾਉਣਾ..! ਜਾਂ ਕਿਸੇ ਹਸਪਤਾਲ਼ 'ਚੋਂ ਪਤਾ ਕਰ ਲਓ..!'' ਮੁਣਸ਼ੀ ਨੇ ਖਹਿੜ੍ਹਾ ਛੁਡਵਾਉਣ ਲਈ ਆਖਰੀ ਦਾਅ ਦੱਸਿਆ।

-''ਹੱਦ ਕਰਦੇ ਓਂ ਮਹਾਰਾਜ..? ਬੰਦਾ ਪੁਲ਼ਸ ਚੱਕ ਕੇ ਲਿਆਈ ਐ ਤੇ ਪਤਾ ਅਸੀਂ ਹਸਪਤਾਲ਼ਾਂ 'ਚ ਕਰੀਏ..?'' ਸਰਪੰਚ ਨੂੰ ਵੀ ਗੁੱਸਾ ਆ ਗਿਆ।

-''ਉਏ ਵੱਢ ਖਾਣਿਆਂ..!'' ਮੁਣਸ਼ੀ ਦੀ ਅਵਾਜ਼ ਸੀ।

-''ਹਾਂ ਜੀ..?'' ਸਿਪਾਹੀ ਬੋਲਿਆ।

-''ਉਰ੍ਹੇ ਆ..!''

ਵੱਢ ਖਾਣਾ ਹਾਜ਼ਰ ਸੀ।

-"ਆਹ ਸਰਪੈਂਚ ਸਾਹਬ ਹੋਰਾਂ ਨੂੰ ਸਾਰੀਆਂ ਹਵਾਲਾਤਾਂ ਦਿਖਾ ਦੇਹ ਜੇ ਇਹਨਾਂ ਨੂੰ ਸੱਚ ਆਜੇ ਤਾਂ..! ਅੱਜ ਕੱਲ੍ਹ ਤਾਂ ਦੁਨੀਆਂ ਨੂੰ ਪੁਲ਼ਸ 'ਤੇ ਵੀ ਇਤਬਾਰ ਨ੍ਹੀ ਰਿਹਾ..! ਬਈ ਦੱਸੋ ਸਹੁਰਿਓ..! ਪੁਲ਼ਸ ਥੋਡੀ ਰਾਖੀ ਬੈਠੀ ਐ ਤੇ ਤੁਸੀਂ ਉਸੇ 'ਤੇ ਈ ਸ਼ੱਕ ਕਰੀ ਜਾਨੇ ਐਂ..!"

ਵੱਢ ਖਾਣਾ ਸਰਪੰਚ ਹੋਰਾਂ ਨੂੰ ਨਾਲ਼ ਲੈ ਕੇ ਹਵਾਲਾਤਾਂ ਦਿਖਾਉਣ ਤੁਰ ਪਿਆ।

ਬੰਤ ਸਿੰਘ ਕਿੱਥੋਂ ਮਿਲਣਾ ਸੀ...? ਉਹ ਤਾਂ ਸਰਕਾਰੀ ਹਸਪਤਾਲ਼ ਵਿਚ ਜ਼ਿੰਦਗੀ ਅਤੇ ਮੌਤ ਨਾਲ਼ ਘੋਲ਼ ਕਰ ਰਿਹਾ ਸੀ!

ਉਹ ਘੋਰ ਨਿਰਾਸ਼ਾ ਵਿਚ ਸਿਰ ਫ਼ੇਰਦੇ ਵਾਪਸ ਆ ਗਏ।

ਦਿਨ ਦੇ ਦਸ ਕੁ ਵਜੇ ਮੁਣਸ਼ੀ ਦਾ ਭੇਜਿਆ ਹੌਲਦਾਰ ਅਤੇ ਸਿਪਾਹੀ ਹਸਪਤਾਲ਼ ਪਹੁੰਚ ਗਏ।

-"ਕੀ ਹਾਲ ਐ ਸਾਡੇ ਬੰਦੇ ਦਾ...?" ਹੌਲਦਾਰ ਨੇ ਡਾਕਟਰ ਨੂੰ ਗੁਪਤ ਪੁੱਛਿਆ।

-"ਬੰਦਾ ਤਾਂ ਗਿਆ ਬਚ..! ਪਰ ਉਹਦੇ ਦਿਮਾਗ 'ਚ ਗੁੱਝੀਆਂ ਸੱਟੈਂ..! ਹੋ ਸਕਦੈ ਸਾਰੀ ਉਮਰ ਬੋਲ ਨਾ ਸਕੇ..!" ਡਾਕਟਰ ਨੇ ਅਦਭੁੱਤ ਭਾਖ਼ਿਆ ਦਿੱਤੀ।

-"ਚੱਲ ਬੁਲਾ ਕੇ ਕਿਹੜਾ ਉਹਤੋਂ ਭਾਸ਼ਣ ਕਰਵਾਉਣੈਂ..? ਡਾਕਟਰ, ਉਹਦੇ ਕੰਨ 'ਚ ਇਕ ਗੱਲ ਪਾ ਦੇਈਂ..!"

-"ਕੀ...?" ਡਾਕਟਰ ਦਾ ਪ੍ਰੇਤ ਵਰਗਾ ਮੂੰਹ ਉਹਨਾਂ ਦੇ ਸਾਹਮਣੇ ਅੱਡਿਆ ਹੋਇਆ ਸੀ।

-"ਬਈ ਜੇ ਪੁਲੀਸ ਦੇ ਖ਼ਿਲਾਫ਼ ਮੂੰਹ ਖੋਲ੍ਹਿਆ ਤਾਂ ਗੱਡੀ ਚਾੜ੍ਹ ਦਿਆਂਗੇ..!"

-"ਜਦੋਂ ਉਹਨੂੰ ਚੱਜ ਨਾਲ਼ ਹੋਸ਼ ਆ ਗਈ, ਮੈਂ ਥੋਨੂੰ ਫ਼ੋਨ ਕਰਦੂੰ, ਆਪ ਈ ਆ ਕੇ ਆਖ ਦਿਓ..! ਬਾਧੂ ਮੈਨੂੰ ਕਾਹਨੂੰ ਨਰੜਨ ਨੂੰ ਥਾਂ ਕਰਦੇ ਓਂ..!"

-"ਚੱਲ ਇਉਂ ਕਰਲੀਂ..! ਪਰ ਜੇ ਕੋਈ ਇਹਨੂੰ ਮਿਲਣ ਆਵੇ, ਮਿਲਣ ਨ੍ਹੀ ਦੇਣਾ..!" ਹੌਲਦਾਰ ਦੀ ਹਦਾਇਤ ਸੀ।

ਪੁਲੀਸ ਮੁੜ ਆਈ।

## ਕਿਸ਼ਤ 21

ਅਗਲੇ ਦਿਨ ਲਾਲ ਸਿੰਘ ਨੇ ਮਾਮੇਂ ਭਾਨ ਸਿੰਘ ਨੂੰ ਫ਼ੋਨ ਕਰਕੇ ਸਾਰੀ ਸਥਿਤੀ ਤੋਂ ਜਾਣੂੰ ਕਰਵਾਇਆ ਅਤੇ ਇਕ ਲੱਖ ਰੁਪਏ ਭੇਜਣ ਲਈ ਬੇਨਤੀ ਕਰ ਦਿੱਤੀ। ਪੈਸਿਆਂ ਵੱਲੋਂ ਮਾਮੇਂ ਨੇ ਬੇਚਿੰਤ ਹੋਣ ਲਈ ਆਖ ਦਿੱਤਾ ਅਤੇ ਇਹ ਵੀ ਹਦਾਇਤ ਕੀਤੀ ਕਿ ਪੰਜਾਬ ਦੇ ਹਾਲਾਤ ਬੁਰੇ ਹਨ, ਜਿੰਨੀ ਜਲਦੀ ਹੋ ਸਕੇ, ਮਣੀਂ ਦਾ ਸਾਰਾ ਕੰਮ ਕਰਵਾ ਕੇ ਲਾਲ ਸਿੰਘ ਵਾਪਸ ਇੰਗਲੈਂਡ ਆ ਜਾਵੇ!

ਤੀਜੇ ਦਿਨ ਬੰਤ ਸਿੰਘ ਘਰ ਪਹੁੰਚਿਆ।

ਉਸ ਦੀ ਹਾਲਤ ਖ਼ਸਤਾ ਹੋਈ ਪਈ ਸੀ। ਉਹ ਗੋਡੇ ਫੜ ਫੜ ਤੁਰਦਾ ਅਤੇ ਓਪਰਿਆਂ ਵਾਂਗ ਝਾਕਦਾ ਸੀ। ਦੇਖ ਕੇ ਬੇਬੇ ਦਾ ਦਿਲ ਡੁੱਬ ਗਿਆ। ਬੇਬੇ ਨੇ ਪੁੱਤ ਨੂੰ ਗਰਮ ਦੁੱਧ ਵਿਚ ਹਲ਼ਦੀ ਪਾ ਕੇ ਪਿਆਈ। ਦੁੱਧ ਪੀਂਦੇ ਬੰਤ ਸਿੰਘ ਦੇ ਸਾਰੇ ਸਰੀਰ ਵਿਚੋਂ ਚਸਕਾਂ ਉਠਦੀਆਂ ਸਨ ਅਤੇ ਉਹ ਦੰਦਾਂ ਵਿਚ ਜੀਭ ਲੈ ਕੇ ਦੁੱਧ ਪੀ ਨਹੀਂ, ਸਗੋਂ ਅੰਦਰ ਧੱਕ ਰਿਹਾ ਸੀ। ਉਸ ਦੀ ਛਾਤੀ ਅਤੇ ਪਿੱਠ ਦਾ ਮਾਸ 'ਜਿਲੂੰ-ਜਿਲੂੰ' ਕਰਦਾ ਸੀ। ਛਾਤੀ ਦੀ ਕਸਕ ਬਹੁਤ ਤੰਗ ਕਰਦੀ ਸੀ। ਦੇਖ ਕੇ ਮਣੀਂ ਦਾ ਦਿਲ ਪਸੀਜ ਗਿਆ। ਕੀਤੀਆਂ ਦੁੱਲਿਆ ਤੇਰੀਆਂ ਤੇ ਪੇਸ਼ ਲੱਧੀ ਦੇ ਆਈਆਂ..! ਭੜ੍ਹਕਾਇਆ ਆਦਰਸ਼ ਨੂੰ ਤੂੰ..! ਕੋਠੀ ਆਦਰਸ਼ ਦੇ ਬੰਦਿਆਂ ਨੇ ਲੁੱਟੀ...! ਬੰਦੇ ਫ਼ੱਟੜ ਆਦਰਸ਼ ਦੇ ਬੰਦਿਆਂ ਨੇ ਕੀਤੇ..! ਤੇ ਭੁਗਤਦੇ ਹੁਣ ਬਾਪੂ ਅਤੇ ਮਾਮਾ ਜੀ ਵਰਗੇ ਫ਼ਿਰਦੇ ਨੇ..! ਨਾਨੀਂ ਵਾਧੂ ਦੁਖੀ ਹੈ..! ਮਣੀਂ ਦਿਲੋਂ ਫ਼ਿੱਸੀ ਪਈ ਸੀ!

ਸ਼ਾਮ ਨੂੰ ਲਾਲ ਸਿੰਘ ਨੇ ਬੋਤਲ ਖੋਲ੍ਹ ਲਈ।

-"ਬੰਤ ਸਿਆਂ, ਦੋ ਚਾਰ ਪੈੱਗ ਸਿੱਟ ਅੰਦਰ, ਸਰੀਰ ਗਰਮ ਹੋ ਕੇ ਦੁੱਖ ਭੁੱਲਜੂ..!" ਦਿਲੋਂ ਦੁਖੀ ਲਾਲ ਸਿੰਘ ਨੇ ਬੋਤਲ ਦੀ ਸੀਲ ਤੋੜਦਿਆਂ ਕਿਹਾ।

ਬੰਤ ਸਿੰਘ ਨੇ ਪੈੱਗ ਲਾ ਲਿਆ। ਜਦ ਉਸ ਨੂੰ ਅੰਦਰ ਦਾਰੂ ਦੀ ਗਰਮਾਇਸ਼ ਜਿਹੀ ਹੋਈ ਤਾਂ ਉਸ ਨੇ ਲਾਲ ਸਿੰਘ ਦੇ ਗਲ਼ ਲੱਗ ਕੇ ਰੋਣਾਂ ਸ਼ੁਰੂ ਕਰ ਦਿੱਤਾ। ਉਸ ਨੂੰ ਸੱਟਾਂ ਦਾ ਗ਼ਮ ਘੱਟ, ਪਰ ਬੇਦੋਸ਼ੇ ਕੁੱਟ ਖਾਣ ਦਾ ਜ਼ਿਆਦਾ ਸੀ। ਉਸ ਨੂੰ ਕਦਾਚਿੱਤ ਉਮੀਦ ਨਹੀਂ ਸੀ ਕਿ ਇਕ ਨਿਰਦੋਸ਼ ਬੰਦੇ ਨੂੰ ਬਿਨਾ ਗੱਲੋਂ ਹੀ ਠਾਣੇਂ ਵਿਚ ਲਿਜਾ ਕੇ ਪੁੱਠਾ ਟੰਗ ਲੈਣਗੇ ਅਤੇ ਬੇਰਹਿਮੀਂ ਦੀ ਮਾਰ ਮਾਰ ਕੇ ਫ਼ਿਰ ਹਸਪਤਾਲ਼ ਸੁੱਟ ਜਾਣਗੇ! ਜੇ ਇੱਥੇ ਹੀ ਬੱਸ ਹੁੰਦੀ ਤਾਂ ਫ਼ਿਰ ਵੀ ਵਾਹ ਭਲੀ ਸੀ..! ਜਿਹੜੀ ਪੁਲੀਸ

ਵਾਲ਼ੇ ਹਸਪਤਾਲ਼ ਆ ਕੇ 'ਗੱਡੀ ਚਾੜ੍ਹਨ' ਦੀ ਧਮਕੀ ਦੇ ਗਏ ਸਨ, ਉਹ ਬੰਤ ਸਿੰਘ ਦੇ ਦਿਲ ਦੇ ਵਿਤੋਂ ਬਾਹਰ ਹੋ ਗਈ ਸੀ।

-"ਲਾਲ ਸਿਆਂ, ਇਕ ਗੱਲ ਆਖਾਂ..?" ਬੰਤ ਸਿੰਘ ਨੇ ਅਗਲਾ ਪੈੱਗ ਖਾਲੀ ਕਰਦਿਆਂ ਕਿਹਾ।

-"ਚਾਹੇ ਦਸ ਆਖ..!"

-"ਐਥੇ ਤਾਂ ਬਾਈ ਮੇਰਿਆ ਹੁਣ ਕਾਲ਼ ਪੈ ਚੱਲਿਆ, ਕਾਲ਼..! ਤੇ ਤੂੰ ਮੇਰੀ ਇਕ ਗੱਲ ਮੰਨ..!"

-"ਦੱਸ..?"

-"ਤੂੰ ਐਥੇ ਜਮਾਂ ਨਾ ਅੜਕ..! ਮਣੀਂ ਨੂੰ ਲੈ ਨਾਲ਼ ਤੇ ਵਲੈਤ ਨੂੰ ਮਾਰ ਜਾਹ ਉਡਾਰੀ..! ਅੱਜ ਦੇ ਰਾਮ ਰੌਲ਼ੇ ਵਿਚ ਪਤਾ ਨਹੀਂ ਕਦੋਂ ਕੀ ਹੋ ਜਾਣੈਂ...! ਐਥੇ ਤੇਰੀ ਕਿਸੇ ਨੇ ਇਕ ਨਹੀਂ ਸੁਣਨੀਂ, ਇੱਥੋਂ ਪੱਤਰਾ ਵਾਚ..! ਵੀਹ ਰਹੇਂਗਾ..! ਅਸੀਂ ਤਾਂ ਜਿਹੜੇ ਦਿਹਾੜੇ ਕੱਟਣੇਂ ਐਂ, ਤੈਨੂੰ ਦਿਸੀ ਜਾਂਦੈ..! ਪਰ ਤੂੰ ਇੱਥੋਂ ਕਿਨਾਰਾ ਕਰ, ਦੁਨੀਆਂ ਬਾਈ ਮੇਰਿਆ, ਹਲ਼ਕ ਗਈ ਐ..!" ਬੰਤ ਸਿੰਘ ਦਾਰੂ ਦੇ ਨਿਘਾਸ ਨਾਲ਼ ਹੁਣ ਬਾਹਵਾ ਬਲ ਫੜ ਗਿਆ ਸੀ।

ਅਗਲੇ ਦਿਨ ਉਹ ਮਣੀਂ ਦਾ ਪਾਸਪੋਰਟ ਬਣਾਉਣ ਲਈ ਚੰਡੀਗੜ੍ਹ ਚਲੇ ਗਏ।

ਚੰਡੀਗੜ੍ਹ ਬੰਤ ਸਿੰਘ ਦਾ ਇਕ ਸਿਆਣੂੰ ਸੀ। ਉਸ ਨੇ ਇਕ ਏਜੰਟ ਨਾਲ਼ ਗੱਲ ਬਾਤ ਕਰਵਾਈ। ਪਊਆ-ਕੱਦ ਏਜੰਟ ਕਿਸਾਈ ਦੇ ਬੱਕਰੇ ਨੂੰ ਪੂਛੋਂ ਚੁੱਕ ਕੇ ਭਾਰ ਜੋਖਣ ਵਾਂਗ ਲਾਲ ਸਿੰਘ ਨੂੰ ਮੋਟੀਆਂ ਅੱਖਾਂ ਵਿਚ ਦੀ ਇਕ ਤਰ੍ਹਾਂ ਨਾਲ਼ 'ਤਾੜ' ਰਿਹਾ ਸੀ।

-"ਸਰਦਾਰ ਜੀ, ਅੱਜ ਕੱਲ੍ਹ ਪੰਜਾਬ ਦੇ ਹਾਲਾਤ ਈ ਐਨੇਂ ਮਾੜੇ ਐ ਕਿ ਦਫ਼ਤਰਾਂ ਵਿਚ ਕੋਈ ਕੰਮ ਹੀ ਨਹੀਂ ਹੋ ਰਿਹਾ..!" ਉਸ ਨੇ ਗੱਲ ਸ਼ੁਰੂ ਕਰ ਕੇ ਪਹਿਲੀ 'ਛੁਰਲ਼ੀ' ਛੱਡੀ।

-"ਦੇਖੋ ਬਾਬੂ ਜੀ..! ਸਾਡੇ ਬੰਦੇ ਕੋਲ਼ ਸਮਾਂ ਬਹੁਤ ਹੀ ਘੱਟ ਐ..! ਪ੍ਰਦੇਸਾਂ ਦਾ ਥੋਨੂੰ ਪਤਾ ਈ ਐ...? ਕਿਰਪਾ ਕਰੋ, ਤੁਸੀਂ ਗੁੱਡੀ ਦਾ ਕਿਵੇਂ ਨਾ ਕਿਵੇਂ ਪਾਸਪੋਰਟ ਬਣਾਵਓ, ਅਸੀਂ ਹਰ ਸੇਵਾ ਕਰਨ ਨੂੰ ਤਿਆਰ ਐਂ..!" ਬੰਤ ਸਿੰਘ ਦੇ ਸਿਆਣੂੰ ਨੇ ਕਿਹਾ।

-"ਜੇ ਕੋਈ ਉਪਰਲਾ ਅਫ਼ਸਰ ਵੀਹ-ਪੰਜਾਹ ਮੰਗਦੈ, ਅਸੀਂ ਉਹ ਵੀ ਝੋਕਣ ਨੂੰ ਤਿਆਰ ਐਂ ਜੀ..!" ਬੰਤ ਸਿੰਘ ਬੋਲਿਆ ਤਾਂ ਬਾਬੂ ਹੱਸ ਪਿਆ।

-"ਵੀਹ-ਪੰਜਾਹ ਤਾਂ ਅੱਜ ਕੱਲ੍ਹ ਕੋਈ ਚੌਂਕੀਦਾਰ ਨ੍ਹੀ ਲੈਂਦਾ ਸਰਦਾਰ ਜੀ..! ਤੁਸੀਂ ਗੱਲਾਂ ਕਿਹੜੀਆਂ ਕਰਨ ਲੱਗ ਪਏ..?" ਬਾਬੂ ਨੇ ਇਕ ਤਰ੍ਹਾਂ ਨਾਲ਼ ਉਹਨਾਂ ਦਾ ਮਜ਼ਾਕ ਉਡਾਇਆ ਸੀ।

-''ਬਾਬੂ ਜੀ, ਤੁਸੀਂ ਸੇਵਾ ਤਾਂ ਦੱਸੋ...!'' ਲਾਲ ਸਿੰਘ ਨੇ ਸਿੱਕੇ ਦਾ ਇਕ ਪਾਸਾ ਹੀ ਦੇਖਣਾ ਚਾਹਿਆ। ਉਸ ਨੂੰ ਪੱਕਾ ਪਤਾ ਸੀ ਕਿ ਅੱਜ ਕੱਲ੍ਹ ਪੰਜਾਬ ਵਿਚ ਸਿੱਧੀ ਉਂਗਲ਼ੀ ਨਾਲ ਘਿਉ ਨਹੀਂ ਨਿਕਲ਼ ਸਕਦਾ। ਅੱਜ ਕੱਲ੍ਹ ਤਾਂ ਬਾਬੂਆਂ ਦੀਆਂ ਪੰਜੇ ਉਂਗਲ਼ਾਂ ਘਿਉ ਵਿਚ ਸਨ ਅਤੇ ਸਿਰ ਕੜਾਹੀ ਵਿਚ ਸੀ।

-''ਦੇਖੋ ਸਰਦਾਰ ਜੀ..! ਪਾਸਪੋਰਟ ਜਾਊਗਾ ਬਣ..! ਪਰ ਰੁਪਈਆ ਥੋਡਾ ਦਸ ਹਜ਼ਾਰ ਲੱਗੂ..!'' ਉਸ ਨੇ ਸੌ ਹੱਥ ਰੱਸੇ ਦੇ ਸਿਰੇ ਤੋਂ ਆਖਰੀ ਗੰਢ ਖੋਲ੍ਹ ਦਿੱਤੀ। ਉਸ ਨੂੰ ਭਲੀ ਭਾਂਤ ਪਤਾ ਸੀ ਕਿ ਬੁਰੇ ਦੇ ਮੂੰਹ ਆਏ ਪੰਜਾਬੀ ਹਰ ਮਾਰ ਖਾਣਗੇ!

-''ਦਸ ਹਜ਼ਾਰ ਤਾਂ ਬਾਹਲ਼ਾ ਐ ਜੀ..! ਆਪਾਂ ਕੋਈ ਜਾਹਲੀ ਕੰਮ ਥੋੜ੍ਹੋ ਕਰਵਾਉਣੈਂ..?''

-''ਫ਼ੇਰ ਮੈਂ ਥੋਨੂੰ ਇਕ ਸਕੀਮ ਦੱਸਦੈਂ ਸਰਦਾਰ ਜੀ..! ਨਾਲ਼ੇ ਥੋਡਾ ਕੰਮ ਹੋ ਜਾਊ ਤੇ ਨਾਲ਼ੇ ਇਕ ਆਨਾਂ ਨ੍ਹੀ ਲੱਗੂ..!''

-''ਦੱਸੋ..?'' ਸਾਰੇ ਇਕੱਠੇ ਹੀ ਬੋਲੇ। ਉਹਨਾਂ ਨੂੰ ਕੰਮ ਚੌਲ਼ਾਂ ਵਿਚ ਹੀ ਸਰਦਾ ਲੱਗਿਆ।

-''ਥੋਡੀ ਕਿਸੇ ਖਾੜਕੂ ਨਾਲ਼ ਜਾਣ ਪਛਾਣ ਹੈ..?'' ਬਾਬੂ ਉਹਨਾਂ ਵੱਲ ਕੋਹੜ ਕਿਰਲ਼ੇ ਵਾਂਗ ਝਾਕਿਆ।

-''.......।'' ਸਾਰੇ ਇਕ ਦੂਜੇ ਦੇ ਮੂੰਹ ਵੱਲ ਝਾਕਣ ਲੱਗ ਪਏ।

-''ਸਾਡੀ ਖਾੜਕੂਆਂ ਨਾਲ਼ ਜਾਣ ਪਛਾਣ ਕਿੱਥੇ ਮਹਾਰਾਜ..! ਅਸੀਂ ਤਾਂ ਮੱਕੀਆਂ ਗੁੱਡਣ ਤੇ ਕੱਸੀਆਂ ਦਾ ਪਾਣੀਂ ਲਾਉਣ ਵਾਲ਼ੇ ਬੰਦੇ ਐਂ..!'' ਬੰਤ ਸਿੰਘ ਨੇ ਹੀ ਪਹਿਲ ਕੀਤੀ।

-''ਖਾੜਕੂਆਂ ਨਾਲ਼ ਜਾਣ ਪਛਾਣ ਦਾ ਮਤਲਬ ਸਮਝ ਨਹੀਂ ਆਈ ਬਾਬੂ ਜੀ..?'' ਬੰਤ ਸਿੰਘ ਦਾ ਸਿਆਣੂੰ ਬੋਲਿਆ।

-''ਅੱਜ ਕੱਲ੍ਹ ਤਾਂ ਸਰਦਾਰੋ ਖਾੜਕੂਆਂ ਦਾ ਬੋਲ ਬਾਲਾ ਐ..! ਇਕ ਫ਼ੋਨ ਪਾਸਪੋਰਟ ਅਫ਼ਸਰ ਨੂੰ ਕਿਸੇ ਖਾੜਕੂ ਤੋਂ ਕਰਵਾ ਦਿਓ, ਘੰਟੇ 'ਚ ਪਾਸਪੋਰਟ ਥੋਡੇ ਹੱਥ 'ਚ ਆਜੂ..! ਤੇ ਨਹੀਂ ਕਿਸੇ ਨੇ ਥੋਡੇ ਤੋਂ ਇੱਥੇ ਆਨੇਂ ਦਾ ਭੂੜ੍ਹ ਨ੍ਹੀ ਭਿਆਉਣਾ..!''

-''ਪੈਸੇ ਦੇ ਕੇ ਤਾਂ ਕੰਮ ਹੋਜੂ ਬਾਬੂ ਜੀ..?'' ਲਾਲ ਸਿੰਘ ਨੇ ਫ਼ਿਰ ਪੁੱਛਿਆ।

-''ਅਸੀਂ ਬੈਠੇ ਕਾਹਦੇ ਵਾਸਤੇ ਐਂ ਸਰਦਾਰ ਜੀ..? ਸਾਡੇ ਵੀ ਢਿੱਡ ਲੱਗਿਐ..! ਅਸੀਂ ਵੀ ਬਾਲ ਬੱਚੜਦਾਰ ਐਂ..!''

-''ਦਸ ਹਜ਼ਾਰ ਦੇ ਕੇ ਪਾਸਪੋਰਟ ਕਿੰਨੇਂ ਕੁ ਦਿਨਾਂ 'ਚ ਮਿਲਜੂ ਜੀ..?''

-"ਹਫ਼ਤੇ 'ਚ..!"

-"ਪੱਕੀ ਗੱਲ ਐ..?"

-"ਸਰਦਾਰ ਜੀ ਸਿਆਣੇਂ ਆਖਦੇ ਐ, ਚੋਰਾਂ ਯਾਰਾਂ ਆਸ਼ਕਾਂ ਕਹਿੰਦੇ ਕਸਮਾਂ ਨਾਲ਼ ਵਿਹਾਰ..! ਕਸਮ ਮੈਂ ਜਮਾਂ ਨ੍ਹੀ ਖਾਂਦਾ..! ਰੁਜ਼ਗਾਰ ਆਲ਼ੀ ਕੁਰਸੀ 'ਤੇ ਬੈਠਾ ਵਾਅਦਾ ਕਰਦੈਂ, ਹਫ਼ਤੇ 'ਚ ਪਾਸਪੋਰਟ ਮੈਥੋਂ ਲੈ ਲਇਓ..!"

ਬੰਤ ਸਿੰਘ ਨੇ ਲਾਲ ਸਿੰਘ ਨੂੰ ਅੱਖਾਂ ਹੀ ਅੱਖਾਂ ਰਾਹੀਂ ਸਹਿਮਤੀ ਦੇ ਦਿੱਤੀ।

-"ਠੀਕ ਐ ਜੀ..! ਹੋਰ ਕੀ ਕੁਛ ਚਾਹੀਦੈ..?"

-"ਪੰਜ ਪਾਸਪੋਰਟ ਸਾਈਜ਼ ਫ਼ੋਟੋ, ਇਕ ਸਕੂਲ ਦਾ ਸਰਟੀਫ਼ਿਕੇਟ, ਆਹ ਫ਼ਾਰਮ ਭਰ ਦਿਓ ਤੇ ਬਾਕੀ ਪੈਸੇ...!"

ਲਾਲ ਸਿੰਘ ਨੇ ਸਾਰਾ ਕੁਝ ਬਾਬੂ ਦੇ ਹਵਾਲੇ ਕਰ ਦਿੱਤਾ।

-"ਅੱਜ ਸੋਮਵਾਰ ਐ..! ਤੇ ਅਗਲੇ ਸੋਮਵਾਰ ਆ ਕੇ ਲੜਕੀ ਦਾ ਪਾਸਪੋਰਟ ਲੈ ਜਾਇਓ..! ਆਹ ਮੇਰਾ ਕਾਰਡ ਐ, ਇਹਦੇ 'ਤੇ ਫ਼ੋਨ ਨੰਬਰ ਵੀ ਐ, ਆਉਣ ਤੋਂ ਪਹਿਲਾਂ ਮੈਨੂੰ ਫ਼ੋਨ ਕਰ ਲਇਓ..!" ਬਾਬੂ ਨੇ ਆਪਣਾ ਕਾਰਡ ਉਹਨਾਂ ਹੱਥ ਦਿੰਦਿਆਂ ਕਿਹਾ।

ਕਾਰਡ ਲੈ ਕੇ ਉਹ ਬਾਹਰ ਆ ਗਏ।

ਦਸ ਹਜ਼ਾਰ ਰੁਪਏ ਦੀ ਬਾਬੂ ਨੇ ਉਹਨਾਂ ਨੂੰ ਕੋਈ ਰਸੀਦ ਨਹੀਂ ਦਿੱਤੀ ਸੀ। ਸਬੂਤ ਵਜੋਂ ਅੱਲਾ ਹੀ ਬੇਲੀ ਸੀ!

ਹਫ਼ਤਾ ਲੰਘ ਗਿਆ ਅਤੇ ਵਾਅਦੇ ਵਾਲ਼ਾ ਸੋਮਵਾਰ ਆ ਗਿਆ। ਬੰਤ ਸਿੰਘ ਦਾ ਬੇਲੀ ਪਾਸਪੋਰਟ ਵਾਲ਼ੇ ਬਾਬੂ ਨੂੰ ਫ਼ੋਨ ਕਰ-ਕਰ ਕਮਲ਼ਾ ਹੋਇਆ ਪਿਆ ਸੀ। ਦਫ਼ਤਰ ਵਾਲ਼ੇ ਫ਼ੋਨ 'ਤੇ ਬੈੱਲ ਜਾ ਰਹੀ ਸੀ, ਪਰ ਬਾਬੂ ਫ਼ੋਨ ਨਹੀਂ ਚੁੱਕ ਰਿਹਾ ਸੀ।

ਉਸ ਨੇ ਲਾਲ ਸਿੰਘ ਦੀ ਕੋਠੀ ਫ਼ੋਨ ਕੀਤਾ ਤਾਂ ਲਾਲ ਸਿੰਘ ਅਤੇ ਬੰਤ ਚੰਡੀਗੜ੍ਹ ਨੂੰ ਰਵਾਨਾ ਹੋ ਗਏ।

ਬੰਤ ਦਾ ਬੇਲੀ ਉਹਨਾਂ ਦੀ ਬੱਸ ਸਟੈਂਡ 'ਤੇ ਹੀ ਉਡੀਕ ਕਰਦਾ ਅੱਕਲ਼ਕਾਨ ਹੋਇਆ ਪਿਆ ਸੀ।

-''ਯਾਰ ਮੈਂ ਤਾਂ, ਤਾਂ ਪ੍ਰੇਸ਼ਾਨ ਐਂ ਬਈ ਤੁਸੀਂ ਸੋਚੋਂਗੇ ਕਿ ਠੱਗੀ ਈ ਮਰਵਾਤੀ..! ਬਾਬੂ ਤਾਂ ਸਾਲ਼ਾ ਫ਼ੋਨ ਈ ਨ੍ਹੀ ਚੱਕਦਾ..? ਮੈਨੂੰ ਹੋਰ ਡਰ ਐ ਬਈ ਆਪਣੇ ਪੈਸੇ ਜੇਬ 'ਚ ਪਾ ਕੇ ਕਿਤੇ ਊਂ ਨਾ ਆਗਰੇ ਵੱਜਿਆ ਹੋਵੇ..?'' ਉਹ ਆਪਣੇ ਆਪ ਵੱਲੋਂ ਛਿੱਥਾ ਪਿਆ ਹੋਇਆ ਸੀ।

-''ਨਹੀਂ..! ਦਸ ਹਜ਼ਾਰ ਪਿੱਛੇ ਬੰਦਾ ਆਬਦਾ ਦਫ਼ਤਰ ਥੋੜ੍ਹੋ ਛੱਡੂ..?'' ਲਾਲ ਸਿੰਘ ਨੇ ਆਪਣਾ ਆਪ ਦਿਲ ਜਿਹਾ ਧਰਾਇਆ।

-''ਚੱਲੋ, ਆਪਾਂ ਦਫ਼ਤਰ ਤਾਂ ਚੱਲੋ..! ਉਥੋਂ ਪਤਾ ਲੱਗਜੂ..! ਬੰਦਾ ਬਿਮਾਰ ਠਮਾਰ ਵੀ ਹੋ ਸਕਦੈ..?'' ਬੰਤ ਨੇ ਆਸ ਦਾ ਪੱਲਾ ਨਹੀਂ ਛੱਡਿਆ ਸੀ।

ਉਹ ਦਫ਼ਤਰ ਪਹੁੰਚ ਗਏ।

ਦਫ਼ਤਰ ਦਾ ਸ਼ਟਰ ਬੰਦ ਸੀ। ਸ਼ਟਰ ਬੰਦ ਦੇਖ ਕੇ ਉਹਨਾਂ ਦੇ ਹਰਾਸ ਮਾਰੇ ਗਏ।

-''ਬਾਈ, ਆਹ ਬਾਬੂ ਜੀ ਕਿੱਧਰ ਗਏ..? ਪਤੈ ਕੁਛ..?'' ਬੰਤ ਦੇ ਬੇਲੀ ਨੇ ਪੁੱਛਿਆ।

-''ਉਹ ਤਾਂ ਸਰਦਾਰ ਜੀ ਰੱਬ ਕੋਲ਼ੇ ਪਹੁੰਚ ਗਏ...!'' ਚਾਹ ਦੀ ਦੁਕਾਨ ਵਾਲ਼ਾ ਬੋਲਿਆ।

-''ਹੈਂ..? ਕਿਉਂ..?'' ਬੰਤ ਸਿੰਘ ਦੇ ਦਿਮਾਗ ਵਿਚ ਘੜ੍ਹਿਆਲ਼ ਖੜਕੀ ਜਾ ਰਹੇ ਸਨ।

-''ਉਹਨੂੰ ਅੱਤਵਾਦੀਆਂ ਨੇ ਰੋੜ੍ਹਤਾ ਪਰਸੋਂ..!''

-''ਕਾਹਤੋਂ...?''

-''ਬੁਰੇ ਕੰਮਾਂ ਦੇ ਬੁਰੇ ਨਤੀਜੇ ਭਾਅ ਜੀ..! ਠੱਗੀਆਂ ਠੋਰੀਆਂ ਕਰਨੋਂ ਹੱਟਦਾ ਨ੍ਹੀ ਸੀ, ਅਗਲਿਆਂ ਨੇ ਧੁਰ ਦੀ ਟਿਕਟ ਕੱਟਤੀ..!'' ਚਾਹ ਵਾਲ਼ਾ ਬੜੇ ਅਰਾਮ ਨਾਲ਼ ਦੱਸੀ ਜਾ ਰਿਹਾ ਸੀ। ਜਿਵੇਂ ਬੰਦਾ ਮਰਨ ਦੀਆਂ ਨਹੀਂ, ਖੋਆ ਮਾਰਨ ਦੀਆਂ ਗੱਲਾਂ ਕਰਦਾ ਹੋਵੇ!

-''ਚਿੱਠੀਆਂ ਚੁਪੱਤੀਆਂ ਵੀ ਬਥੇਰੀਆਂ ਆਈਆਂ ਇਹਨੂੰ..! ਪਰ ਇਹਨੇ ਕਿਸੇ ਵਾਰਨਿੰਗ ਦੀ ਕੋਈ ਪ੍ਵਾਹ ਈ ਨ੍ਹੀ ਕੀਤੀ, ਉਹ ਆਏ ਤੇ ਬਰੱਸਟ ਮਾਰ ਕੇ ਰਾਹ ਪਏ...!''

ਉਹ ਚਾਹ ਵਾਲ਼ੀ ਦੁਕਾਨ 'ਤੇ ਹੀ ਬੈਠ ਗਏ।

-''ਕੀ ਗੱਲ..? ਥੋਡੇ ਤਾਂ ਨ੍ਹੀ ਕੋਈ ਲੋਦਾ ਲਾ ਗਿਆ..?'' ਚਾਹ ਵਾਲ਼ੇ ਨੇ ਪੁੱਛਿਆ।

-''ਅਜੇ ਤਾਂ ਪਤਾ ਨ੍ਹੀ ਬਈ ਲੋਦਾ ਲਾ ਗਿਆ ਕਿ ਬਚ ਗਏ?'' ਲਾਲ ਸਿੰਘ ਕੌੜਾ ਜਿਹਾ ਹੱਸਿਆ।

-''ਤਾਂ ਵੀ, ਕੋਈ ਗੱਲ ਤਾਂ ਦੱਸੋ..? ਕਦੇ ਕੰਧਾਂ ਵੀ ਵਕੀਲ ਬਣ ਜਾਂਦੀਐਂ..!''

-''ਉਹਨੂੰ ਇਕ ਪਾਸਪੋਰਟ ਬਣਨਾ ਦਿੱਤਾ ਸੀ, ਹੁਣ ਸਾਨੂੰ ਇਹ ਵੀ ਨ੍ਹੀ ਪਤਾ ਬਈ ਉਹਨੇ ਪਾਸਪੋਰਟ ਅਪਲਾਈ ਵੀ ਕੀਤੈ, ਜਾਂ ਨਹੀਂ..?'' ਬੰਤ ਨੇ ਸੱਚ ਹੀ ਦੱਸਿਆ।

-''ਤੁਸੀਂ ਚਾਹ ਪੀਓ ਭਾਅ ਜੀ.! ਮੈਂ ਥੋਨੂੰ ਇਕ ਰਸਤਾ ਦੱਸਦੈਂ..!'' ਚਾਹ ਵਾਲ਼ਾ ਉਹਨਾਂ ਅੱਗੇ ਚਾਹ ਦੇ ਗਿਲਾਸ ਰੱਖਦਾ ਬੋਲਿਆ।

-''ਬੈਠ ਕੇ ਦੱਸ..!''

ਉਹ ਬੈਠ ਗਿਆ।

-''ਤੁਸੀਂ ਸਿੱਧੇ ਜਾਓ ਪਾਸਪੋਰਟ ਦਫ਼ਤਰ..! ਓਥੇ ਥੋਨੂੰ ਇਕ ਮੋਟੀਆਂ ਮੋਟੀਆਂ ਐਨਕਾਂ ਵਾਲ਼ਾ ਬੰਦਾ ਮਿਲੂਗਾ..!''

-''ਉਹਦਾ ਦਫ਼ਤਰ ਕਿੱਥੇ ਐ..?''

-''ਦਫ਼ਤਰ ਦੁਫ਼ਤਰ ਉਹਦਾ ਓਥੇ ਕੋਈ ਨ੍ਹੀ..! ਬੱਸ ਰਮਤਾ ਬੰਦਾ ਈ ਐ, ਥੋਡਾ ਕੰਮ ਕਰਵਾਦੂ..!''

-''ਉਹਦੀ ਪਛਾਣ ਕੋਈ..?''

-''ਥੋਨੂੰ ਭਾਅ ਜੀ ਬੰਦਾ ਪਛਾਨਣ 'ਚ ਡਿੱਕਤ ਈ ਨ੍ਹੀ ਆਉਣੀਂ..! ਉਹ ਤਾਂ ਥੋਨੂੰ ਲੱਖਾਂ 'ਚੋਂ ਇਕ ਈ ਦਿਸੂ..! ਨਿੱਕੀਆਂ ਨਿੱਕੀਆਂ ਮੁੱਛੀਆਂ ਜੀਆਂ ਰੱਖੀਆਂ ਵੀਐਂ ਤੇ ਉਹਨਾਂ ਨੂੰ ਕਾਲ਼ੀਆਂ ਸ਼ਾਹ ਕਰ ਕੇ ਰੱਖਦੈ..! ਖਲਪਾੜ ਅਰਗਾ ਪਤਲੂ ਜਿਆ ਬੰਦੈ ਤੇ ਦੁੱਧ ਚਿੱਟੇ ਕੱਪੜੇ ਪਾਏ ਹੋਣਗੇ!''

-''ਨਾਂ ਕੀ ਐ ਉਹਦਾ..?''

-''ਨਾਂ ਦਾ ਤਾਂ ਪਤਾ ਨ੍ਹੀ ਭਾਅ ਜੀ..! ਉਹਨੂੰ ਇਕ ਵਾਰੀ ਲੱਖ ਰੁਪਈਏ ਦੀ ਲਾਟਰੀ ਨਿਕਲ਼ੀ ਸੀ ਤੇ ਲੋਕਾਂ ਨੇ ਉਹਦਾ ਨਾਂ ਈ ਕਰੋੜਪਤੀ ਪਾ ਲਿਆ..! ਹੁਣ ਸਾਰੇ ਉਹਨੂੰ ਕਰੋੜਪਤੀ ਈ ਆਖਦੇ ਐ!''

ਉਹ ਚਾਹ ਪੀ ਕੇ ਪਾਸਪੋਰਟ ਦਫ਼ਤਰ ਨੂੰ ਤੁਰ ਪਏ।

'ਕਰੋੜਪਤੀ' ਨੂੰ ਲੱਭਦਿਆਂ ਉਹਨਾਂ ਨੂੰ ਕੋਈ ਦੇਰ ਨਾ ਲੱਗੀ। ਕਰੋੜਪਤੀ ਵਾਕਿਆ ਹੀ ਲੱਖਾਂ ਵਿਚੋਂ ਪਛਾਣਿਆਂ ਜਾ ਸਕਦਾ ਸੀ।

-''ਕਰੋੜਪਤੀ ਸਾਹਬ...?'' ਬੰਤ ਦੀ ਗੱਲ ਅਜੇ ਮੂੰਹ ਵਿਚ ਹੀ ਸੀ ਤਾਂ ਕਰੋੜਪਤੀ ਉਹਨਾਂ ਨੂੰ ਆਪਣਿਆਂ ਵਾਂਗ ਮਿਲ਼ਿਆ।

-''ਆਓ ਬਾਦਸ਼ਾਹੋ..! ਹੁਕਮ ਕਰੋ..! ਪਹਿਲਾਂ ਸੇਵਾ ਦੱਸੋ, ਕੀ ਖਾਵੋਂ ਪੀਵੋਂਗੇ..?''

-"ਕਰੋੜਪਤੀ ਜੀ, ਚਾਹ ਅਸੀਂ ਹੁਣੇਂ ਹੀ ਪੀ ਕੇ ਆਏ ਐਂ, ਮਿਹਰਬਾਨੀ!"

-"ਹੋਰ ਹੁਕਮ ਕਰੋ ਬਾਦਸ਼ਾਹੋ!"

ਬੰਤ ਸਿੰਘ ਦੇ ਬੇਲੀ ਨੇ ਸਾਰੀ ਵਿਥਿਆ ਸੁਣਾ ਦਿੱਤੀ।

-"ਕਿਸ ਦਿਨ ਦੀ ਗੱਲ ਹੈ ਇਹ..?" ਕਰੋੜਪਤੀ ਨੇ ਠਾਣੇਦਾਰ ਵਾਂਗ ਪੁੱਛਿਆ।

-"ਇਹ ਪਿਛਲੇ ਸੋਮਵਾਰ ਦੀ ਗੱਲ ਐ ਜੀ..! ਸਾਨੂੰ ਹੁਣ ਇਹ ਨਹੀਂ ਪਤਾ ਕਿ ਬਾਬੂ ਜੀ ਨੇ ਪਾਸਪੋਰਟ ਦੇ ਫ਼ਾਰਮ ਜਮ੍ਹਾਂ ਕਰਵਾ ਦਿੱਤੇ ਜਾਂ ਸਾਨੂੰ ਹੁਣ ਦੁਬਾਰਾ ਅਪਲਾਈ ਕਰਨਾ ਪਊਗਾ..!"

-"ਪਤਾ ਕਰ ਦਿੰਨੇ ਆਂ ਜਨਾਬ..! ਤੁਸੀਂ ਚਿੰਤਾ ਨਾ ਕਰੋ!"

-"ਤੁਸੀਂ ਆਪਣੀ ਫ਼ੀਸ ਬਾਰੇ ਤਾਂ ਦੱਸ ਦਿਓ..!" ਬੰਤ ਸਿੰਘ ਗੱਲ ਖੋਲ੍ਹ ਲੈਣੀਂ ਚਾਹੁੰਦਾ ਸੀ।

-"ਤੁਸੀਂ ਡੱਕਾ ਨਾ ਦਿਓ..! ਹੋਰ ਦੱਸੋ...?"

-"ਨਹੀਂ ਜੀ..! ਇਹ ਤਾਂ ਕੋਈ ਗੱਲ ਨਾ ਨ੍ਹਾਂ ਹੋਈ..?"

-"ਦੇਖੋ ਬਾਦਸ਼ਾਹੋ...! ਤੁਹਾਡਾ ਵਾਹ ਪਿਐ ਬਾਬੂ ਪਟੇਲ ਵਰਗੇ ਬੰਦਿਆਂ ਦੇ ਨਾਲ਼..! ਇਹਦੇ 'ਚ ਤੁਹਾਡਾ ਕੋਈ ਕਸੂਰ ਨ੍ਹੀ..! ਤੁਹਾਨੂੰ ਬੰਦਾ ਈ ਐਹੋ ਜਿਆ ਮਿਲ਼ਿਆ, ਜਿਹੜਾ ਪੈਸਾ ਦੇਖੇ ਬਿਨਾ ਰੱਬ ਨੂੰ ਮੱਥਾ ਨ੍ਹੀ ਸੀ ਟੇਕਦਾ..! ਮੈਂ ਉਹਨੂੰ ਵੀਹ ਵਾਰੀ ਮੱਤ ਦਿੱਤੀ ਸੀ ਕਿ ਪਟੇਲ ਸਾਹਿਬ, ਓਨਾਂ ਕੁ ਖਾਓ ਕਿ ਅਗਲੇ ਨੂੰ ਵੀ ਦੁੱਖ ਨਾ ਲੱਗੇ ਤੇ ਤੁਹਾਡੇ ਵੀ ਸੌਖਾ ਹਜ਼ਮ ਆ ਜਾਵੇ...! ਪਰ ਉਸ ਭਲੇ ਪੁਰਸ਼ ਨੇ ਮੇਰੀ ਗੱਲ ਈ ਨ੍ਹੀ ਸੁਣੀਂ...! ਦੇਖ ਲਓ, ਕੀ ਲੈ ਗਿਆ ਜਹਾਨ ਤੋਂ..? ਤੁਸੀਂ ਇਉਂ ਕਰਿਓ..! ਜਦੋਂ ਤੁਹਾਡਾ ਕੰਮ ਹੋ ਗਿਆ, ਮੈਨੂੰ ਪੰਜ ਸੌ ਰੁਪਈਆ ਦੇ ਦਿਓ ਤੇ ਇਕ ਲੈ ਦਿਓ ਬਿੱਗ ਪਾਈਪਰ ਦੀ ਬੋਤਲ, ਮੈਂ ਬਾਗੋ ਬਾਗ..!"

-"ਠੀਕ ਐ ਜਨਾਬ...!" ਲਾਲ ਸਿੰਘ ਨੇ ਹਾਂਮ੍ਹੀਂ ਭਰ ਦਿੱਤੀ।

ਸਾਰਾ ਵੇਰਵਾ ਲੈ ਕੇ ਕਰੋੜਪਤੀ ਦਫ਼ਤਰ ਅੰਦਰ ਚਲਾ ਗਿਆ।

ਲਾਲ ਸਿੰਘ ਹੋਰੀਂ ਦਫ਼ਤਰ ਦੇ ਬਾਹਰ ਪਾਰਕ ਵਿਚ ਬੈਂਚ 'ਤੇ ਬੈਠ ਗਏ।

ਅੱਧੇ ਕੁ ਘੰਟੇ ਬਾਅਦ ਕਰੋੜਪਤੀ ਮੁੜਿਆ।

-"ਪਾਸਪੋਰਟ ਅਪਲਾਈ ਹੋਇਆ ਵਿਐ ਬਾਦਸ਼ਾਹੋ..! ਪਰ ਪੁਲੀਸ ਇੰਨਕੁਆਰੀ ਤੋਂ ਬਿਨਾ ਪਾਸਪੋਰਟ ਨਹੀਂ ਮਿਲਣਾ..!" ਉਸ ਨੇ ਉਹਨਾਂ ਦਾ ਅੱਧਾ ਕੁ ਫ਼ਿਕਰ ਨਵਿਰਤ ਕਰ ਦਿੱਤਾ।

-''ਪੁਲੀਸ ਇੰਨਕੁਆਰੀ ਨੂੰ ਕਿੰਨ੍ਹਾਂ ਕੁ ਚਿਰ ਲੱਗੂ ਜਨਾਬ?''

-''ਦੇਖੋ ਬਾਦਸ਼ਾਹੋ..! ਪੰਜਾਬ ਦੇ ਹਾਲਾਤ ਦੇਖੋ ਤੁਸੀਂ, ਕਿੰਨੇ ਖ਼ਰਾਬ ਨੇ..! ਇਹ ਤਾਂ ਹੁਣ ਦਫ਼ਤਰ ਦੇ ਕੰਮ ਕਾਜ 'ਤੇ ਨਿਰਭਰ ਕਰਦੈ ਬਈ ਇੰਨਕੁਆਰੀ ਕਦੋਂ ਭੇਜਦੇ ਐ..? ਇਹ ਤਾਂ ਖੂਹ 'ਚ ਇੱਟ ਐ ਜੀ!''

-''ਤੇ ਕਰੋੜਪਤੀ ਜੀ, ਖੂਹ 'ਚੋਂ ਇੱਟ ਕੱਢੂ ਕੌਣ..? ਕਿਸੇ ਅਫ਼ਸਰ ਦਾ ਮੂੰਹ ਸੁੰਘੋ..! ਕਰੋ ਕਿਰਪਾ..!''

-''ਤੁਸੀਂ ਦਸ ਕੁ ਮਿੰਟ ਹੋਰ ਬੈਠੋ, ਮੈਂ ਕਿਸੇ ਬੰਦੇ ਨੂੰ ਮਿਲ਼ ਕੇ ਆਇਆ!''

ਕਰੋੜਪਤੀ ਚਲਾ ਗਿਆ।

-''ਬੰਦਾ ਤਾਂ ਖ਼ਰਾ ਲੱਗਦੈ, ਅੱਗੇ ਦੇਖੋ!''

-''ਘੱਟੋ ਘੱਟ ਬਾਬੂ ਵਰਗਾ ਨਹੀਂ!''

-''ਆ ਗਿਆ - ਆ ਗਿਆ..!''

-''ਹਾਂ ਜੀ..? ਕੀ ਖ਼ਬਰ ਐ..?'' ਉਹ ਸਾਰੇ ਉਸ ਦੇ ਦੁਆਲ਼ੇ ਹੋ ਗਏ।

-''ਜੇ ਰੁਪਈਆ ਦੋ ਹਜ਼ਾਰ ਦੇ ਸਕਦੇ ਐਂ ਤਾਂ ਇੰਨਕੁਆਰੀ ਅੱਜ ਈ ਚਲੀ ਜਾਊ, ਅੱਗੇ ਤੁਹਾਡਾ ਕੰਮ!''

-''ਕਿਉਂ ਬਈ..?'' ਬੰਤ ਦੇ ਮਿੱਤਰ ਨੇ ਪੁੱਛਿਆ।

-''ਚੱਕ ਦਿਓ...!'' ਲਾਲ ਸਿੰਘ ਨੇ ਦੋ ਹਜ਼ਾਰ ਰੁਪਏ ਕੱਢ ਕੇ ਕਰੋੜਪਤੀ ਦੇ ਹੱਥ ਫੜਾ ਦਿੱਤੇ।

-''ਤੁਸੀਂ ਐਥੇ ਈ ਬੈਠੋ!'' ਪੈਸੇ ਗੀਝੇ ਵਿਚ ਪਾ ਉਹ ਫ਼ਿਰ ਮੁੜ ਗਿਆ।

ਬੇਸ਼ੁਮਾਰ ਦੁਨੀਆਂ ਪਾਸਪੋਰਟ ਦਫ਼ਤਰ ਦੇ ਗੇੜੇ ਮਾਰ ਰਹੀ ਸੀ। ਕਿਸੇ ਦਾ ਪਾਸਪੋਰਟ ਇੰਨਕੁਆਰੀ ਵੱਲੋਂ ਅੜਿਆ ਪਿਆ ਸੀ। ਕਿਸੇ ਦਾ ਨਾਮ ਅੱਤਿਵਾਦ ਵਿਚ ਬੋਲਦਾ ਸੀ। ਕਿਸੇ ਦੀ 'ਕਲੀਅਰੈਂਸ' ਨਹੀਂ ਪਹੁੰਚੀ ਸੀ ਅਤੇ ਕਿਸੇ ਦੀ ਠਾਣੇਂ ਵੱਲੋਂ ਰਿਪੋਰਟ ਨਹੀਂ ਪਹੁੰਚੀ ਸੀ!

ਤਕਰੀਬਨ ਦੋ ਘੰਟੇ ਬਾਅਦ ਕਰੋੜਪਤੀ ਮੁੜਿਆ।

-''ਲਓ ਜੀ, ਅੱਜ ਤੁਹਾਡੀ ਇੰਨਕੁਆਰੀ ਚਲੀ ਗਈ ਐ..! ਕੱਲ੍ਹ ਜਾਂ ਪਰਸੋਂ ਤੁਸੀਂ ਆਪਣੇ ਏਰੀਏ ਦੇ ਠਾਣੇਂ 'ਚੋਂ ਪਤਾ ਕਰ ਲਇਓ..! ਜਦ ਇੰਨਕੁਆਰੀ ਹੋ ਗਈ, ਤਿੰਨ ਦਿਨ ਬਾਅਦ ਮੈਨੂੰ ਮਿਲ਼ ਲਇਓ!''

-''ਧੰਨਵਾਦ ਜਨਾਬ..! ਤੁਹਾਡੀ ਸੇਵਾ..?''

-''ਮੈਂ ਇਕ ਗੱਲ ਈ ਆਖੀ ਸੀ ਬਈ ਜਦੋਂ ਤੁਹਾਡਾ ਕੰਮ ਹੋ ਗਿਆ, ਮੇਰੀ ਸੇਵਾ ਫ਼ੇਰ..!''

-''ਪਰ ਅੱਜ ਵੀ ਤਾਂ ਤੁਸੀਂ ਸਾਡਾ ਕੰਮ ਅੱਗੇ ਧੱਕਿਐ..!''

-''ਕੋਈ ਗੱਲ ਨਹੀਂ..! ਜਿਸ ਦਿਨ ਪਾਸਪੋਰਟ ਹੱਥ ਆ ਗਿਆ, ਮੇਰੀ ਸੇਵਾ ਕਰ ਦਿਓ!''

-''ਚੱਲੋ ਇਕ ਇਕ ਪੈੱਗ ਤਾਂ ਲਾ ਲਈਏ..?'' ਲਾਲ ਸਿੰਘ ਬੋਲਿਆ।

-''ਨਹੀਂ..! ਅਜੇ ਮੈਂ ਥੋਡੇ ਕੋਲ਼ੋਂ ਪੀਣੀਂ ਵੀ ਹੈਨ੍ਹੀ..! ਹਾਲਾਤ ਖ਼ਰਾਬ ਐ ਬਾਦਸ਼ਾਹੋ..! ਤੁਸੀਂ ਟਾਈਮ ਨਾਲ਼ ਆਪਣੇ ਟਿਕਾਣੇਂ ਪਹੁੰਚੋ..! ਜਿਉਂਦੀਆਂ ਰੂਹਾਂ ਦੇ ਮੇਲੇ ਹੁੰਦੇ ਈ ਰਹਿੰਦੇ ਐ!''

-''ਕਰੋੜਪਤੀ ਜੀ ਤੁਹਾਡਾ ਕੋਈ ਫ਼ੋਨ ਨੰਬਰ..? ਕੋਈ ਪਤਾ ਟਿਕਾਣਾਂ..?''

-''ਬੱਸ ਆਹੀ ਮੇਰਾ ਫ਼ੋਨ ਨੰਬਰ ਐ ਤੇ ਆਹੀ ਪਤਾ ਟਿਕਾਣਾਂ!'' ਉਸ ਨੇ ਇਕ ਅੱਧੋਰਾਣੀਂ ਕੁਰਸੀ ਵੱਲ ਹੱਥ ਕਰਕੇ ਦੱਸਿਆ, ''ਜਦੋਂ ਘਰੋਂ ਆਉਂਦਾ ਹਾਂ - ਇਹਨੂੰ ਨਾਲ਼ ਈ ਚੱਕ ਲਿਆਉਨੈਂ - ਤੇ ਜਦੋਂ ਸ਼ਾਮ ਪੈਂਦੀ ਐ - ਨਾਲ਼ ਈ ਚੱਕ ਲਿਜਾਨੈਂ!'' ਉਸ ਨੇ ਹੱਸਦਿਆਂ ਕਿਹਾ।

ਕਰੋੜਪਤੀ ਨਾਲ਼ ਹੱਥ ਮਿਲ਼ਾ ਕੇ ਉਹ ਬੱਸ ਸਟੈਂਡ ਨੂੰ ਤੁਰ ਪਏ।

ਜਦ ਉਹ ਬੱਸ ਸਟੈਂਡ 'ਤੇ ਪਹੁੰਚੇ ਤਾਂ ਬੱਸਾਂ ਬੰਦ ਸਨ। ਜਦ ਉਹਨਾਂ ਨੇ ਕਾਰਨ ਪੁੱਛਿਆ ਤਾਂ ਇਕ ਜਾਣਕਾਰੀ ਕਰਮਚਾਰੀ ਨੇ ਦੱਸਿਆ, ''ਭਾਅ ਜੀ ਅੱਜ ਖਾੜਕੂਆਂ ਨੇ ਬੱਸ 'ਚੋਂ ਬੰਦੇ ਲਾਹ ਕੇ ਮਾਰ ਦਿੱਤੇ..!'' ਸੁਣ ਕੇ ਉਹਨਾਂ ਦਾ ਸੀਤ ਨਿਕਲ਼ ਗਿਆ।

-''ਅੱਜ ਕੋਈ ਵੀ ਬੱਸ ਨਹੀਂ ਚੱਲਣੀਂ..?'' ਬੰਤ ਨੇ ਪੁੱਛਿਆ।

-''ਤੁਸੀਂ ਅੱਜ ਦੀ ਗੱਲ ਕਰਦੇ ਓਂ ਭਾਅ ਜੀ..? ਮੈਨੂੰ ਮੈਦ ਐ ਬੱਸਾਂ ਤਾਂ ਹੁਣ ਕਈ ਦਿਨ ਨਹੀਂ ਚੱਲਣੀਆਂ..! ਸਾਰੇ ਡਰਾਈਵਰ ਤੇ ਕੰਡਕਟਰ ਡਰੇ ਹੋਏ ਐ!''

ਸੁਣ ਕੇ ਉਹਨਾਂ ਦੇ ਹਰਾਸ ਮਾਰੇ ਗਏ।

ਕਿਸ਼ਤ 22

ਉਸ ਰਾਤ ਉਹ ਬੰਤ ਸਿੰਘ ਦੇ ਮਿੱਤਰ ਦੇ ਘਰ ਚੰਡੀਗੜ੍ਹ ਹੀ ਰਹੇ। ਹੁਣ ਲਾਲ ਸਿੰਘ ਦਾ ਦਿਲ ਪੰਜਾਬ ਵਿਚੋਂ ਭੱਜ ਜਾਣ ਨੂੰ ਕਰਦਾ ਸੀ। ਰਾਤ ਨੂੰ ਪਿਆ ਉਹ ਸੋਚ ਰਿਹਾ ਸੀ ਕਿ ਕੀ ਇਹ ਓਹੀ ਪੰਜਾਬ ਸੀ, ਜਿੱਥੇ ਰਾਹੀ-ਪਾਂਧੀ ਨੂੰ ਵੀ ਬਿਗਾਨਾ ਨਹੀਂ ਸਮਝਿਆ ਜਾਂਦਾ ਸੀ..? ਸਗੋਂ ਆਪਣਾ ਜਾਣ ਕੇ ਮੰਜਾ-ਬਿਸਤਰਾ ਦਿੱਤਾ ਜਾਂਦਾ ਅਤੇ ਰੋਟੀ-ਪਾਣੀ ਦੀ ਸੇਵਾ ਕੀਤੀ ਜਾਂਦੀ ਸੀ..! ਖ਼ੇਤਾਂ ਵਿਚ ਕਿਸਾਨ ਫ਼ਸਲ ਬੀਜਣ ਵੇਲ਼ੇ ਵੀ "ਗ਼ਰੀਬ ਗੁਰਬੇ ਦੇ ਨਾਂ - ਰਾਹੀ ਪਾਂਧੀ ਦੇ ਨਾਂ" ਆਖ ਕੇ ਬੀਜਣਾ ਸ਼ੁਰੂ ਕਰਦੇ ਸਨ...? ਇਸ ਪੰਜਾਬ ਦੇ ਬਨੇਰਿਆਂ 'ਤੇ ਕਾਂ ਬੋਲਿਆ ਕਰਦੇ ਸਨ ਅਤੇ ਮਹਿਮਾਨ ਆਏ ਤੋਂ ਸਾਰਾ ਟੱਬਰ ਖ਼ੁਸ਼ੀ ਨਾਲ਼ ਉਸ ਦੇ ਦੁਆਲ਼ੇ ਬੈਠ ਹਾਸਾ-ਠੱਠਾ ਕਰਦਾ ਹੁੰਦਾ ਸੀ..! ਪਰ ਅੱਜ ਤਾਂ ਕਿਸੇ ਨੂੰ ਸਕਿਆਂ 'ਤੇ ਇਤਬਾਰ ਨਹੀਂ ਰਿਹਾ ਸੀ..! ਉਸ ਨੂੰ ਪਿਛਲੀ ਰਾਤ ਸੱਸ ਦੀ ਦੱਸੀ ਗੱਲ ਯਾਦ ਆ ਗਈ। ...ਸੱਸ ਦੀ ਗੁਆਂਢਣ ਦਾ ਭਾਣਜਾ ਅੱਧੀ ਰਾਤੋਂ ਕਿਸੇ ਮੰਡੀ ਤੋਂ ਮੱਝ ਖ਼ਰੀਦ ਕੇ ਲੈ ਕੇ ਆਇਆ। ਉਸ ਨੂੰ ਰਾਹ ਵਿਚ ਹੀ ਹਨ੍ਹੇਰਾ ਹੋ ਗਿਆ। ਮਾਸੀ ਦੇ ਪਿੰਡ ਵਿਚ ਦੀ ਲੰਘਦੇ ਨੇ ਉਸ ਨੇ ਮਾਸੀ ਦਾ ਬਥੇਰਾ ਦਰਵਾਜਾ ਖੜਕਾਇਆ, ਹਾਕਾਂ ਮਾਰੀਆਂ ਅਤੇ ਆਪਣੇ ਬਾਰੇ ਦੱਸਿਆ। ਪਰ ਮਾਸੀ ਨੇ ਸ਼ੱਕ ਦੀ ਹਾਲਤ ਵਿਚ ਸਕੇ ਭਾਣਜੇ ਨੂੰ ਰਾਤ ਨੂੰ ਦਰਵਾਜਾ ਨਹੀਂ ਖੋਲ੍ਹਿਆ ਅਤੇ ਉਹ ਨਿਰਾਸ਼ਾ ਵਿਚ ਅੱਧੀ ਰਾਤੋਂ ਆਪਣੇ ਪਿੰਡ ਨੂੰ ਤੁਰ ਗਿਆ ਸੀ। ਅੱਜ ਕੱਲ੍ਹ ਤਾਂ ਲੋਕ ਰਾਤ ਨੂੰ ਬਿੱਲੀ ਦੇ ਡੱਬਾ ਸੁੱਟਣ 'ਤੇ ਵੀ 'ਤ੍ਰਾਹ-ਤ੍ਰਾਹ' ਕਰ ਕੇ ਉਠਦੇ ਸਨ। ਕੈਸਾ ਸਮਾਂ ਆ ਗਿਆ ਸੀ ਇਹ...? ਕਿੱਥੇ ਚਲੀਆਂ ਗਈਆਂ ਪੰਜਾਬ ਦੀਆਂ ਪੁਰਾਣੀਆਂ ਰੌਣਕਾਂ..? ਜਿੱਥੇ ਗਿੱਧੇ ਵਿਚ ਧਮਾਲਾਂ ਪੈਂਦੀਆਂ ਅਤੇ ਵਿਸਾਖ਼ੀ ਮੌਕੇ ਢੋਲ ਦੇ ਡੱਗੇ 'ਤੇ ਧਰਤੀ ਥਰਕਦੀ ਸੀ..? ਬੁੱਲ੍ਹਾਂ 'ਤੇ ਹਾਸੇ ਛਣਕਦੇ ਸਨ ਅਤੇ ਭੋਲ਼ੇ ਚਿਹਰਿਆਂ ਦੀ ਮੁਸਕਾਣ ਥਕੇਂਵਾਂ ਲਾਹ ਦਿੰਦੀ ਸੀ..!

ਅਗਲੇ ਦਿਨ ਉਹਨਾਂ ਨੇ ਟੈਕਸੀ ਲਈ ਅਤੇ ਲੁਧਿਆਣੇਂ ਪਹੁੰਚੇ!

-"ਬੰਤ ਸਿਆਂ..!" ਲਾਲ ਸਿੰਘ ਨੇ ਸ਼ਾਮ ਨੂੰ ਪੈੱਗ ਪੀ ਕੇ ਦਿਲ ਹੌਲ਼ਾ ਕਰਨਾ ਚਾਹਿਆ।

-''ਬੋਲ ਬਾਈ..?''

-''ਯਾਰ ਮੇਰਾ ਤਾਂ ਦਿਲ ਹੁਣ ਇਉਂ ਕਰਦੈ ਬਈ ਪੰਜਾਬ 'ਚੋਂ ਬੂਅ ਕਰਕੇ ਭੱਜ ਜਾਵਾਂ..!''

-''ਤੇਰੇ ਕੋਲ਼ੇ ਤਾਂ ਟਿਕਾਣਾਂ ਹੈਗਾ ਬਾਈ ਸਿਆਂ, ਭੱਜਜੇਂਗਾ..! ਤੇ ਸਾਡਾ ਦੇਖਲਾ ਕੀ ਹਾਲ ਐ..? ਜਿਹਨਾਂ ਨੇ ਦਿਨ ਕਟੀ ਈ ਐਥੇ ਕਰਨੀਂ ਐਂ..!'' ਅੰਤ ਉਦਾਸੀ ਵਿਚ ਬੰਤ ਸਿੰਘ ਨੇ ਬੜੀ ਬੇਕਿਰਕੀ ਨਾਲ਼ ਪੈੱਗ ਅੰਦਰ ਸੁੱਟਿਆ।

ਦੇਰ ਰਾਤ ਤੱਕ ਪੀਂਦੇ ਉਹ ਉਦਾਸ ਉਦਾਸ ਜਿਹੇ ਮਾਹੌਲ ਵਿਚ ਗੱਲਾਂ ਕਰਦੇ ਰਹੇ!

ਹਫ਼ਤਾ ਬੀਤ ਗਿਆ ਸੀ। ਪਰ ਮਣੀਂ ਦੇ ਪਾਸਪੋਰਟ ਦੀ ਇੰਨਕੁਆਰੀ ਨਹੀਂ ਆਈ ਸੀ। ਉਸ ਨੇ ਮਾਮੇਂ ਭਾਨ ਸਿੰਘ ਨੂੰ ਫ਼ੋਨ ਕੀਤਾ।

-''ਤੂੰ ਠਾਣੇਂ 'ਚੋਂ ਆਪ ਜਾ ਕੇ ਪਤਾ ਕਰ ਲੈ..! ਨਾ ਹੋਇਆ ਪੈਸੇ ਮਾਰ ਠਾਣੇਦਾਰ ਦੇ ਪੈਰਾਂ 'ਚ ਤੇ ਇੰਨਕੁਆਰੀ ਕਢਵਾ..! ਪੈਸੇ ਬਿਨਾ ਪੰਜਾਬ 'ਚ ਤੇਰਾ ਕੋਈ ਵੀ ਕੰਮ ਅੱਗੇ ਨ੍ਹੀ ਤੁਰਨਾ..!'' ਮਾਮੇਂ ਨੇ ਫ਼ੋਨ 'ਤੇ ਮੱਤ ਦਿੱਤੀ ਸੀ। ਗੱਲ ਲਾਲ ਸਿੰਘ ਦੇ ਦਿਲ ਲੱਗੀ ਸੀ।

ਸ਼ਾਮ ਨੂੰ ਉਹ ਇਕੱਲਾ ਹੀ ਠਾਣੇਂ ਪਹੁੰਚ ਗਿਆ।

-''ਆਓ ਜੀ ਵਲੈਤੀਆ ਜੀ..! ਜੀ ਆਇਆਂ ਨੂੰ..! ਹੁਣ ਤਾਂ ਨ੍ਹੀ ਕੋਈ ਲੁੱਟਣ ਆ ਪਿਆ..?'' ਪਹਿਚਾਣ ਕੇ ਮੁਣਸ਼ੀ ਨੇ ਲਾਲ ਸਿੰਘ ਨੂੰ ਕਿਹਾ।

-''ਨਹੀਂ ਮਹਾਰਾਜ, ਰੱਬ ਬਖ਼ਸ਼ੀ ਰੱਖੇ..! ਹੁਣ ਲੁੱਟਣ ਨੂੰ ਮੇਰੇ ਕੋਲ਼ ਰਹਿ ਵੀ ਕੀ ਗਿਆ..? ਜੋ ਕੁਛ ਸੀ, ਅਗਲੇ ਉੜਦੂ ਲਾ ਕੇ ਪਰਾਂਹ ਹੋਏ..! ਅੱਜ ਹੋਰ ਕੰਮ ਐਂ..?'' ਲਾਲ ਸਿੰਘ ਬੋਲਿਆ।

-''ਹੋਰ ਕੀ ਕੰਮ ਐ..? ਠਾਣੇਂ 'ਚ ਕਦੇ ਨ੍ਹਾਈ ਧੋਈ ਜਾਂ ਕੋਈ ਸੱਭਿਆਚਾਰਕ ਪ੍ਰੋਗਰਾਮ ਹੁੰਦਾ ਦੇਖਿਐ..? ਐਥੇ ਤਾਂ ਲੋਕ ਪਿੱਟਦੇ ਈ ਆਉਂਦੇ ਐ ਤੇ ਰਹਿੰਦਾ ਖੂੰਹਦਾ ਸਾਡੇ ਕੋਲ਼ੇ ਪਿੱਟ ਕੇ ਮੁੜ ਜਾਂਦੇ ਐ..! ਲੋਕ ਤਾਂ ਸਾਨੂੰ ਓਦੋਂ ਈ ਦਰਸ਼ਣ ਦਿੰਦੇ ਐ, ਜਦੋਂ ਘੰਡੀ ਲਹਿ ਜਾਂਦੀ ਐ..! ਸਾਨੂੰ ਕਦੇ ਕਿਸੇ ਨੇ ਵਿਆਹ 'ਤੇ ਸੱਦਿਐ..? ਜਾਂ ਕਦੇ ਮੁੰਡੇ ਦੇ ਜਨਮ ਦਿਨ 'ਤੇ ਬੁਲਾਇਐ..? ਬਿਨਾ ਕੰਮ ਤੋਂ ਤਾਂ ਲੋਕ ਸਾਥੋਂ ਇਉਂ ਪਾਸਾ ਵੱਟ ਕੇ ਲੰਘਦੇ ਐ, ਜਿਵੇਂ ਸਾਨੂੰ ਪਲੇਗ ਪਈ ਹੁੰਦੀ ਐ..!'' ਮੁਣਸ਼ੀ ਨੇ ਸ਼ਿਕਵਾ ਦੱਸਿਆ। ਉਹ ਦੁਨੀਆਂ ਤੋਂ ਅੱਕਿਆ ਪਿਆ ਲੱਗਦਾ ਸੀ!

-''ਮੁਣਸ਼ੀ ਜੀ, ਗੁੱਡੀ ਦਾ ਪਾਸਪੋਰਟ ਬਣਨਾਂ ਦਿੱਤਾ ਸੀ..!'' ਮੁਣਸ਼ੀ ਦੀ 'ਟੈਂ-ਟੈਂ' ਤੋਂ ਦੁਖੀ ਹੋ ਕੇ ਉਸ ਨੇ ਗੱਲ ਚਲਾਈ।

-''ਫ਼ੇਰ..?'' ਮੁਣਸ਼ੀ ਪੈੱਨ ਸੁੱਟ ਕੇ ਲਾਲ ਸਿੰਘ ਦੇ ਸਾਹਮਣੇ ਸਿੱਧਾ ਸਲੋਟ ਬੈਠ ਗਿਆ।

-''ਦਫ਼ਤਰ ਵਾਲ਼ਿਆਂ ਨੇ ਇੰਨਕੁਆਰੀ ਭੇਜੀ ਸੀ, ਪਰ ਇੰਨਕੁਆਰੀ ਕਰਨ ਕੋਈ ਹੁਣ ਤੱਕ ਨ੍ਹੀ ਆਇਆ, ਮੈਂ ਤਾਂ ਉਹਦੇ ਬਾਰੇ ਪਤਾ ਕਰਨ ਆਇਆ ਸੀ!''

ਮੁਣਸ਼ੀ ਹੱਸ ਪਿਆ।

-''ਪਿੰਡ ਉੱਜੜਿਆ ਜਾਵੇ ਤੇ ਕਮਲ਼ੀ ਨੂੰ ਕੱਤਣ ਦੀ..! ਅੱਤਵਾਦੀ ਲੋਕਾਂ ਨੂੰ ਗੱਡੀ ਚਾਹੜੀ ਜਾਂਦੇ ਐ ਤੇ ਤੁਸੀਂ..!'' ਗੱਲ ਮੁਣਸ਼ੀ ਨੇ ਜਾਣ ਬੁੱਝ ਕੇ ਅਧੂਰੀ ਛੱਡ ਦਿੱਤੀ।

-''ਹਜੂਰ, ਜੇ ਕੋਈ ਸੇਵਾ ਪਾਣੀਂ ਦੀ ਗੱਲ ਐ ਤਾਂ ਮੈਨੂੰ ਹੁਕਮ ਕਰੋ..! ਪਰ ਮੇਰੀ ਹੱਥ ਬੰਨ੍ਹ ਕੇ ਬੇਨਤੀ ਐ ਬਈ ਗੁੱਡੀ ਦੀ ਐਡਮਿਸ਼ਨ ਕਰਵਾਈ ਐ ਲੰਡਨ ਕਾਲਜ ਵਿਚ..! ਜੇ ਜਲਦੀ ਪਾਸਪੋਰਟ ਨਾ ਮਿਲ਼ਿਆ ਤਾਂ ਉਹਦਾ ਸਾਲ ਮਾਰਿਆ ਜਾਊ ਸਰਕਾਰ..! ਸੇਵਾ ਲਈ ਬੰਦਾ ਹਾਜ਼ਰ ਐ ਜਨਾਬ..!'' ਲਾਲ ਸਿੰਘ ਨੇ ਝੂਠ ਤੋਂ ਕੰਮ ਲਿਆ। ਚੌਲ਼ਾਂ ਨਾਲ਼ ਉਸ ਨੂੰ ਵੀ ਸਰਦਾ ਦਿਸਦਾ ਨਹੀਂ ਸੀ!

ਮੁਣਸ਼ੀ ਦੀ ਕੌਡੀ ਟਿਕਾਣੇਂ ਆ ਗਈ।

-''ਕੀ ਨਾਂ ਐਂ ਕੁੜੀ ਦਾ..?'' ਸੇਵਾ ਦੇ ਨਾਂ ਨੂੰ ਹੁਣ ਉਹ 'ਰੁਕ' ਵਿਚ ਬੋਲਣ ਲੱਗ ਪਿਆ ਸੀ।

-''ਰਮਣੀਕ ਕੌਰ ਐ ਜੀ..!''

ਮੁਣਸ਼ੀ ਅੰਦਰ ਚਲਾ ਗਿਆ।

ਜਦ ਉਹ ਬਾਹਰ ਆਇਆ ਤਾਂ ਉਸ ਦੇ ਹੱਥ ਵਿਚ ਇਕ ਫ਼ਾਈਲ ਜਿਹੀ ਫੜੀ ਹੋਈ ਸੀ, ਜੋ ਉਸ ਨੇ ਜੁਆਕ ਵਾਂਗ ਹਿੱਕ ਨੂੰ ਲਾ ਰੱਖੀ ਸੀ।

-''ਇੰਨਕੁਆਰੀ ਅਜੇ ਕੱਲ੍ਹ ਈ ਆਈ ਐ..!''

-''ਤੁਸੀਂ ਮਾਰੋ ਘੁੱਗੀ ਜਨਾਬ ਤੇ ਕਰੋ ਸਾਡਾ ਮਸਲਾ ਹੱਲ..!''

-''ਕੀ ਕਰਦੀ ਐ ਕੁੜੀ..?''

-''ਕਾਲਜ ਪੜ੍ਹਦੀ ਐ ਹਜੂਰ..!''

ਮੁਣਸ਼ੀ ਨੇ ਹੌਲਦਾਰ ਨੂੰ ਅਵਾਜ਼ ਮਾਰ ਲਈ।

-''ਆਹ ਵਲੈਤੀਏ ਦੀ ਇੰਨਕੁਆਰੀ ਆਈ ਐ, ਇਹਨੂੰ ਪੂਰ ਕਰ..!''

ਹੌਲਦਾਰ ਘੋਖਵੀਂ ਨਜ਼ਰ ਨਾਲ਼ ਮੁਣਸ਼ੀ ਵੱਲ ਝਾਕਿਆ।

-''ਸੇਵਾ ਪਾਣੀ ਦਾ ਤੁਸੀਂ ਫ਼ਿਕਰ ਨਾ ਕਰੋ ਹੌਲਦਾਰ ਸਾਹਿਬ..!''

-''ਮਾਰ ਦੇਹ ਘੁੱਗੀ..! ਮਜੌਰਾਂ ਦੀ ਮਾਂ ਵਾਂਗੂੰ ਦੇਖਦਾ ਕੀ ਐਂ..?'' ਮੁਣਸ਼ੀ ਦੀ ਸੇਹਲੀ ਸੱਪ ਵਾਂਗ ਵਲ਼ ਖਾ ਗਈ।

ਹੌਲਦਾਰ ਨੇ ਖਾਲੀ ਥਾਵਾਂ ਭਰ ਕੇ ਹੇਠਾਂ ਦਸਤਖ਼ਤ ਕਰ ਦਿੱਤੇ ਅਤੇ ਫ਼ਾਈਲ ਮੁਣਸ਼ੀ ਅੱਗੇ ਕਰ ਦਿੱਤੀ।

-''ਲਓ ਵਲੈਤੀਆ ਜੀ..! ਹੋ ਗਈ ਪੂਰੀ ਇੰਨਕੁਆਰੀ..!'' ਮੁਣਸ਼ੀ ਨੇ ਮਿਹਰਬਾਨ ਨਜ਼ਰ ਨਾਲ਼ ਲਾਲ ਸਿੰਘ ਨੂੰ ਦੇਖਿਆ।

-''ਹੁਕਮ ਕਰੋ ਸਰਕਾਰ..?''

-''ਹਜ਼ਾਰ ਤੋਂ ਵੱਧ ਜਿੰਨੇ ਮਰਜ਼ੀ ਦੇ ਜਾਹ..!''

ਪੰਦਰਾਂ ਸੌ ਰੁਪਏ ਲਾਲ ਸਿੰਘ ਨੇ ਮੁਣਸ਼ੀ ਅੱਗੇ ਰੱਖ ਦਿੱਤੇ।

ਪੈਸੇ ਮੁਣਸ਼ੀ ਨੇ ਉਂਗਲਾਂ ਦਾ ਚਿਮਟਾ ਬਣਾ ਕੇ ਹੱਥਾਂ ਵਿਚ ਹੀ ਸਮੇਟ ਲਏ।

-''ਖ਼ੁਸ਼ ਹਜ਼ੂਰ..?''

-''ਪੰਜ ਸੌ ਹੋਰ ਦੇ ਜਾਹ, ਅਸੀਂ ਬਾਗੋ ਬਾਗ..!'' ਪਾਸਿਓਂ ਹੌਲਦਾਰ ਬੋਲਿਆ।

ਸੌ-ਸੌ ਦੇ ਪੰਜ ਨੋਟ ਲਾਲ ਸਿੰਘ ਨੇ ਹੋਰ ਅੱਗੇ ਕਰ ਦਿੱਤੇ।

ਮੁਣਸ਼ੀ ਨਿਹਾਲ ਹੋ ਗਿਆ।

ਹੌਲਦਾਰ ਵੀ ਤਸੱਲੀ ਵਿਚ ਖੜ੍ਹਾ ਸੀ।

-''ਇਹ ਇੰਨਕੁਆਰੀ ਵਾਪਸ ਕਦੋਂ ਭੇਜੋਂਗੇ ਸਰਕਾਰ..?'' ਲਾਲ ਸਿੰਘ ਨੇ ਪੁੱਛਿਆ।

-''ਕੱਲ੍ਹ ਨੂੰ ਈ ਕੱਢ ਦਿਆਂਗੇ..!'' ਤੁਰਦੇ ਹੌਲਦਾਰ ਨੇ ਸੰਖੇਪ ਦੱਸਿਆ।

ਲਾਲ ਸਿੰਘ ਵੀ ਉਠ ਕੇ ਤੁਰ ਪਿਆ। ਪਰ ਮੁੜ ਆਇਆ।

-''ਹੁਣ ਕੀ ਗੱਲ ਐ..?'' ਮੁਣਸ਼ੀ ਨੂੰ ਉਸ ਦਾ ਮੁੜਨਾ ਚੰਗਾ ਨਹੀਂ ਲੱਗਿਆ ਸੀ।

-''ਮੈਂ ਤਾਂ ਹਜੂਰ ਇਹ ਪੁੱਛਣ ਲੱਗਿਆ ਸੀ ਬਈ ਆਪਣੀ ਕੋਠੀ ਹੋਈ ਲੁੱਟ ਦਾ ਲੱਗਿਆ ਕੁਛ ਪਤਾ..?''

ਮੁਣਸ਼ੀ ਦੇ ਮੂੰਹ 'ਤੇ ਕੁੜੱਤਣ ਆ ਗਈ। ਪਰ ਉਹ ਹੱਸ ਪਿਆ।

-"ਉੱਜੜੀਆਂ ਖੱਡਾਂ 'ਚ ਹੱਥ ਨਹੀਂ ਪਾਈਦਾ ਹੁੰਦਾ ਵਲੈਤੀਆ..! ਸੱਪ ਨਿਕਲ਼ ਆਉਂਦਾ ਹੁੰਦੈ..! ਤੇ ਸੱਪ ਤੂੰ ਦੇਖਲਾ ਬਈ ਕਿੰਨਾਂ ਖ਼ਤਰਨਾਕ ਹੁੰਦੈ..! ਹਲ਼ਕੇ ਕੁੱਤੇ ਦੇ ਵੱਢੇ ਦਾ ਇਲਾਜ਼ ਚੌਦਾਂ ਟੀਕੇ ਐ..! ਪਰ ਸੱਪ ਦੇ ਡੰਗੇ ਦਾ ਇਲਾਜ਼ ਕੋਈ ਨ੍ਹੀ ਹੁੰਦਾ..! ਸਸਕਾਰ ਈ ਕਰਨਾਂ ਪੈਂਦੈ..!"

ਲਾਲ ਸਿੰਘ ਠਾਣੇਂ ਤੋਂ ਬਾਹਰ ਆ ਗਿਆ।

ਅਗਲੇ ਸੋਮਵਾਰ ਉਹ ਕਰੋੜਪਤੀ ਨੂੰ ਜਾ ਮਿਲ਼ੇ! ਠਾਣੇਂ ਵਿਚ ਹੋਈ ਇੰਨਕੁਆਰੀ ਬਾਰੇ ਵੀ ਦੱਸ ਦਿੱਤਾ। ਇਸ ਵਾਰ ਉਹ ਮਣੀਂ ਨੂੰ ਵੀ ਨਾਲ਼ ਹੀ ਲੈ ਕੇ ਗਏ ਸਨ। ਕਿਉਂਕਿ ਪਾਸਪੋਰਟ ਮਿਲਣ 'ਤੇ ਦਸਤਖ਼ਤ ਮਣੀਂ ਦੇ ਹੀ ਹੋਣੇ ਸਨ। ਹੋਰ ਕਿਸੇ ਨੂੰ ਉਸ ਦਾ ਪਾਸਪੋਰਟ ਮਿਲ਼ ਨਹੀਂ ਸਕਦਾ ਸੀ!

ਕਰੋੜਪਤੀ ਅੰਦਰ ਜਾ ਕੇ ਅੱਧੇ ਕੁ ਘੰਟੇ ਬਾਅਦ ਵਾਪਸ ਆ ਗਿਆ।

-"ਅੰਦਰ ਆ ਕੇ ਦਸਤਖ਼ਤ ਕਰੋ ਤੇ ਪਾਸਪੋਰਟ ਲਓ ਬਾਦਸ਼ਾਹੋ...!"

ਖ਼ੁਸ਼ੀ ਨਾਲ਼ ਲਾਲ ਸਿੰਘ ਦੇ ਦਿਮਾਗ ਵਿਚ ਬੰਸਰੀ ਵੱਜਣ ਲੱਗ ਪਈ!

ਉਹਨਾਂ ਅੰਦਰ ਜਾ ਕੇ ਦਸਤਖ਼ਤ ਕੀਤੇ ਅਤੇ ਪਾਸਪੋਰਟ ਹਾਸਲ ਕਰ ਲਿਆ।

-"ਹੁਣ ਖ਼ੁਸ਼ ਹੋ ਬਾਦਸ਼ਾਹੋ..?" ਕਰੋੜਪਤੀ ਉਹਨਾਂ ਅੱਗੇ ਲਿਫ਼ਿਆ ਖੜ੍ਹਾ ਸੀ।

-"ਆਹ ਲਓ ਕਰੋੜਪਤੀ ਜੀ ਤੁਹਾਡੀ ਨਜ਼ਰ..!" ਹਜ਼ਾਰ ਰੁਪਏ ਉਸ ਦੇ ਹੱਥ ਦਿੰਦਿਆਂ ਲਾਲ ਸਿੰਘ ਨੇ ਕਿਹਾ।

-"ਆਪਣਾ ਬਚਨ ਪੰਜ ਸੌ ਰੁਪਏ ਦਾ ਈ ਸੀ ਤੇ ਮੈਂ ਪੰਜ ਸੌ ਈ ਲੈਣੇਂ ਨੇ ਬਾਦਸ਼ਾਹੋ..!" ਬਾਕੀ ਪੈਸੇ ਮੋੜਦਿਆਂ ਉਸ ਨੇ ਕਿਹਾ।

-"ਤੁਸੀਂ ਤਾਂ ਸਾਡਾ ਅੜਿਆ ਵਿਆ ਗੱਡਾ ਕੱਢਿਐ ਜਨਾਬ..!"

-"ਫ਼ੇਰ ਕੀ ਐ..? ਇਹ ਮੇਰਾ ਕੰਮ ਸੀ..! ਲੈਣਾ ਮੈਂ ਪੰਜ ਸੌ ਈ ਐ..!"

-"ਤੇ ਥੋਡੀ ਬਿੱਗ ਪਾਈਪਰ ਦੀ ਬੋਤਲ..?" ਬੰਤ ਸਿੰਘ ਬੋਲਿਆ।

-"ਔਹ ਸਾਹਮਣੇ ਠੇਕੈ..! ਚਾਹੇ ਪੰਜਾਂ ਦੀ ਆ ਜਾਵੇ ਤੇ ਚਾਹੇ ਆ ਜਾਵੇ ਪੰਜਾਹਾਂ ਦੀ!"

ਉਹ ਅੰਗਰੇਜ਼ੀ ਦੇ ਠੇਕੇ ਵੱਲ ਤੁਰ ਪਏ।

ਬਿੱਗ ਪਾਈਪਰ ਦੀ ਬੋਤਲ ਲੈ ਕੇ ਉਹਨਾਂ ਨੇ ਕਰੋੜਪਤੀ ਦੇ ਹੱਥ ਦੇ ਦਿੱਤੀ ਅਤੇ ਉਸ ਨਾਲ਼ ਹੱਥ ਮਿਲਾ ਕੇ ਪੈਦਲ ਹੀ ਬੱਸ ਸਟੈਂਡ ਨੂੰ ਤੁਰ ਪਏ।

-"ਲੈ, ਕੀ ਮੰਨੀਏਂ..? ਇਸ ਕਮੀਨੀਂ ਦੁਨੀਆਂ ਵਿਚ ਸੱਤਯੁਗੀ ਲੋਕ ਵੀ ਬਥੇਰੇ ਫ਼ਿਰਦੇ ਐ..!" ਤੁਰਿਆ ਜਾਂਦਾ ਲਾਲ ਸਿੰਘ ਆਖ ਰਿਹਾ ਸੀ।

-"ਜੇ ਚਾਹੁੰਦਾ ਤਾਂ ਸਾਰੇ ਈ ਫੜ ਕੇ ਜੇਬ 'ਚ ਪਾ ਸਕਦਾ ਸੀ..!" ਬੰਤ ਸਿੰਘ ਨੇ ਵੀ ਹੁੰਗਾਰਾ ਭਰ ਦਿੱਤਾ।

ਬੱਸ ਸਟੈਂਡ 'ਤੇ ਜਾ ਕੇ ਉਹਨਾਂ ਨੇ ਲੁਧਿਆਣੇਂ ਵਾਲ਼ੀ ਬੱਸ ਫੜ ਲਈ।

ਕਿਸ਼ਤ 23

ਰਮਣੀਕ ਦੀ ਇੰਗਲੈਂਡ ਦੀ ਤਿਆਰੀ ਹੋ ਗਈ।

ਅਜੇ ਬ੍ਰਿਟਿਸ਼ ਸਰਕਾਰ ਨੇ ਇੰਗਲੈਂਡ ਦਾ ਵੀਜ਼ਾ ਲਾਗੂ ਨਹੀਂ ਕੀਤਾ ਸੀ। ਪਰ ਖ਼ਬਰਾਂ ਆ ਰਹੀਆਂ ਸਨ ਕਿ ਬ੍ਰਿਟਿਸ਼ ਗੌਰਮਿੰਟ ਇੰਗਲੈਂਡ ਦਾ ਵੀਜ਼ਾ ਬੜੀ ਜਲਦੀ 'ਲਾਜ਼ਮੀਂ' ਕਰ ਰਹੀ ਸੀ। ਇਸ ਲਈ ਲਾਲ ਸਿੰਘ ਕਾਹਲ਼ੀ ਵਿਚ ਸੀ ਕਿ ਵੀਜ਼ਾ ਕਾਨੂੰਨ ਲਾਗੂ ਹੋਣ ਤੋਂ ਪਹਿਲਾਂ-ਪਹਿਲਾਂ ਹੀ ਮਣੀਂ ਨੂੰ ਲੈ ਕੇ ਇੰਗਲੈਂਡ ਉਡਾਰੀ ਮਾਰ ਜਾਵੇ! ਹੁਣ ਮਣੀਂ ਨੂੰ ਆਦਰਸ਼ ਦਾ ਪ੍ਰੇਮ ਨਹੀਂ ਆਉਂਦਾ ਸੀ। ਸਗੋਂ ਉਸ ਨਾਲ਼ ਨਫ਼ਰਤ ਹੋ ਗਈ ਸੀ। ਜਿਸ ਨੇ ਉਸ ਦੇ ਬਾਪ ਨੂੰ ਲੁੱਟਿਆ ਸੀ ਅਤੇ ਸੱਟਾਂ ਵੀ ਮਾਰੀਆਂ

ਸਨ। ਉਸ ਵਾਰਦਾਤ ਤੋਂ ਬਾਅਦ ਆਦਰਸ਼ ਮਣੀਂ ਨੂੰ ਮਿਲ਼ਿਆ ਵੀ ਨਹੀਂ ਸੀ, ਨਹੀਂ ਤਾਂ ਮਣੀਂ ਸ਼ਾਇਦ ਉਸ ਦਾ ਮਾਸ ਵੀ ਨੋਚ ਲੈਂਦੀ! ਮਣੀਂ ਦੀ ਨਾਨੀਂ ਅਤੇ ਲਾਲ ਸਿੰਘ ਵੀ ਸੰਤੁਸ਼ਟ ਸਨ ਕਿ ਮਣੀਂ ਨੇ ਇੰਗਲੈਂਡ ਜਾਣ ਲਈ ਨੱਕ-ਬੁੱਲ੍ਹ ਨਹੀਂ ਮਾਰੇ ਸਨ। ਲਾਲ ਸਿੰਘ ਅਤੇ ਨਾਨੀ ਨੂੰ ਉਸ ਦੀ ਅਸਿੱਧੀ ਸਹਿਮਤੀ ਹੀ ਲੱਗਦੀ ਸੀ।

ਮਣੀਂ ਲਈ ਕੱਪੜੇ ਬਣਵਾ ਲਏ।

ਜਹਾਜ ਦੀ ਟਿਕਟ ਲੈ ਲਈ।

ਹਫ਼ਤੇ ਬਾਅਦ ਉਹ ਦਿੱਲੀ ਹਵਾਈ ਅੱਡੇ ਤੋਂ ਲੰਡਨ ਨੂੰ ਰਵਾਨਾ ਹੋ ਗਏ!

ਨਾਨੀਂ ਨੇ ਸੱਤ ਵਾਰ ਧਰਤੀ ਨੂੰ ਨਮਸਕਾਰ ਕੀਤੀ ਸੀ। ਉਸ ਦੇ ਦਿਲ ਦਾ ਭਾਰ ਹਲਕਾ ਹੋ ਗਿਆ ਸੀ। ਜ਼ਿੰਮੇਵਾਰੀ ਸਿਰ ਤੋਂ ਲਹਿ ਗਈ ਸੀ।

ਇੰਗਲੈਂਡ ਪਹੁੰਚ ਕੇ ਮਣੀਂ ਨੂੰ ਬਹੁਤ ਕੁਝ ਓਪਰਾ-ਓਪਰਾ ਲੱਗਿਆ। ਪਰਾਈ ਦੁਨੀਆਂ, ਪਰ ਖੁੱਲ੍ਹਾ ਡੁੱਲ੍ਹਾ ਮਾਹੌਲ! ਹਰ ਕੋਈ ਆਪਣੇ ਕਿੱਤੇ ਵਿਚ ਮਸ਼ਰੂਫ਼! ਹਫ਼ੜਾ ਦਫ਼ੜੀ ਅਤੇ ਮਸ਼ੀਨਾਂ ਨਾਲ਼ ਮਸ਼ੀਨ ਹੋਈ ਜਨਤਾ! ਪੌਂਡਾਂ ਦੀ ਦੌੜ ਅਤੇ ਇਕ ਦੂਜੇ ਨੂੰ ਠਿੱਬੀ ਲਾਉਣ ਵਾਲ਼ਾ ਢਾਂਚਾ! ਅੱਗਾ ਦੌੜ ਅਤੇ ਪਿੱਛਾ ਚੌੜ ਵਾਲ਼ਾ ਸਿਸਟਮ!

ਲਾਲ ਸਿੰਘ ਦੇ ਬੇਲੀ ਪਾਰਟੀ ਮੰਗ ਰਹੇ ਸਨ। ਲਾਲ ਸਿੰਘ ਨੇ ਮਾਮੇਂ ਭਾਨ ਸਿੰਘ ਦੇ ਨਾਲ਼ ਨਾਲ਼ ਆਪਣੇ ਯਾਰ-ਮਿੱਤਰ ਵੀ ਬੁਲਾ ਲਏ ਅਤੇ ਪਾਰਟੀ ਸ਼ੁਰੂ ਹੋ ਗਈ। ਲਾਲ ਸਿੰਘ ਦੇ ਮਨ ਵਿਚ ਸੀ ਕਿ ਨਾਲ਼ੇ ਤਾਂ ਜੁੰਡੀ ਦੇ ਯਾਰਾਂ ਦਾ ਉਲਾਂਭਾ ਲਹਿ ਜਾਵੇਗਾ ਅਤੇ ਨਾਲ਼ੇ ਮਣੀਂ ਦੀ ਪੜ੍ਹਾਈ ਜਾਂ ਰਿਸ਼ਤੇ ਬਾਰੇ ਕੋਈ ਯੋਗ ਰਾਇ ਦੇ ਜਾਵੇਗਾ।

ਯਾਰ ਬੇਲੀ ਹੁੰਮ-ਹੁੰਮਾ ਕੇ ਪਾਰਟੀ 'ਤੇ ਪਹੁੰਚ ਗਏ। ਕੁਝ ਕੁ ਅਜੇ ਆਉਣ ਵਾਲ਼ੇ ਰਹਿੰਦੇ ਸਨ। ਭਾਨ ਸਿੰਘ ਵੀ ਅਜੇ ਬਹੁੜਿਆ ਨਹੀਂ ਸੀ।

-''ਵਰੋਲ਼ਾ ਭਾਈ ਜਾਨ..!'' ਅਕਰਮ ਨੇ ਬੀਅਰ ਦੀ ਚੁਸਕੀ ਲੈਂਦਿਆਂ ਕਿਹਾ।

-''ਬੋਲ ਅਕਰਮ ਮੀਆਂ..!''

-''ਅੱਜ ਅੰਦਰ ਜਾ ਕੇ ਭਾਬੀ ਜਾਨ ਨੂੰ 'ਸੱਸਰੀਕਾਲ' ਨਹੀਂ ਪਈ ਆਖੀ..?'' ਅਕਰਮ ਦੀਆਂ ਚੁਸਤ ਅਤੇ ਸ਼ਰਾਰਤੀ ਅੱਖਾਂ ਹੱਸ ਰਹੀਆਂ ਸਨ।

-''ਨ੍ਹਾਂ ਅੰਦਰ ਸਾਸਰੀਕਾਲ ਕਹਿ ਕੇ ਇਹਨੇ ਅੱਜ ਫ਼ੇਰ ਛੋਤ ਲੁਹਾਉਣੀਂ ਐਂ..?''

-''ਭਰਜਾਈ ਨੇ ਫ਼ੇਰ ਪੈਂਦੀ ਸੱਟੇ ਇਹਨੂੰ 'ਵੀਰ ਜੀ' ਕਹਿ ਮਾਰਨੈਂ..!''

-''ਅਕਰਮ ਬਾਦਸ਼ਾਹ..! ਭਰਜਾਈ ਤਾਂ ਵੀਰ ਜੀ ਕਹਿਣ ਲੱਗੀ ਵੀ 'ਸੀ' ਨਹੀਂ ਕਰਦੀ!'' ਵਰੋਲ਼ਾ ਅੱਤ ਉਦਾਸੀ ਵਿਚ ਬੋਲਿਆ।

-''ਕਰੇ ਵੀ ਕਿਉਂ ਵਰੋਲ਼ਾ ਭਾਈ ਜਾਨ..? ਘਰ ਦੀ ਮੁਰਗੀ ਦਾਲ ਬਰਾਬਰ ਹੋਸੀ..! ਹੋਰ ਉਹਨਾਂ ਦੇ ਤੁਸੀਂ ਲੱਗਦੇ ਵੀ ਕੀ ਓ..?''

-''ਹੁਣ ਤੂੰ ਕਿਉਂ ਮੇਰੇ ਫ਼ੱਟ 'ਤੇ ਅੱਕ ਚੋਨੈਂ..?'' ਵਰੋਲ਼ੇ ਨੇ ਕਸੀਸ ਵੱਟ ਕੇ ਵਿਸਕੀ ਦਾ ਪੈੱਗ ਅੰਦਰ ਸੁੱਟਿਆ।

-''ਵਰੋਲ਼ਾ ਭਾਈ ਜਾਨ, ਇਕ ਗੱਲ ਪਏ ਦੱਸੋ..!'' ਅਕਰਮ ਬੋਲਿਆ।

-''ਕੋਈ ਚੱਜ ਦੀ ਪੁੱਛੀਂ..! ਨਹੀਂ ਆਪਣੀ ਜੰਗ ਹੋਜੂ..!''

-''ਚੱਜ ਦੀ ਈ ਪਿਆ ਪੁੱਛਾਂਗਾ ਵਰੋਲ਼ਾ ਭਾਈ ਜਾਨ..! ਤੁਸੀਂ ਤਾਂ ਉਹ ਗੱਲ ਪਏ ਕਰਦੇ ਓ, ਕਿਸੇ ਨੇ ਕਿਸੇ ਜਣੇਂ ਨੂੰ ਪੁੱਛਿਆ, ਅਖੇ ਜੇ ਜੰਗਲ ਵਿਚ ਤੁਹਾਨੂੰ ਸ਼ੇਰ ਪਿਆ ਮਿਲ ਪਵੇ, ਤੁਸੀਂ ਕੀ ਪਏ ਕਰੋਂਗੇ..? ਦੂਜਾ ਪੁੱਛਣ ਲੱਗਿਆ ਕਿ ਪਹਿਲਾਂ ਇਹ ਪਿਆ ਦੱਸ ਕਿ ਤੂੰ ਮੇਰੇ ਵੱਲ ਦਾ ਏਂ ਕਿ ਸ਼ੇਰ ਵੱਲ ਦਾ..? ਤੇ ਪਹਿਲਾ ਪਿਆ ਆਖਣ ਲੱਗਾ, ਮੈਂ ਤਾਂ ਕਿਸੇ ਵੱਲ ਦਾ ਵੀ ਨਹੀਂ..! ਤਾਂ ਦੂਸਰਾ ਪਿਆ ਆਖਣ ਲੱਗਿਆ, ਭਾਈ ਜਾਨ, ਫ਼ੇਰ ਮੈਂ ਕੀ ਪਿਆ ਕਰਾਂਗਾ..? ਜੋ ਫ਼ਿਰ ਕਰੇਗਾ, ਉਹ ਤੇ ਸ਼ੇਰ ਈ ਕਰੇਗਾ..!''

ਹਾਸੜ ਮੱਚ ਗਈ।

-''ਇਕ ਦਫ਼ਾ ਦੋ ਸ਼ਰਾਬੀ ਖੇਤ ਸ਼ਰਾਬ ਪਏ ਪੀ ਰਹੇ ਸਨ..! ਤੇ ਉਪਰ ਅਸਮਾਨ ਵਿਚ ਦੋ ਕਾਂ ਉਡੇ ਜਾ ਰਹੇ ਸਨ, ਇਕ ਸ਼ਰਾਬੀ ਦੂਸਰੇ ਨੂੰ ਪਿਆ ਆਖਣ ਲੱਗਿਆ, ਦੇਖ ਭਾਈ ਜਾਨ ਕੀ ਦੇ ਮਗਰ ਕੀ ਉੱਡਿਆ ਜਾ ਰਿਹਾ ਏ...! ਦੂਜੇ ਨੇ ਇਹ ਨਹੀਂ ਕਿਹਾ ਕਿ ਕਾਂ ਦੇ ਮਗਰ ਕਾਂ ਉਡਿਆ ਜਾ ਰਿਹੈ..! ਕਹਿੰਦਾ, ਕੋਈ ਨਾ ਭਾਈ ਜਾਨ...! ਤੂੰ ਫ਼ਿਕਰ ਨਾ ਪਿਆ ਕਰ..! ਐਹੋ ਜਿਆਂ ਦੇ ਮਗਰ ਸਾਲ਼ੇ ਏਹੋ ਜਿਹੇ ਈ ਉੜਦੇ ਹੁੰਦੇ ਨੇ...!''

ਹਾਸਾ ਫ਼ਿਰ ਉਚਾ ਉਠਿਆ।

-''ਤੂੰ ਗੱਲ ਤਾਂ ਪੁੱਛ..! ਕੀ ਪੁੱਛਣ ਲੱਗਿਆ ਸੀ..?'' ਵਰੋਲ਼ਾ ਖਿਝਿਆ ਪਿਆ ਸੀ।

-''ਤੂੰ ਵੀਰ ਜੀ ਆਖਣ 'ਤੇ ਇਤਨਾ ਚਿੜਦਾ ਕਿਉਂ ਏਂ..?''

-''ਮੈਂ ਉਹਦਾ ਵੀਰ ਲੱਗਦੈਂ..?'' ਵਰੋਲ਼ਾ ਸਾਹਣ ਵਾਂਗ ਭੂਤਰ ਗਿਆ, ''ਮੈਂ ਤਾਂ ਉਹਦਾ ਦਿਉਰ ਐਂ, ਦਿਉਰ!''

-''ਚੱਲ ਕੋਈ ਗੱਲ ਨਹੀਂ ਵਰੋਲ਼ਾ ਭਾਈ ਜਾਨ..! ਭਰਜਾਈ ਜੀ ਨੂੰ ਵਰਜ ਦਿਆਂਗੇ..! ਹੁਣ ਨਹੀਂ ਜੇ ਵੀਰ ਜੀ ਆਖਦੀ..! ਦਿਉਰ ਆਖ ਦਿਆ ਕਰਸੀ..!''

-''ਹੋਰ ਕਿਵੇਂ ਰਿਹਾ ਤੇਰਾ ਪੰਜਾਬ ਦਾ ਟੂਰ..?'' ਸ਼ਰਮੇਂ ਨੇ ਪੁੱਛਿਆ।

-''ਕਾਹਦੈ ਯਾਰ..? ਪੁੱਛ ਨ੍ਹਾਂ..! ਲੋਕ ਝੱਗੇ ਲਾਹੁੰਣ ਤੱਕ ਜਾਂਦੇ ਐ..! ਦਫ਼ਤਰਾਂ ਵਾਲ਼ੇ ਊਂ ਮੁੰਨਦੇ ਐ..!''

-''ਤੇਰੇ ਘਰ ਤਾਂ ਭਾਨ ਸਿਉਂ ਦੱਸਦਾ ਸੀ ਬਈ ਲੁਟੇਰੇ ਆ ਪਏ ਸੀ..?'' ਸੂਬੇਦਾਰ ਨੇ ਪੁੱਛਿਆ।

-''ਪੁੱਛੋ ਨਾ ਸੂਬੇਦਾਰ ਜੀ..! ਅੱਜ ਕੱਲ੍ਹ ਤਾਂ ਪੰਜਾਬ 'ਚ ਅੰਨ੍ਹੀਂ ਪੀਂਹਦੀ ਐ ਤੇ ਕੁੱਤੇ ਚੱਟਦੇ ਐ..!''

-''ਪੁਲ਼ਸ ਨੇ ਨ੍ਹੀ ਕੀਤਾ ਕੁਛ..?''

-''ਪੁਲ਼ਸ ਨੇ ਸੁਆਹ ਕਰਨਾ ਸੀ..? ਉਹਨਾਂ ਨੇ ਤਾਂ ਮੇਰਾ ਸਰਬੰਧੀ ਵਿਚਾਰਾ ਮਰਨ ਆਲ਼ਾ ਕਰਤਾ ਕੁੱਟ ਕੇ..! ਉਹ ਵੀ ਬਿਨਾ ਕਿਸੇ ਗੱਲ ਤੋਂ..! ਜੇ ਕੋਈ ਪੁੱਛੇ, ਤਾਂ ਹੀ ਐ ਨ੍ਹਾਂ!''

-''ਬੜਾ ਨ੍ਹੇਰ ਪਿਐ ਬਈ...?''

-''ਬੱਸ ਚੁੱਪ ਈ ਭਲੀ ਐ ਸੂਬੇਦਾਰ ਜੀ..! ਉਥੇ ਤਾਂ ਹੁਣ ਵੱਡੇ ਵੱਡੇ ਖੱਬੀ ਖਾਨ ਵੀ ਖੰਭ ਲਕੋਂਦੇ ਫ਼ਿਰਦੇ ਐ!''

-''ਅੱਜ ਬੜੈਚ ਨ੍ਹੀ ਆਇਆ..?''

-''ਬੜੈਚ ਹੁਣ ਐਹੋ ਜੀਆਂ ਮਹਿਫ਼ਲਾਂ 'ਚ ਨ੍ਹੀ ਆਉਂਦਾ..!''

-''ਕਿਉਂ..?''

-''ਉਹ ਦਾਰੂ ਮਾਸ ਛੱਡ ਗਿਐ ਤੇ ਖ਼ਾਲਸਾ ਬਣ ਗਿਆ..!''

-''ਦਾਰੂ ਨੂੰ ਤਾਂ ਅਸੀਂ ਉਹਨੂੰ ਆਖਦੇ ਵੀ ਨ੍ਹੀ..! ਮਿੱਤਰਾਂ ਨਾਲ਼ੋਂ ਮੋਹ ਤੋੜ ਤਾਂ ਨਾ ਨ੍ਹਾਂ ਹੋਵੇ! ਮਹਿਫ਼ਲ 'ਚ ਤਾਂ ਆਵੇ..!''

-''ਉਹ ਤਾਂ ਮਹਿਫ਼ਲਾਂ ਵੀ ਛੱਡ ਗਿਐ..!''

-''ਉਹਦੀ ਮਰਜ਼ੀ..! ਚੱਲੋ ਚੱਕੋ ਫ਼ੇਰ..!''

ਸਾਰਿਆਂ ਨੇ ਗਿਲਾਸ ਖਾਲੀ ਕਰ ਦਿੱਤੇ।

-''ਅਕਰਮ ਭਾਅ..!''

-'' ਹੁਕਮ ਜੀ ਸੂਬੇਦਾਰ ਮੀਆਂ..?''

-''ਕੋਈ ਹੋਰ ਹਾਸੇ ਖੇਡੇ ਦੀ ਗੱਲ ਸੁਣਾਓ..! ਅੱਜ ਮਹਿਫ਼ਲ ਜੰਮੀਂ ਐਂ..!'' ਸੂਬੇਦਾਰ ਨੇ ਕਿਹਾ।

-''ਲਓ ਸੁਣੋਂ ਫ਼ੇਰ..! ਇਕ ਪਾਕਿਸਤਾਨੀਂ ਪ੍ਰੀਵਾਰ ਦੇ ਅੱਬੂ ਜਾਨ 'ਫ਼ੌਤ' ਹੋ ਗਏ...! ਉਹਨਾਂ ਨੇ ਅੱਬੂ ਜਾਨ ਦੀ ਲਾਸ਼ ਪਾਕਿਸਤਾਨ ਭੇਜ ਛੋਡ਼ੀ...! ਜਦ ਪਾਕਿਸਤਾਨ ਰਹਿੰਦੇ ਪ੍ਰੀਵਾਰ ਨੂੰ ਅੱਬੂ ਮੀਆਂ ਦੀ ਡੈੱਡ ਬੌਡੀ ਮਿਲੀ...! ਤਾਂ ਉਹਨਾਂ ਨੇ ਤਾਬੂਤ ਖੋਲ੍ਹ ਕੇ ਦੇਖਿਆ...! ਅੱਬੂ ਜਾਨ ਦੀ ਛਾਤੀ ਉਪਰ ਉਹਨਾਂ ਨੂੰ ਇਕ ਚਿਕਨ੍ਹਾਂ ਚੋਪੜਿਆ ਪੱਤਰ ਪਿਆ ਮਿਲਿਆ..! ਜਿਸ ਵਿਚ ਲਿਖਿਆ ਸੀ: ਅਸਾਂ ਅੱਬੂ ਜੀ ਕੀ ਡੈੱਡ ਬੌਡੀ ਪਏ ਭੇਜ ਰਹੇ ਆਂ - ਇਸ ਮੇਂ ਵੋਹ 'ਗਿਫ਼ਟ' ਹੈਂ - ਜਿਹਨਾਂ ਦੀ ਤੁਸਾਂ ਨੇ ਮੰਗ ਪਈ ਕੀਤੀ ਸੀ..! ਅੱਬੂ ਜਾਨ ਕੀ ਬੌਡੀ ਕੇ ਨੀਚੇ ਬਾਰਾਂ ਪੈਕਟ ਚਾਕਲੇਟ ਕੇ - ਦਸ ਪੈਕਟ ਚਵਿੰਗਮ ਕੇ ਔਰ ਆਠ ਪੈਕਟ ਬਦਾਮ ਕੇ ਹੈਂ...! ਅੱਬੂ ਜਾਨ ਕੇ ਪੈਰੋਂ ਮੇਂ ਜੋ ਏਕ ਜੋੜਾ 'ਰੀਬੋਕ' ਕੇ ਬੂਟੋਂ ਕਾ ਪਹਿਨਾ ਹੂਆ ਹੈ - ਵੋਹ ਕਾਸਮ ਕੇ ਲਿਏ ਹੈ ਔਰ ਉਨ ਕੇ ਸਰ ਪਰ ਦੀਆ ਗਯਾ 'ਬੇਸਬਾਲ ਹੈਟ' ਚਾਚੂ ਜਾਨ ਕੇ ਲੀਏ ਹੈ..! ਅੱਬੂ ਜਾਨ ਕੀ ਬਾਜੂਏਂ ਮੇਂ ਦਾਏਂ-ਬਾਏਂ ਜੋ ਦੋ ਹੈਂਡ ਬੈਗ ਹੈਂ, ਵੋਹ ਅਪਨੀ ਜ਼ੁਬੈਦਾ ਔਰ ਜ਼ਾਰੀਨਾ ਕੋ ਦੇ ਦੇਨੇ..! ਅੱਬੂ ਜਾਨ ਕੇ ਸਰੀਰ ਪਰ ਛੇ ਕਮੀਜ਼ ਔਰ ਬਾਰਾਂ ਜੋੜੇ ਜੁਰਾਬੋਂ ਕੇ ਪਾਏ ਹੂਏ ਹੈਂ - ਵੋਹ ਅਪਨੇ ਲੜਕੋਂ ਕੋ ਦੇ ਦੇਨੇ..! ਔਰ ਜੋ ਅੱਬੂ ਜਾਨ ਕੀ ਬਾਜੂ ਮੇਂ ਹਾਰ ਡਾਲਾ ਹੂਆ ਹੈ - ਵੋ ਬੀਨਾ ਬਾਜੀ ਕਾ ਹੈ..! ਮੁੰਨਾਂ ਕੀ ਮੁੰਦਰੀ ਅੱਬੂ ਜੀ ਕੇ ਦਾਏਂ ਹਾਥ ਕੀ ਉਂਗਲੀ ਮੇਂ ਹੈ ਔਰ ਦੋਨੋਂ ਹਾਥੋਂ ਪਰ ਦੋ ਬਾਂਧੀ ਹੂਈ ਘੜ੍ਹੀਆਂ ਸਾਜ਼ਿਦ ਔਰ ਆਜ਼ਮ ਕੇ ਲੀਏ ਹੈਂ..! ਅਗਰ ਅਬ ਭੀ ਕੋਈ ਚੀਜ਼ ਰਹਿ ਗਈ ਹੋ - ਤੋ ਹਮੇਂ ਜਲਦੀ ਸੇ ਜਲਦੀ ਜਾਨਕਾਰੀ ਦੇਨਾ - ਕਿਉਂਕਿ ਅੰਮੀਂ ਜਾਨ ਕੀ ਸਿਹਤ ਭੀ ਅੱਛੀ ਨਹੀਂ ਹੈਂ - ਬਾਕੀ ਸਾਮਾਨ ਉਨ ਕੇ ਸਾਥ ਭੇਜ ਦੇਂਗੇ....!''

ਹਾਸੇ ਦਾ ਫ਼ੁਆਰਾ ਫ਼ੁੱਟਿਆ।

-''ਭਾਨ ਸਿੰਘ ਨ੍ਹੀ ਪਹੁੰਚਿਆ ਅਜੇ ਤੱਕ..?'' ਸੂਬੇਦਾਰ ਨੇ ਪੁੱਛਿਆ।

-''ਟਰੈਫ਼ਿਕ 'ਚ ਭਲਾਂ ਫ਼ਸ ਗਿਆ ਹੋਵੇ - ਆਉਣਾ ਤਾਂ ਉਹਨੇ ਲਾਜ਼ਮੀ ਸੀ!''

ਦਰਵਾਜੇ ਦੀ ਘੰਟੀ ਖੜਕੀ।

ਜੱਸੀ ਨੇ ਦਰਵਾਜਾ ਖੋਲ੍ਹਿਆ।

ਭਾਨ ਸਿੰਘ ਅੰਦਰ ਲੰਘ ਆਇਆ।

-''ਲੈ ਬਈ ਬੜੀ ਵੱਡੀ ਉਮਰ ਐ ਤੇਰੀ ਭਾਨ ਸਿਆਂ..! ਅਜੇ ਹੁਣੇਂ ਈ ਤੈਨੂੰ ਯਾਦ ਕਰਦੇ ਸੀ..!''

-''ਉਏ ਕੀ ਲੈਣੈਂ ਵੱਡੀ ਉਮਰ ਤੋਂ..? ਰੱਬ ਤੁਰਦੇ ਫ਼ਿਰਦਿਆਂ ਨੂੰ ਚੱਕ ਲਏ - ਇਹਦੇ ਅਰਗੀ ਰੀਸ ਨ੍ਹੀ..!'' ਭਾਨ ਸਿੰਘ ਨੇ ਬੈਠਦਿਆਂ ਕਿਹਾ।

-''ਕੀ ਗੱਲ ਲੇਟ ਹੋ ਗਿਆ..?'' ਸੂਬੇਦਾਰ ਨੇ ਸੁਆਲ ਕੀਤਾ।

-''ਯਾਰ ਐੱਮ ਇਲੈਵਨ 'ਤੇ ਐਕਸੀਡੈਂਟ ਹੋਇਆ ਪਿਆ ਸੀ..! ਹੈਲੀਕਾਪਟਰ ਉੱਤਰਿਆ ਹੋਇਆ ਸੀ - ਕੋਈ ਵੱਡਾ ਈ ਹਾਦਸਾ ਹੋਇਆ ਲੱਗਦੈ!''

-''ਰੱਬ ਸੁੱਖ ਰੱਖੇ ਬਈ..! ਸਭ ਦੀ ਪ੍ਰੀਵਾਰਾਂ 'ਚ ਲੋੜ ਐ - ਰੱਬ ਜਿਉਂਦੇ ਵੱਸਦੇ ਰੱਖੇ ਸਭ ਨੂੰ!''

-''ਮੈਨੂੰ ਤੁਸੀਂ ਸਾਰੇ ਹੁਣ ਇਕ ਰਾਇ ਦਿਓ..!'' ਲਾਲ ਸਿੰਘ ਨੇ ਕਿਹਾ।

-''ਦੱਸ..?''

-''ਆਪਣੀ ਕੁੜੀ ਨੂੰ ਕੰਮ ਕਾਰ 'ਤੇ ਲਾਇਆ ਜਾਵੇ - ਜਾਂ ਪੜ੍ਹਾਇਆ ਜਾਵੇ?'' ਉਸ ਨੇ ਬੇਥ੍ਹਵੀ ਗੱਲ ਸੁੱਟੀ।

-''ਕਿੰਨੀਂ ਉਮਰ ਐ ਲੜਕੀ ਦੀ..?'' ਸੂਬੇਦਾਰ ਨੇ ਪੁੱਛਿਆ।

-''ਉਮਰ ਸੂਬੇਦਾਰ ਜੀ ਕੋਈ ਉਨੀਂ-ਵੀਹ ਸਾਲ ਐ..!''

-''ਕੰਮ ਕਰਨ ਨੂੰ ਸਾਰੀ ਜ਼ਿੰਦਗੀ ਪਈ ਐ ਲਾਲ ਸਿਆਂ..! ਕੁੜੀ ਨੂੰ ਪੜ੍ਹਾ..! ਇਹ ਮੇਰੀ ਰਾਇ ਐ! ਕੰਮ ਕਰਨ ਦਾ ਧੰਦ ਤਾਂ ਜਦੋਂ ਮਰਜ਼ੀ ਐ ਪਿੱਟਣ ਲਾਦੀਂ!'' ਸੂਬੇਦਾਰ ਨੇ ਰਾਇ ਦਿੱਤੀ।

-''ਨਿੱਕੀ ਗੁੱਡੀ ਕਿੱਥੇ ਪੜ੍ਹਦੀ ਐ..?''

-''ਉਹ ਤਾਂ ਕਿੰਗ ਜੌਰਜ ਸਕੂਲ ਪੜ੍ਹਦੀ ਐ..!''

-''ਕਿੰਨਵੀਂ 'ਚ ਐ..?''

-''ਹੁਣ ਸੁੱਖ ਨਾਲ਼ ਦਸਵੀਂ ਜਮਾਤ 'ਚ ਐ..!''

-''ਤੂੰ ਲਾਲ ਸਿਆਂ ਮੇਰੀ ਮੰਨ..! ਕੁੜੀ ਨੂੰ ਲਾ ਡੈਗਨਹੈਮ ਕਾਲਜ 'ਚ - ਨਾਲ਼ੇ ਤੇਰੇ ਨੇੜੇ ਐ..! ਕਾਲਜ ਦੀ ਪੜ੍ਹਾਈ ਪੂਰੀ ਕਰਵਾ ਤੇ ਬਾਕੀ ਰਸਤਾ ਆਪਦੇ ਆਪ ਈ ਨਿਕਲ਼ ਆਉਣੈਂ - ਤੂੰ ਖੜ੍ਹਨ ਨੂੰ ਜਗਾਹ ਕਰ - ਬੈਠਣ ਨੂੰ ਰੱਬ ਆਸਰੇ ਆਪੇ ਬਣਜੂ..!''

ਅੱਧੀ ਰਾਤ ਤੱਕ ਮਹਿਫ਼ਲ ਜੰਮੀਂ ਰਹੀ।

ਅਗਲੇ ਦਿਨ ਲਾਲ ਸਿੰਘ ਨੇ ਮਣੀਂ ਨੂੰ ਕਾਲਜ ਵਿਚ ਦਾਖ਼ਲਾ ਲੈ ਦਿੱਤਾ।

ਮਣੀਂ ਕਾਲਜ ਜਾਣ ਲੱਗ ਗਈ। ਪਹਿਲਾਂ ਪਹਿਲਾਂ ਤਾਂ ਉਸ ਨੂੰ ਇੰਗਲੈਂਡ ਦੇ ਕਾਲਜ ਦਾ ਮਾਹੌਲ ਓਪਰਾ ਓਪਰਾ ਅਤੇ ਬੋਰ ਕਰਨ ਵਾਲ਼ਾ ਲੱਗਿਆ। ਪਰ ਜਦ ਉਸ ਦੀਆਂ ਪੰਜ ਸੱਤ ਇੰਡੀਅਨ ਅਤੇ ਪਾਕਿਸਤਾਨੀ ਕੁੜੀਆਂ ਮਿੱਤਰ ਬਣ ਗਈਆਂ, ਤਾਂ ਉਸ ਦਾ ਕਾਲਜ ਵਿਚ ਦਿਲ ਲੱਗਣ ਲੱਗ ਪਿਆ। ਪਰ ਕੁੜੀਆਂ ਉਸ ਨੂੰ ਕੋਈ ਬਹੁਤੀ ਚੰਗੀ ਮੱਤ ਨਹੀਂ ਦਿੰਦੀਆਂ ਸਨ। ਉਹ ਉਸ ਨੂੰ ਉਸ ਦੀ 'ਅਜ਼ਾਦੀ' ਬਾਰੇ ਬੇਹੂਦਾ ਗਿਆਨ ਦਿੰਦੀਆਂ! ਜ਼ਿੰਦਗੀ ਨੂੰ ਮਾਨਣ ਅਤੇ ਰਸ ਲੈਣ ਦੀਆਂ ਗੱਲਾਂ ਸਿਖਾਉਂਦੀਆਂ। ਮਾਂ ਬਾਪ ਤੋਂ 'ਬਾਗ਼ੀ' ਹੋਣ ਦੇ ਤਰੀਕੇ ਦੱਸਦੀਆਂ ਅਤੇ ਕਾਲਜ ਤੋਂ ਬਾਅਦ ਸਮੇਂ ਦਾ ਆਨੰਦ ਲੈਣ ਦੀ ਬਾਤ ਪਾਉਂਦੀਆਂ। ਉਹ ਉਸ ਨੂੰ ਇਹ 'ਸੁਮੱਤ' ਵੀ ਦਿੰਦੀਆਂ ਕਿ ਇਹ ਇੰਡੀਆ ਨਹੀਂ ਕਿ ਮਾਂ ਬਾਪ ਦੇ ਛਿੱਤਰ ਹੇਠ ਰਹੇਂ ਅਤੇ ਉਹਨਾਂ ਦੀ ਹਰ ਗੱਲ 'ਜੀ' ਆਖ ਕੇ ਮੰਨੇਂ..! ਇਹ ਇੰਗਲੈਂਡ ਹੈ..! ਇੱਥੇ ਤੂੰ ਆਪਣੀ ਮਨ ਮਰਜ਼ੀ ਦੀ ਜ਼ਿੰਦਗੀ ਜੀਅ ਅਤੇ ਜ਼ਿੰਦਗੀ ਜੀਣ ਦਾ ਲੁਤਫ਼ ਲੈ..! ਕਿਸੇ ਨਾਲ਼ 'ਫ਼ਰੈਂਡਸ਼ਿੱਪ' ਕਰ ਤੇ ਖੁੱਲ੍ਹੇ ਡੁੱਲ੍ਹੇ ਬੁੱਲੇ ਲੁੱਟ..! ਪਾਕਿਸਤਾਨੀਂ ਕੁੜੀਆ ਤਾਂ ਆਪਣੇ ਮਾਂ-ਬਾਪ ਅਤੇ ਭੈਣ-ਭਰਾਵਾਂ ਦਾ 'ਭੈਅ' ਖਾਂਦੀਆਂ। ਪਰ ਕਾਲਜ ਦੀਆਂ ਇੰਡੀਅਨ ਕੁੜੀਆਂ ਤਾਂ ਮੋਢਿਆਂ ਉਤੋਂ ਦੀ ਥੁੱਕਦੀਆਂ ਸਨ ਅਤੇ ਆਪਣੇ ਮਾਂ-ਬਾਪ ਨੂੰ ਜੁੱਤੀ ਤੋਂ ਦੀ ਮਾਰਦੀਆਂ ਸਨ! ਕਿਸੇ ਗੱਲ ਦੀ ਪ੍ਰਵਾਹ ਨਹੀਂ ਕਰਦੀਆਂ ਸਨ। ਅਗਰ ਮਾਂ-ਬਾਪ ਉਹਨਾਂ ਨੂੰ ਇੰਡੀਅਨ ਸੱਭਿਆਚਾਰ ਦਾ ਵਾਸਤਾ ਦੇ ਕੇ, ਉਸ ਦੇ ਦਾਇਰੇ ਵਿਚ ਰਹਿਣ ਲਈ ਦੁਹਾਈ ਪਾਉਂਦੇ ਤਾਂ ਕੁੜੀਆਂ 'ਭੜ੍ਹਕ' ਉਠਦੀਆਂ ਸਨ ਅਤੇ ਭਾਰਤੀ 'ਕਲਚਰ' ਨੂੰ ਅਤੇ ਭਾਰਤੀ ਲੋਕਾਂ ਦੇ ਰਹਿਣ ਸਹਿਣ ਨੂੰ ਬੋਲ ਕਬੋਲ ਕਰਦੀਆਂ ਅਤੇ 'ਫ਼ੱਕਿੰਗ ਇੰਡੀਅਨ ਕਲਚਰ' ਹੀ ਦੱਸਦੀਆਂ!

ਮਹੀਨਾਂ ਕੁ ਤਾਂ ਮਣੀਂ ਠੀਕ ਠਾਕ ਪੜ੍ਹਦੀ ਰਹੀ। ਪਰ ਮਹੀਨੇ ਕੁ ਬਾਅਦ ਕਾਲਜ ਦੀਆਂ ਘਰਾਂ 'ਚੋਂ 'ਬਾਗੀ' ਅਤੇ 'ਅਵਾਰਾ' ਹੋਈਆਂ ਕੁੜੀਆਂ ਦਾ ਰੰਗ ਮਣੀਂ 'ਤੇ ਵੀ ਚੜ੍ਹਨਾਂ ਸ਼ੁਰੂ ਹੋ ਗਿਆ। ਖ਼ਰਬੂਜੇ ਨੂੰ ਦੇਖ ਕੇ ਖ਼ਰਬੂਜਾ ਰੰਗ ਫੜਨ ਵਾਂਗ, ਉਸ ਉਪਰ ਵੀ ਕਾਲਜ ਦੀਆਂ ਕੁੜੀਆਂ ਦੇ ਖ਼ਿਆਲ ਭਾਰੂ ਹੋਣ ਲੱਗ ਪਏ। ਉਸ ਨੇ ਵੀ ਘਰਦਿਆਂ ਤੋਂ ਚੋਰੀ ਕੱਛਾਂ ਵਿਚ ਦੀ 'ਝਾਕਣਾ' ਸ਼ੁਰੂ ਕਰ ਦਿੱਤਾ। ਕਾਲਜ ਤੋਂ ਬਾਅਦ ਕੁੜੀਆਂ ਨਾਲ਼ 'ਬਰੌਡਵੇਅ' 'ਤੇ ਪਹਿਲਾਂ ਮੱਟਰ-ਗਸ਼ਤੀ ਅਤੇ ਫ਼ਿਰ 'ਮਸਤੀ' ਸ਼ੁਰੂ ਕਰ ਦਿੱਤੀ। ਕਾਲਜ ਉਸ ਦਾ ਸ਼ਾਮ ਪੰਜ ਵਜੇ ਬੰਦ ਹੋ ਜਾਂਦਾ। ਪਰ ਮਣੀਂ ਦੇ ਘਰ ਆਉਣ ਦਾ ਸਮਾਂ ਹਰ ਰੋਜ਼ ਲੇਟ ਹੋਣ ਲੱਗਿਆ। ਮਣੀਂ ਹਰ ਰੋਜ਼ ਕੋਈ ਨਾ ਕੋਈ ਨਵਾਂ ਬਹਾਨਾਂ ਬਣਾਉਣ ਲੱਗੀ! ਮਣੀਂ ਦੀ ਮਾਂ ਉਸ 'ਤੇ ਵਿਸ਼ਵਾਸ ਕਰਦੀ ਸੀ। ਜੋ ਵਿਸ਼ਵਾਸ ਅਤੀਅੰਤ ਘਾਤਕ ਹੁੰਦਾ ਜਾ ਰਿਹਾ ਸੀ। ਲਾਲ ਸਿੰਘ ਤਾਂ ਸਵੇਰੇ ਕੰਮ 'ਤੇ ਚਲਾ ਜਾਂਦਾ ਅਤੇ ਰਾਤ ਨੂੰ ਘਰ ਆਉਂਦਾ। ਉਸ ਦੇ ਭਾਅ ਦਾ ਤਾਂ ਬੱਚੇ ਸੁੱਖੀ-ਸਾਂਦੀ ਪੜ੍ਹ ਰਹੇ ਸਨ।

ਇਕ ਰਾਤ ਮਣੀਂ ਰਾਤ ਦਸ ਵਜੇ ਘਰ ਆਈ।

ਲਾਲ ਸਿੰਘ ਘਰ ਆਇਆ ਬੈਠਾ ਸੀ। ਉਹ ਮਣੀਂ ਦੇ ਕਾਲਜ ਤੋਂ ਨਾ ਪਰਤਣ ਕਾਰਨ ਪ੍ਰੇਸ਼ਾਨ ਸੀ। ਪ੍ਰੇਸ਼ਾਨੀਂ ਹੋਣੀਂ ਇਕ ਕੁਦਰਤੀ ਗੱਲ ਸੀ। ਫ਼ਿਰ ਵੀ ਧੀ ਦਾ ਧਨ ਸੀ! ਉਸ ਨੇ ਵੀ ਪੰਜਾਬੀ

ਭਾਈਚਾਰੇ ਵਿਚ ਵਿਚਰਨਾ ਸੀ। ਜਦ ਮਣੀਂ ਰਾਤ ਦੇ ਗਿਆਰਾਂ ਵਜੇ ਤੱਕ ਨਾ ਆਈ ਤਾਂ ਲਾਲ ਸਿੰਘ ਨੇ ਆਪਣੀ ਘਰਵਾਲ਼ੀ ਤੋਂ ਪੁੱਛ ਗਿੱਛ ਕੀਤੀ।

-"ਅੱਗੇ ਕਿੰਨੇ ਕੁ ਵਜੇ ਆ ਜਾਂਦੀ ਐ ਘਰੇ..?" ਲਾਲ ਸਿੰਘ ਦਾ ਸੁਆਲ ਸੀ।

-"ਕਦੇ ਅੱਠ ਵਜੇ ਤੇ ਕਦੇ ਨੌਂ ਵਜੇ..!" ਘਰਵਾਲ਼ੀ ਜੀਤ ਕੌਰ ਨੇ ਅੱਤ ਸੰਖੇਪ ਉੱਤਰ ਮੋੜਿਆ।

-"ਕਾਲਜ ਤਾਂ ਉਹਦਾ ਪੰਜ ਵਜੇ ਬੰਦ ਹੋ ਜਾਂਦੈ - ਅੱਠ ਨੌਂ ਉਹ ਕਿੱਥੇ ਵਜਾਉਂਦੀ ਐ..?"

-"ਕੀ ਪਤੈ..? ਪੁੱਛੀਦੈ ਤਾਂ ਘੁੱਗੂ ਈ ਹੋ ਜਾਂਦੀ ਐ..! ਕਦੇ ਤਰ੍ਹਾਂ ਤਰ੍ਹਾਂ ਦੇ ਬਹਾਨੇ ਮਾਰਦੀ ਐ..!" ਜੀਤ ਕੌਰ ਆਪਣੀਂ ਥਾਂ ਦੁਖੀ ਸੀ।

ਲਾਲ ਸਿੰਘ ਮੁੱਠੀਆਂ ਮੀਟ ਕੇ ਰਹਿ ਗਿਆ। ਉਹ ਸੋਚ ਰਿਹਾ ਸੀ ਕਿ ਪੰਜਾਬ ਦੇ ਕੰਜਰਖ਼ਾਨੇਂ ਵਿਚੋਂ ਇਹਨੂੰ ਮਸਾਂ ਜੱਦੋਜਹਿਦ ਨਾਲ਼ ਕੱਢ ਕੇ ਲਿਆਂਦਾ! ਤੇ ਇਹ ਤਾਂ ਹੁਣ ਐਥੇ ਵੀ ਅਵਾਰਾਗਰਦੀ ਕਰਨ ਲੱਗ ਪਈ...? ਪਰ ਲਾਲ ਸਿਆਂ ਇਹ ਇੰਗਲੈਂਡ ਐ..! ਜੇ ਇਹਦੇ ਧੌਲ਼ ਧੱਫ਼ਾ ਕਰ ਦਿੱਤਾ..? ਕੁੜੀ ਬਾਲਗ ਐ..! ਪੁਲੀਸ ਚੁੱਕ ਕੇ ਅੰਦਰ ਦੇ ਦੇਵੇਗੀ ਅਤੇ ਇਸ ਨੂੰ ਕਿਸੇ 'ਕੇਅਰ ਸੈਂਟਰ' ਵਿਚ ਪਹੁੰਚਾ ਦੇਵੇਗੀ, ਫ਼ੇਰ ਕੀ ਕਰੇਂਗਾ..? ਇੱਥੇ ਤਾਂ ਦੜ ਵੱਟਿਆਂ ਹੀ ਸਰੂ..! ਤੇ ਜਾਂ ਇਹਨੂੰ ਸਮਝਾ ਬੁਝਾ ਕੇ ਕਿਸੇ ਰਸਤੇ 'ਤੇ ਲਿਆਉਣਾ ਪਊ..! ਨਹੀਂ ਇਹ ਕੁੜੀ ਤੇਰੇ ਲਈ ਤਬਾਹੀ ਬਣ ਜਾਵੇਗੀ..! ਕੁੱਤੇ ਦੀ ਪੂਛ ਬਾਰਾਂ ਸਾਲ ਬੰਸਰੀ 'ਚ ਪਾਈ ਸਿੱਧੀ ਨਹੀਂ ਹੁੰਦੀ..! ਤੇ ਇਹ ਕੁੜੀ ਦੇ ਮੂੰਹ ਨੂੰ ਵੀ ਅਵਾਰਾਗਰਦੀ ਲੱਗ ਚੁੱਕੀ ਹੈ..! ਇਹ ਤਾਂ ਕਿਸੇ ਤਰੀਕੇ ਨਾਲ਼ ਹੀ ਸਮਝਾਉਣੀਂ ਪਊ..! ਕੁੱਟ ਮਾਰ ਕਰਦੇ ਐਂ ਤਾਂ ਅੰਦਰ ਹੁੰਦੇ ਹਾਂ..! ਹੋਰ ਕੋਈ ਰਸਤਾ ਨਜ਼ਰ ਨਹੀਂ ਆਉਂਦਾ..! ਪਰ ਲਾਲ ਸਿਆਂ..! ਘਰ ਘਰ ਇਹੋ ਅੱਗ ਐ..! ਤੇਰੀ ਕੁੜੀ 'ਕੱਲੀ ਨਹੀਂ ਕੁੱਤ ਪੌਅ ਕਰਦੀ..! ਲੋਕਾਂ ਤੋਂ ਨਿੱਤ ਕਿਸੇ ਨਾ ਕਿਸੇ ਦੀ ਕੁੜੀ ਬਾਰੇ ਸੁਣਦੇ ਐਂ..! ਸਰਕਾਰ ਨੇ ਕੁੜੀਆਂ ਨੂੰ ਖੁੱਲ੍ਹ ਦਿੱਤੀ ਹੋਈ ਐ..! ਤੇ ਇਸ ਖੁੱਲ੍ਹ ਦਾ ਇਹ ਰੱਜ ਕੇ ਇਸਤੇਮਾਲ ਕਰਦੀਐਂ ਤੇ ਘਰਦਿਆਂ ਨੂੰ ਖੱਜਲ਼ ਖ਼ੁਆਰੀ 'ਚ ਪਾਉਂਦੀਐਂ..! ਕਾਨੂੰਨ ਦੇ ਸਿਰ 'ਤੇ ਹੀ ਇਹ ਮਾਂ-ਬਾਪ ਨੂੰ ਡਰਾਉਂਦੀਐਂ..! ਇਹ ਕੁੜੀ ਯਾਹਵਾ ਕਾਨੂੰਨ ਗੋਲ਼ੀ ਮਾਰਨ ਆਲ਼ੈ..!

ਰਾਤ ਦੇ ਤਕਰੀਬਨ ਬਾਰਾਂ ਵਜੇ ਜਾ ਕੇ ਮਣੀਂ ਨੇ ਦਰਸ਼ਣ ਦਿੱਤੇ।

## ਕਿਸ਼ਤ 24

ਲਾਲ ਸਿੰਘ ਨੇ ਇਸ ਸਮੇਂ ਉਸ ਤੋਂ ਕੋਈ ਪੁੱਛ ਗਿੱਛ ਨਾ ਕੀਤੀ! ਉਸ ਦੀ ਮਾਂ ਵੀ ਘੁੱਗੂ ਜਿਹੀ ਹੋਈ ਲਾਲ ਸਿੰਘ ਕੋਲ਼ ਹੀ ਬੈਠੀ ਰਹੀ ਸੀ। ਨਾ ਤਾਂ ਮਣੀਂ ਨੇ ਕੋਈ ਬਚਨ ਬਿਲਾਸ ਕੀਤਾ ਅਤੇ ਨਾ ਹੀ ਕਿਸੇ ਨੇ ਉਸ ਨੂੰ ਕੁਝ ਪੁੱਛਿਆ। ਉਹ ਚੁੱਪ ਚਾਪ ਆਪਣੇ ਕਮਰੇ ਵਿਚ ਸੌਣ ਚਲੀ ਗਈ।

ਸਾਰੀ ਰਾਤ ਲਾਲ ਸਿੰਘ ਨੂੰ ਨੀਂਦ ਨਾ ਆਈ।

ਉਹ ਜਿਸ ਤਰ੍ਹਾਂ ਬੈੱਡ 'ਤੇ ਪਿਆ ਸੀ, ਉਸੇ ਤਰ੍ਹਾਂ ਹੀ ਉਠ ਖੜ੍ਹਿਆ ਸੀ। ਉਸ ਦੀ ਸਾਰੀ ਰਾਤ ਪਲ਼ਸੇਟੇ ਮਾਰਦਿਆਂ ਹੀ ਬੀਤੀ ਸੀ।

ਉਸ ਦਾ ਕੰਮ ਕਾਰ ਨੂੰ ਉੱਕਾ ਹੀ ਮਨ ਨਹੀਂ ਕਰਦਾ ਸੀ। ਫ਼ੈਕਟਰੀ ਤੋਂ ਬਿਮਾਰ ਆਖ ਕੇ ਛੁੱਟੀ ਲੈ ਲਈ ਸੀ। ਕੰਮ ਕਰਨਾ ਵੀ ਕਿਸ ਲਈ ਸੀ..? ਆਦਮੀ ਔਲ਼ਾਦ ਵਾਸਤੇ ਹੀ ਟੁੱਟ-ਟੁੱਟ ਮਰਦਾ ਹੈ..! ਜੇ ਔਲ਼ਾਦ ਹੀ ਨਲਾਇਕ ਨਿਕਲ਼ ਆਵੇ ਤਾਂ ਫ਼ਿਰ ਬੰਦੇ ਨੇ ਕੰਮ ਵੀ ਕਿਸ ਵਾਸਤੇ ਕਰਨਾ ਸੀ..? ਆਦਮੀ ਕੰਮ ਕਿੱਤਾ ਵੀ ਕਿਸੇ ਆਹਰ ਨੂੰ ਕਰਦੈ..! ਉਸ ਦੀ ਕਿਸੇ ਵੀ ਚੀਜ਼ ਨੂੰ ਵੱਢੀ ਰੂਹ ਨਹੀਂ ਕਰਦੀ ਸੀ!

ਅਗਲੇ ਦਿਨ ਇਕ ਕਰੜਾ ਪੈੱਗ ਠੋਕ ਕੇ ਉਸ ਨੇ ਮਾਮੇਂ ਭਾਨ ਸਿੰਘ ਨੂੰ ਫ਼ੋਨ ਮਿਲ਼ਾ ਲਿਆ।

-"ਲਾਲ ਸਿਆਂ..! ਭਾਣਜੇ ਇੱਥੋਂ ਦਾ ਕਾਨੂੰਨ ਬਹੁਤ ਕੁੱਤੈ..! ਕਿਤੇ ਉਹ ਗੱਲ ਨਾਂ ਕਰੀਂ..! ਅਗਲਿਆਂ ਨੇ ਅੰਦਰ ਦੇ ਕੇ ਬਾਤ ਨ੍ਹੀ ਪੁੱਛਣੀਂ..!" ਭਾਨ ਸਿੰਘ ਨੇ ਆਪਣੇ ਵੱਲੋਂ ਮੱਤ ਦਿੱਤੀ। ਗੱਲ ਸੁਣ ਕੇ ਉਹ ਵੀ ਹਿੱਲ ਗਿਆ ਸੀ।

-"ਪਰ ਮਾਮਾਂ ਜੀ - ਅੱਖੀਂ ਦੇਖ ਕੇ ਤਾਂ ਮੱਖੀ ਨੀਂ ਨਿਗਲ਼ੀ ਜਾਣੀਂ - ਮੇਰੇ ਤਾਂ ਸਰੀਰ 'ਚ ਪਈ ਜਾਂਦੇ ਐ ਵੱਟ..! ਇਹਨੂੰ ਹਰਾਮ ਦੀ ਨੂੰ ਉਥੋਂ ਮਸਾਂ ਦਫ਼ਾ ਕਰ ਕੇ ਲਿਆਇਐਂ - ਤੇ ਇਹ ਤਾਂ ਐਥੇ ਆ ਕੇ ਵੀ ਉਹੀ ਗੁੱਲ ਖਿਲਾਉਣ ਲੱਗ ਪਈ..!" ਲਾਲ ਸਿੰਘ ਦੀਆਂ ਅੱਖਾਂ ਵਿਚੋਂ ਜੁਆਲਾ ਨਿਕਲ਼ ਰਹੀ ਸੀ!

-"ਭਾਣਜੇ..! ਇਹ ਧਰਤੀ ਈ ਮਾੜੀ ਐ ਕੁੜੀ ਯਾਹਵੀ..! ਗਿਆ ਵੇਲ਼ਾ ਹੱਥ ਨ੍ਹੀ ਆਉਂਦਾ - ਮੇਰੀ ਮਿੰਨਤ ਐ - ਕੋਈ ਕਮਲ਼ ਨਾ ਮਾਰ ਬੈਠੀਂ! ਪਰ ਇਹ ਤਾਂ ਦੱਸ ਬਈ ਉਹ ਕਰਦੀ ਕੀ ਐ ਤੇ ਕਿੱਥੇ ਜਾਦੀ ਐ..?"

-"ਅੱਧੀ ਅੱਧੀ ਰਾਤ ਤੱਕ ਘਰੇ ਨ੍ਹੀ ਵੜਦੀ - ਪਤਾ ਨ੍ਹੀ ਕਿੱਥੇ ਧੱਕੇ ਖਾਂਦੀ ਫ਼ਿਰਦੀ ਐ..? ਮਾਮਾ ਜੀ - ਇੱਜ਼ਤ ਅਣਖ਼ ਖ਼ਾਤਰ ਤੁਰੇ ਫ਼ਿਰਦੇ ਐਂ - ਜੇ ਸਾਲ਼ੀ ਇੱਜ਼ਤ ਈ ਨਾ ਹੱਥ ਰਹੀ - ਫ਼ੇਰ ਤਾਂ

ਕੌਡੀਓਂ ਖੋਟੇ ਐਂ..! ਕੀ ਖੱਟਿਆ ਸਾਲ਼ੀ ਜ਼ਿੰਦਗੀ 'ਚੋਂ..? ਪਹਿਲਾਂ ਭਰਾ ਦੁਸ਼ਮਣ ਬਣਗੇ - ਤੇ ਔਲ਼ਾਦ ਖ਼ਾਤਰ ਬਾਹਰ ਆਉਣ ਦਾ ਹੂਲ਼ਾ ਫ਼ੱਕਿਆ - ਤੇ ਔਲ਼ਾਦ ਆਹ ਦੇਖਲਾ ਬਈ ਕੀ ਇਨਾਮ ਦਿੰਦੀ ਐ..!"

-"ਤੂੰ ਅੱਜ ਕੰਮ 'ਤੇ ਨ੍ਹੀ ਗਿਆ..?"

-"ਕੰਮ ਕਰਨ ਨੂੰ ਤਾਂ ਮਨ ਈ ਨ੍ਹੀ ਕਰਦਾ..! ਕੰਮ ਐਸ ਗੰਦੀ 'ਲ਼ਾਦ ਆਸਤੇ ਕਰਨੈਂ..? ਜਿਹੜੀ ਮਾਂ ਪਿਉ ਦੀ ਗੱਲ 'ਤੇ ਕੰਨ ਈ ਨ੍ਹੀ ਧਰਦੀ..?"

-"ਤੂੰ ਧਹੱਮਲ ਰੱਖ ਸ਼ੇਰਾ..! ਮੈਂ ਤੇਰਾ ਦਰਦ ਚੰਗੀ ਤਰ੍ਹਾਂ ਸਮਝਦੈਂ..! ਇਹ ਦਿਨ ਮੇਰੇ 'ਤੇ ਬੀਤ ਕੇ ਗਏ ਐ - ਨਾਲ਼ੇ ਤੈਨੂੰ ਤਾਂ ਸਾਰਾ ਕੁਛ ਪਤੈ! ਤੈਥੋਂ ਕਦੇ ਮੈਂ ਕੋਈ ਓਹਲਾ ਨ੍ਹੀ ਰੱਖਿਆ!"

-"ਮੈਨੂੰ ਤਾਂ ਮਾਮਾਂ ਜੀ ਸਮਝ ਨ੍ਹੀ ਲੱਗਦੀ - ਬਈ ਕੀ ਕਰਾਂ..?" ਲਾਲ ਸਿੰਘ ਰੋ ਪਿਆ।

-"ਤੂੰ ਇਕ ਕੰਮ ਕਰ..!"

-"ਦੱਸੋ..?" ਉਸ ਨੇ ਨੱਕ ਸਾਫ਼ ਕਰਕੇ ਕਿਹਾ।

-"ਤੂੰ ਇਹ ਤਾਂ ਪਤਾ ਕਰ ਬਈ ਇਹ ਜਾਂਦੀ ਕੀਹਦੇ ਨਾਲ਼ ਐ..? ਉਹ ਜਾਣੇਂ ਜੇ ਕੋਈ ਆਪਣਾ ਦੇਸੀ ਹੋਇਆ - ਚਾਰ ਭੁਆਟਣੀਆਂ ਦੇ ਦਿਆਂਗੇ!"

ਅਗਲੇ ਦਿਨ ਮਣੀਂ ਨੂੰ ਕੋਈ ਛੱਡਣ ਆਇਆ। ਰਾਤ ਦੇ ਸਾਢੇ ਗਿਆਰਾਂ ਵੱਜੇ ਹੋਏ ਸਨ।

ਘੰਟੀ ਵੱਜਣ 'ਤੇ ਜਦ ਲਾਲ ਸਿੰਘ ਨੇ ਦਰਵਾਜਾ ਖੋਲ੍ਹਿਆ ਤਾਂ ਉਸ ਦਾ ਦਿਮਾਗ ਸੁੰਨ ਹੋ ਗਿਆ। ਅੱਖਾਂ ਅੱਗੇ ਧਰਤੀ ਘਰਾਟ ਵਾਂਗ ਘੁਕਣ ਲੱਗ ਪਈ। ਮਣੀਂ ਇਕ ਕਰੂਪ ਜਿਹੇ 'ਕਾਲ਼ੇ' ਨਾਲ਼ ਬਾਂਹ ਵਿਚ ਬਾਂਹ ਅੜਾਈ ਦਰਵਾਜੇ 'ਤੇ ਖੜ੍ਹੀ ਸੀ। ਡਰਨੇ ਵਰਗਾ ਕਾਲ਼ਾ ਨਲ਼ਕੇ ਦੀ ਬੋਕੀ ਵਰਗੇ ਕਾਲ਼ੇ ਸ਼ਾਹ ਬੁੱਲ੍ਹਾਂ ਵਿਚ ਮੁਸਕਰਾ ਰਿਹਾ ਸੀ। ਉਹ ਆਪਣੀਆਂ ਦੁਨਾਲ਼ੀ ਬੰਦੂਕ ਵਰਗੀਆਂ ਨਾਸਾਂ 'ਚੋਂ ਸਾਹ ਨਹੀਂ, ਸਗੋਂ ਫ਼ੁੰਕਾਰਾ ਮਾਰਦਾ ਪ੍ਰਤੀਤ ਹੁੰਦਾ ਸੀ।

-"ਲਵ ਯੂ ਬੇਬੀ...!" ਤੁਰਦੇ ਕਾਲ਼ੇ ਨੇ ਛਮਕ ਵਰਗੀ ਮਣੀਂ ਨੂੰ ਚੁੰਮਦਿਆਂ ਕਿਹਾ। ਉਸ ਨੇ ਮਣੀਂ ਦੇ ਬੁੱਲ੍ਹਾਂ ਨੂੰ ਚੁੰਮਿਆਂ ਨਹੀਂ, ਇਕ ਤਰ੍ਹਾਂ ਨਾਲ਼ 'ਸੜ੍ਹਾਕਿਆ' ਸੀ!

ਲਾਲ ਸਿੰਘ ਦਾ ਦਿਲ ਦੋਫ਼ਾੜ ਹੋ ਗਿਆ। ਇਹ ਭੈਣ ਚੋਦ ਕਾਲ਼ਾ ਸਾਹਣ ਮੇਰੀ ਧੀ ਦੇ ਮੂੰਹ ਵਿਚ ਮੂੰਹ ਪਾ ਜਾਵੇ..? ਤੇ ਉਹ ਵੀ ਮੇਰੇ ਸਾਹਮਣੇਂ..? ਉਸ ਦੇ ਦਿਮਾਗ ਨੂੰ ਹਨ੍ਹੇਰੀ ਚੜ੍ਹੀ ਅਤੇ ਉਸ ਨੇ ਮਣੀਂ 'ਤੇ ਥੱਪੜਾਂ-ਠੁੱਡਾਂ ਦਾ ਮੀਂਹ ਵਰ੍ਹਾ ਦਿੱਤਾ। ਮਣੀਂ ਨੇ ਚੀਕਾਂ ਛੱਡ ਦਿੱਤੀਆਂ। ਬਰੜਾਹਟ ਸੁਣ ਕੇ ਜੀਤ ਕੌਰ ਉਪਰੋਂ ਭੱਜ ਕੇ ਆਈ। ਪਰ ਕਰੋਧ ਵਿਚ ਸੜੇ ਲਾਲ ਸਿੰਘ ਨੇ ਉਸ ਨੂੰ ਵੀ ਧੱਕਾ ਦੇ

ਕੇ ਕੰਧ ਨਾਲ਼ ਮਾਰਿਆ। ਜੀਤ ਕੌਰ ਨੇ ਰੌਲ਼ਾ ਪਾਉਣਾ ਸ਼ੁਰੂ ਕਰ ਦਿੱਤਾ। ਉਸ ਨੂੰ ਮਹਿਸੂਸ ਹੋਇਆ ਕਿ ਲਾਲ ਸਿੰਘ ਮਣੀਂ ਨੂੰ ਜਾਨੋਂ ਮਾਰ ਦੇਵੇਗਾ ਅਤੇ ਆਪ ਕਤਲ ਕੇਸ ਵਿਚ ਫ਼ਸ ਜਾਵੇਗਾ! ਉਹ ਫ਼ੋਨ ਚੁੱਕ ਸ਼ਿਕਾਰੀ ਕੁੱਤੀ ਵਾਂਗ ਪੌੜੀਏਂ ਚੜ੍ਹ ਗਈ ਅਤੇ ਛੋਟੀ ਕੁੜੀ ਤੋਂ ਪੁਲੀਸ ਨੂੰ ਫ਼ੋਨ ਕਰਵਾ ਦਿੱਤਾ।

ਪੁਲੀਸ ਦੀਆਂ ਚਾਰ ਗੱਡੀਆਂ ਮਿਆਂਕਦੀਆਂ ਆ ਲੱਗੀਆਂ ਅਤੇ ਉਹਨਾਂ ਨੇ ਲਾਲ ਸਿੰਘ ਨੂੰ ਹੱਥਕੜੀ ਜੜ ਲਈ ਅਤੇ ਪੁਲੀਸ ਸਟੇਸ਼ਨ ਨੂੰ ਲੱਦ ਤੁਰੇ।

ਇਕ ਗੱਡੀ ਮਣੀਂ ਨੂੰ ਲੈ ਗਈ। ਸੱਟ ਫ਼ੇਟ ਉਸ ਦੇ ਕੋਈ ਗਹਿਰੀ ਨਹੀਂ ਸੀ। ਪਰ ਫ਼ਿਰ ਵੀ ਪੁਲੀਸ ਨੇ ਉਸ ਦਾ ਮੈਡੀਕਲ ਕਰਵਾ ਦਿੱਤਾ। ਮੈਡੀਕਲ ਰਿਪੋਰਟ ਅਦਾਲਤ ਲਈ ਜ਼ਰੂਰੀ ਚਾਹੀਦੀ ਸੀ। ਲਾਲ ਸਿੰਘ ਦੇ ਬਿਆਨ ਲੈ ਕੇ ਪੁਲੀਸ ਨੇ ਉਸ ਨੂੰ ਹਵਾਲਾਤ ਵਿਚ ਬੰਦ ਕਰ ਦਿੱਤਾ।

ਜੀਤ ਕੌਰ ਨੇ ਭਾਨ ਸਿੰਘ ਨੂੰ ਵੀ ਫ਼ੋਨ ਕਰ ਦਿੱਤਾ।

ਭਾਨ ਸਿੰਘ ਬੜਾ ਦੁਖੀ ਹੋਇਆ। ਉਹ ਲਾਲ ਸਿੰਘ 'ਤੇ ਦੁਖੀ ਨਹੀਂ ਸੀ, ਸਗੋਂ ਹਾਲਾਤਾਂ ਅਤੇ ਔਲ਼ਾਦ ਪੱਖੋਂ ਦੁਖੀ ਹੋ ਗਿਆ ਸੀ। ਉਹ ਸੋਚ ਰਿਹਾ ਸੀ ਕਿ ਮਾਂ-ਬਾਪ ਕਿੰਨੀਆਂ ਸਧਰਾਂ ਨਾਲ਼ ਧੀ-ਪੁੱਤ ਨੂੰ ਪਾਲ਼ਦੇ ਹਨ..। ਕਿੰਨੇ ਦੁਖੜੇ ਹੰਢਾਉਂਦੇ ਹਨ...। ਹਰ ਰੀਝ ਪੂਰੀ ਕਰਦੇ ਹਨ..। ਪਰ ਔਲ਼ਾਦ ਖ਼ੁਦਗਰਜ਼ ਹੋ ਮਾਂ-ਬਾਪ ਨੂੰ ਬਲ਼ਦੀ ਦੇ ਬੁੱਥੇ ਦੇ ਦਿੰਦੀ ਹੈ..! ਵੀਹਾਂ ਬਾਈਆਂ ਸਾਲਾਂ ਵਿਚ ਗੰਦੀ ਔਲ਼ਾਦ ਨੂੰ ਮਾਂ-ਬਾਪ ਦਾ ਮੋਹ ਨਹੀਂ ਆਉਂਦਾ...। ਪਰ ਜੇ ਇਕ ਗ਼ੈਰ ਮੁੰਡਾ ਦੋ ਦਿਨ ਮਿਲ਼ ਪਵੇ ਤਾਂ ਇਹਨਾਂ ਨੂੰ ਉਹਦਾ ਪਿਆਰ ਮਿੰਟ 'ਚ ਆਉਣ ਲੱਗ ਪੈਂਦੈ..!

ਭਾਨ ਸਿੰਘ ਲਾਲ ਸਿੰਘ ਦੀ ਜ਼ਮਾਨਤ ਦੇ ਕੇ ਘਰ ਲੈ ਆਇਆ। ਪੁਲੀਸ ਨੇ ਲਾਲ ਸਿੰਘ ਉਪਰ ਕੁਝ ਸ਼ਰਤਾਂ ਰੱਖੀਆਂ ਸਨ ਅਤੇ ਕੁਝ ਸਖ਼ਤ ਪਾਬੰਦੀਆਂ ਲਾਈਆਂ ਸਨ। ਫ਼ਿਰ ਉਸ ਨੂੰ ਜ਼ਮਾਨਤ 'ਤੇ ਰਿਹਾਅ ਕਰ ਦਿੱਤਾ ਸੀ। ਮਣੀਂ ਨਾਲ਼ ਗੱਲ ਵੀ ਨਾ ਕਰਨ ਲਈ ਹਦਾਇਤ ਜਾਰੀ ਕੀਤੀ ਸੀ! ਹਾਰਿਆ ਹੰਭਿਆ ਲਾਲ ਸਿੰਘ ਮਾਮੇਂ ਭਾਨ ਸਿੰਘ ਨਾਲ਼ ਘਰੇ ਆ ਗਿਆ ਸੀ। ਦਿਲੋਂ ਉਹ ਅਥਾਹ ਦੁਖੀ ਅਤੇ ਸੰਤਾਪਿਆ ਹੋਇਆ ਸੀ।

ਮਣੀਂ ਨੂੰ ਪੁਲੀਸ ਨੇ 'ਕੇਅਰ ਸੈਂਟਰ' ਵਿਚ ਲਿਆ ਛੱਡਿਆ। ਉਥੇ ਉਸ ਦੇ ਨਾਲ਼ ਦੀਆਂ ਕਈ ਕੁੜੀਆਂ ਰਹਿੰਦੀਆਂ ਸਨ। ਕੋਈ ਘਰੋਂ ਭੱਜੀ ਹੋਈ ਸੀ ਅਤੇ ਕੋਈ ਘਰਦਿਆਂ ਵੱਲੋਂ ਕੁੱਟੀ ਮਾਰੀ ਪੁਲੀਸ ਵੱਲੋਂ ਇੱਥੇ ਲਿਆਂਦੀ ਗਈ ਸੀ। ਮਣੀਂ ਨੂੰ ਇਕ ਡੈਬੀ ਨਾਂ ਦੀ ਗੋਰੀ ਕੁੜੀ ਨਾਲ਼ ਕਮਰਾ ਮਿਲ਼ ਗਿਆ। ਸਾਰੀ ਦਿਹਾੜੀ ਮਣੀਂ ਨੇ ਡੈਬੀ ਨਾਲ਼ ਕੋਈ ਗੱਲ ਨਾ ਕੀਤੀ। ਪਰ ਸ਼ਾਮ ਨੂੰ ਉਹਨਾਂ ਦੀ ਬਾਹਵਾ ਬੋਲ ਬਾਣੀਂ ਹੋ ਗਈ। ਡੈਬੀ ਨੇ ਮਣੀਂ ਨੂੰ ਸਿਰਫ਼ ਇਤਨਾ ਹੀ ਪੁੱਛਿਆ ਸੀ ਕਿ ਉਹ ਇਸ 'ਕੇਅਰ ਸੈਂਟਰ' ਵਿਚ ਕਿਉਂ ਆਈ ਸੀ..? ਤਾਂ ਮਣੀਂ ਨੇ ਉਸ ਨੂੰ ਸੰਖੇਪ ਦੱਸ ਦਿੱਤਾ ਸੀ ਕਿ ਉਸ ਨੂੰ ਉਸ ਦੇ ਬਾਪ ਨੇ ਕੁੱਟਿਆ ਸੀ। ਦੁਪਿਹਰ ਤੋਂ ਬਾਅਦ ਜਦ ਮਣੀਂ ਨੇ ਡੈਬੀ ਨੂੰ ਉਸ ਦੇ ਇੱਥੇ

ਆਉਣ ਦਾ ਕਾਰਨ ਪੁੱਛਿਆ ਤਾਂ ਡੈਬੀ ਨੇ ਗੱਲ ਵਿਸਥਾਰ ਸਹਿਤ ਆਖਣੀ ਆਰੰਭ ਕੀਤੀ। ਉਹ ਕਾਫ਼ੀ ਅਰਸੇ ਤੋਂ ਇਕ ਵੱਡਾ ਰਹੱਸ ਅਤੇ ਦਰਦ ਦੇ ਪਰਬਤ ਆਪਣੇ ਹਿਰਦੇ ਅੰਦਰ ਸਮੋਈ ਫ਼ਿਰਦੀ ਸੀ। ਉਹ ਤਾਂ ਚਾਹੁੰਦੀ ਸੀ ਕਿ ਉਸ ਨੂੰ ਕੋਈ ਉਸ ਦੇ ਨਾਸੂਰ ਬਾਰੇ ਪੁੱਛੇ ਅਤੇ ਉਹ ਆਪਣਾ ਮਨ ਹਲਕਾ ਕਰੇ!

-"ਹੋਮਲੈੱਸ, ਬੀਟਨ ਐਂਡ ਰੇਪਡ, ਬੱਟ ਆਈ ਐੱਮ ਬਰੋਕਨ ਨਾਓ..!" ਡੈਬੀ ਨੇ ਇੱਥੋਂ ਗੱਲ ਸ਼ੁਰੂ ਕੀਤੀ!

-"ਬਚਪਨ ਵਿਚ ਮੈਂ ਸਦਾ ਹੀ ਆਪਣੇ ਅੱਤਿਆਚਾਰੀ ਪਿਉ ਤੋਂ ਬਚਦੀ ਭੱਜਦੀ ਰਹੀ ਤੇ ਜਦੋਂ ਜੁਆਨੀਂ ਆਈ ਤਾਂ ਹਾਣ ਦੇ ਮੁੰਡਿਆਂ ਨੇ ਵੀ ਮੇਰੇ ਨਾਲ਼ ਘੱਟ ਨਹੀਂ ਕੀਤੀ ਮਣੀਂ..! ਸਾਰੀ ਦੁਨੀਆਂ ਹੀ ਮਤਲਬ ਪ੍ਰਸਤ, ਖ਼ੁਦਗਰਜ਼ ਅਤੇ ਨਿਰਦਈ ਐ..!" ਉਸ ਨੇ ਰੋਂਦਿਆਂ ਗੱਲ ਸ਼ੁਰੂ ਕੀਤੀ।

....ਡੈਬੀ ਦਾ ਸਾਰਾ ਬਚਪਨ ਘਰੇਲੂ ਲੜਾਈ-ਝਗੜਿਆਂ ਵਿਚ ਅਤੇ ਦੁੱਖ ਭੋਗਦਿਆਂ ਹੀ ਬੀਤਿਆ। ਉਸ ਦੀ ਮਾਂ ਅਤੇ ਬਾਪ ਹਮੇਸ਼ਾ ਝਗੜਦੇ ਰਹਿੰਦੇ ਸਨ। ਉਸ ਦਾ ਅੱਤਿਆਚਾਰੀ ਬਾਪ ਉਸ ਦੀ ਮਾਂ ਨੂੰ ਹਮੇਸ਼ਾ ਕੁੱਟਦਾ ਮਾਰਦਾ ਅਤੇ ਡੈਬੀ ਦੇ ਸਾਹਮਣੇਂ ਉਸ ਨੂੰ ਠੰਢੀ ਫ਼ਰਸ਼ 'ਤੇ ਘੜ੍ਹੀਸਦਾ ਅਤੇ ਬੜੀ ਬੇਰਹਿਮੀ ਨਾਲ਼ ਉਸ ਦੇ ਵਾਲ਼ ਪੁੱਟਦਾ। ਪਰ ਬਾਲ ਡੈਬੀ ਨੂੰ ਉਹਨਾਂ ਦੀ ਲੜਾਈ ਦੀ ਕੋਈ ਸਮਝ ਨਾ ਪੈਂਦੀ ਕਿ ਇਹ ਹਰ ਰੋਜ਼ ਕਾਟੋ ਕਲੇਸ਼ ਕਿਉਂ ਕਰਦੇ ਹਨ...? ਅਸਲ ਵਿਚ ਡੈਬੀ ਦੀ ਮਾਂ ਉਸ ਦੇ ਬਾਪ ਨੂੰ ਅੱਤ ਦੀ ਘ੍ਰਿਣਾ ਕਰਦੀ ਸੀ! ਉਸ ਦੀ ਮਾਂ ਗੋਰੀ ਅਤੇ ਬਾਪ 'ਕਾਲ਼ਾ' ਸੀ! ਉਸ ਦਾ ਖ਼ਰੂਦੀ ਬਾਪ ਡੈਬੀ ਦੀ ਮਾਂ ਨੂੰ ਗੱਲ ਗੱਲ 'ਤੇ ਕੁੱਟਣ ਲੱਗ ਪੈਂਦਾ। ਖ਼ੂੰਖ਼ਾਰ ਤਾਂ ਉਹ ਉਦੋਂ ਹੁੰਦਾ, ਜਦੋਂ ਉਹ ਡੈਬੀ ਦੀ ਮਾਂ ਨੂੰ ਦਿਨੇ ਵੀ ਸੈਕਸ ਲਈ ਆਖਦਾ। ਪਰ ਉਸ ਦੀ ਮਾਂ ਦੀ ਉਸ ਨਾਲ਼ ਸੈਕਸ ਕਰਨ ਨੂੰ ਵੱਢੀ ਰੂਹ ਨਾ ਕਰਦੀ, ਕਿਉਂਕਿ ਜਿਹੜੀ ਚੀਜ਼ ਨੂੰ ਅੱਖਾਂ ਨਹੀਂ ਝੱਲਦੀਆਂ, ਜੀਭ ਕਿੱਥੋਂ ਝੱਲਦੀ ਹੈ..? ਉਹ ਇਨਕਾਰ ਕਰ ਦਿੰਦੀ ਅਤੇ ਡੈਬੀ ਦਾ ਬਾਪ ਉਸ ਨੂੰ ਫ਼ੜ ਕੇ ਥੱਲੇ ਸੁੱਟ ਲੈਂਦਾ ਅਤੇ ਬੜੀ ਬੇਰਹਿਮੀਂ ਦੀ ਮਾਰ ਮਾਰਦਾ! ਉਹ ਸਿਰਫ਼ ਆਪਣੀ ਪਤਨੀਂ ਨੂੰ ਹੀ ਨਹੀਂ, ਸਗੋਂ ਆਪਣੇ ਬੱਚਿਆਂ ਨੂੰ ਵੀ ਕੁੱਟਦਾ ਮਾਰਦਾ ਸੀ! ਡੈਬੀ ਦੀ ਮਾਂ ਆਪਣੇ ਘਰਵਾਲ਼ੇ ਦੀ ਕਮਾਈ 'ਤੇ ਹੀ ਨਿਰਭਰ ਸੀ। ਉਸ ਤੋਂ ਬਿਨਾਂ ਉਸ ਨੂੰ ਆਪਣੇ ਬੱਚਿਆਂ ਦਾ ਭਵਿੱਖ ਧੁੰਦਲਾ ਜਾਪਦਾ ਸੀ, ਜਿਸ ਲਈ ਉਹ ਕੁੱਟ ਖਾਂਦੀ ਵੀ ਆਪਣੇ ਜਾਨਵਰ ਘਰਵਾਲ਼ੇ ਨਾਲ਼ ਵਸਦੀ ਆ ਰਹੀ ਸੀ। ਇਹ ਉਸ ਦਾ ਜ਼ਿੰਦਗੀ ਨਾਲ਼ ਇਕ ਭਿਆਨਕ ਸਮਝੌਤਾ ਸੀ!

ਡੈਬੀ ਦੇ ਚਿਹਰੇ ਦੀ ਉੱਜੜੀ ਮੁਸਕਾਨ ਦੱਸਦੀ ਸੀ ਕਿ ਉਹ ਘਰੇਲੂ ਹਾਲਾਤਾਂ ਦੀ ਸਤਾਈ ਹੋਈ ਸੀ। ਉਸ ਦਾ ਸੰਤਾਪ ਇਹ ਸੀ ਕਿ ਪਹਿਲਾਂ ਉਹ ਆਪਣੇ ਸਕੇ ਬਾਪ ਦਾ ਅੱਤਿਆਚਾਰ ਸਹਿੰਦੀ ਰਹੀ ਅਤੇ ਜਦ ਉਸ ਨੇ ਬਾਹਰਲੀ ਹੁਸੀਨ ਦੁਨੀਆਂ ਦਾ ਸੁਪਨਾ ਲਿਆ, ਕਲਪਨਾ ਕੀਤੀ ਤਾਂ ਉਹ ਬਿਗਾਨੇ ਮਰਦਾਂ ਹੱਥੋਂ ਵੀ ਰੱਜ ਕੇ ਖੱਜਲ਼ ਖ਼ੁਆਰ ਹੋਈ! ਉਸ ਦਾ ਬਚਪਨ ਅਤੇ ਜਵਾਨੀ ਅਵੱਸਥਾ ਵੀ ਅੱਤ ਹਿਰਦੇਵੇਧਕ ਰਹੀ ਸੀ!

-"ਹਾਲਾਂ ਕਿ ਜਦੋਂ ਮੇਰੀ ਮਾਂ ਨੂੰ ਬੱਚਾ ਬੱਚੀ ਹੋਣ ਵਾਲ਼ਾ ਹੁੰਦਾ - ਉਦੋਂ ਵੀ ਮੇਰਾ ਦੁਸ਼ਟ ਬਾਪ ਉਸ ਦੇ ਠੁੱਡੇ ਮਾਰਦਾ ਅਤੇ ਕਦੇ ਕਦੇ ਮੇਰੀ ਮਾਂ ਦੇ ਸਿਰ ਵਿਚੋਂ ਖ਼ੂਨ ਦੀਆਂ ਤਤੀਰ੍ਹੀਆਂ ਵੀ ਮੈਂ ਅੱਖੀਂ ਦੇਖੀਆਂ..! ਉਸ ਦੇ ਬਹੁਤ ਸੱਟਾਂ ਵੱਜਦੀਆਂ ਤੇ ਉਹ ਸਖ਼ਤ ਫ਼ੱਟੜ ਵੀ ਹੋ ਜਾਂਦੀ - ਕਈ ਵਾਰ ਉਸ ਦੀਆਂ ਪੱਸਲ਼ੀਆਂ ਵੀ ਟੁੱਟੀਆਂ ਅਤੇ ਨੱਕ ਦੀ ਹੱਡੀ ਵੀ..! ਮੇਰੀ ਮਾਂ ਦਾ ਇਹ ਹਸ਼ਰ ਹਰ ਰੋਜ਼ ਦਾ ਤੇ ਇਕ ਆਮ ਜਿਹੀ ਗੱਲ ਸੀ..! ਮੈਥੋਂ ਮੇਰੀ ਮਾਂ ਦੀ ਇਹ ਹਾਲਤ ਜਰੀ ਨਾ ਜਾਂਦੀ - ਪਰ ਮੈਂ ਜੁਆਕ ਸੀ, ਕੀ ਕਰ ਸਕਦੀ ਸੀ..? ਜੇ ਮੈਂ ਉਸ ਦੈਂਤ ਨੂੰ ਕੁਛ ਆਖਦੀ ਤਾਂ ਉਹ ਮਾਂ ਵੱਲੋਂ ਹਟ ਮੈਨੂੰ ਕੁੱਟਣ ਲੱਗ ਜਾਂਦਾ..! ਜਦ ਮੇਰੀ ਮਾਂ ਮੈਨੂੰ ਛੁਡਾਉਣ ਲੱਗਦੀ ਤਾਂ ਉਸ ਦੇ ਵੀ ਠੁੱਡ ਵਰ੍ਹਦੇ ਤੇ ਆਪਣੀ ਮਾਂ ਦੀ ਇਹ ਹਾਲਤ ਦੇਖ ਕੇ ਮੈਂ ਧਾਂਹੀਂ ਰੋਂਦੀ..!" ਰੋਂਦੀ ਡੈਬੀ ਮਣੀਂ ਨੂੰ ਦੱਸ ਰਹੀ ਸੀ।

-"ਇਕ ਵਾਰੀ ਤਾਂ ਮੇਰੇ ਬਾਪ ਨੇ ਉਸ ਦੇ ਐਨੀਂ ਜੋਰ ਦੀ ਮੂੰਹ 'ਤੇ ਘਸੁੰਨ ਮਾਰਿਆ ਕਿ ਉਸ ਦੀ ਗੱਲ੍ਹ ਵਾਲ਼ੇ ਪਾਸੇ ਦੀ ਹੱਡੀ ਟੁੱਟ ਗਈ..! ਜੇ ਮੈਂ ਆਪਣੇ ਪਿਛੋਕੜ ਬਾਰੇ ਸੋਚਾਂ ਤਾਂ ਮੈਨੂੰ ਇੰਜ ਲੱਗਦੈ ਕਿ ਇਹ ਸਾਰਾ ਕੁਛ ਮੇਰੇ ਨਾਲ਼ ਨਹੀਂ - ਕਿਸੇ ਹੋਰ ਨਾਲ਼ ਵਾਪਰਿਐ..!"

ਡੈਬੀ ਦੀ ਸੁਰਤ ਸੰਭਲ਼ਣ ਤੋਂ ਲੈ ਕੇ ਵੱਡੀ ਹੋਣ ਤੱਕ ਘਰੇਲੂ ਅੱਤਿਆਚਾਰ ਉਸ ਦੀ ਜ਼ਿੰਦਗੀ ਵਿਚ ਭਾਰੂ ਹੀ ਹੁੰਦਾ ਗਿਆ ਅਤੇ ਭਿਆਨਕ ਜ਼ਿੰਦਗੀ ਦਾ ਇਕ ਅੰਗ ਬਣਦਾ ਗਿਆ। ਕਦੇ ਕਦੇ ਉਸ ਨੂੰ ਸੱਚ ਹੀ ਨਾ ਆਉਂਦਾ ਕਿ ਜੋ ਕੁਝ ਉਹ ਕਰ ਰਿਹਾ ਹੈ, ਕੀ ਉਹ ਉਸ ਦਾ ਸਕਾ ਬਾਪ ਹੀ ਹੈ..? ਸਕੇ ਬਾਪ ਤਾਂ ਧੀਆਂ ਪੁੱਤਾਂ ਨਾਲ਼ ਅਜਿਹਾ ਜ਼ੁਲਮ ਨਹੀਂ ਕਰਦੇ..! ਉਹ ਪਿਉ ਦੀਆਂ ਕਈ ਵਾਰਦਾਤਾਂ ਦੀ ਚਸ਼ਮਦੀਦ ਗਵਾਹ ਸੀ! ਅਖ਼ੀਰ ਜਦ ਜ਼ੁਲਮ ਦੀ ਅੱਤ ਹੋ ਗਈ ਤਾਂ ਉਸ ਦੀ ਮਾਂ ਨੇ ਅੱਕ ਕੇ ਆਪਣਾ ਘਰਵਾਲ਼ਾ ਛੱਡ ਕੇ ਕੋਈ ਹੋਰ ਕਰ ਲਿਆ..! ਪਰ ਦੇਵਤਾ ਪੁਰਸ਼ ਉਹ ਵੀ ਸਾਬਤ ਨਾ ਹੋਇਆ! ਉਹ ਸਗੋਂ ਉਸ ਦੇ ਪਹਿਲੇ ਪਤੀ ਨਾਲ਼ੋਂ ਵੀ ਸੋਲ਼ਾਂ ਕਲਾਂ 'ਸੰਪੂਰਨ' ਹੀ ਨਿਕਲ਼ਿਆ! ਕੁੱਟ ਮਾਰ ਕਰਨ ਵੇਲ਼ੇ ਉਹ ਵੀ ਹੱਥ ਨਾ ਘੁੱਟਦਾ ਅਤੇ ਨਿੱਕੀ-ਨਿੱਕੀ ਗੱਲ ਤੋਂ ਭੰਨਣ ਡਹਿ ਜਾਂਦਾ! ਦੋ ਬੰਦਿਆਂ ਦਾ ਭਿਅੰਕਰ ਜ਼ੁਲਮ ਸਹਿਣ ਤੋਂ ਬਾਅਦ ਉਸ ਦੀ ਮਾਂ ਦਾ ਕ੍ਰਾਂਤੀਕਾਰੀ ਅਤੇ ਉਸਾਰੂ ਸਮਾਂ ਸ਼ੁਰੂ ਹੋਇਆ! ਉਸ ਨੇ ਅਗਲੇ ਬੰਦੇ ਦਾ ਘਰ ਬਾਰ ਵੀ ਤਿਆਗ ਦਿੱਤਾ ਅਤੇ ਬੱਚੇ ਚੁੱਕ ਕਿਸੇ ਮਕਾਨ ਦੀ ਭਾਲ਼ ਵਿਚ ਤੁਰ ਪਈ।

-"ਮੈਂ ਉਦੋਂ ਪੰਜ ਸਾਲ ਦੀ ਸੀ - ਜਦ ਅਸੀਂ ਘੱਟੋ ਘੱਟ ਪੰਦਰਾਂ ਵਾਰ ਆਪਣਾ ਟਿਕਾਣਾਂ ਬਦਲਿਆ ਹੋਣੈਂ - ਤਾਂ ਕਿ ਸਾਨੂੰ ਉਹਨਾਂ ਜ਼ਾਲਮ ਬੰਦਿਆਂ ਵਿਚੋਂ ਕੋਈ ਲੱਭ ਨਾ ਲਵੇ! ਅਸੀਂ ਨਿੱਕੇ ਮੋਟੇ ਰਹਾਇਸ਼ੀ ਕਮਰਿਆਂ ਵਿਚ ਰਫ਼ਿਊਜੀ ਜਿਹੇ ਬਣ ਕੇ ਦਿਨ ਕਟੀ ਕਰਦੇ ਰਹੇ ਅਤੇ ਆਪਣਾ ਲੋੜ ਜੋਕਰਾ ਸਮਾਨ ਕੂੜਾ ਪਾਉਣ ਵਾਲ਼ੇ ਬੈਗਾਂ ਵਿਚ ਹੀ ਨਾਲ਼ ਖਿੱਚੀ ਫ਼ਿਰਦੇ ਰਹੇ! ਸਾਨੂੰ 'ਕੱਲੇ ਛੱਡ ਕੇ ਕੰਮ ਤਾਂ ਮੇਰੀ ਮਾਂ ਕਰ ਹੀ ਨਹੀਂ ਸਕਦੀ ਸੀ...? ਕਿਉਂਕਿ ਅਸੀਂ ਤਾਂ ਦਿਸ਼ਾਹੀਣ ਹੋਏ ਰਮਤੇ ਵਾਂਗ ਚਲੋ ਚਾਲ ਤੁਰੇ ਹੋਏ ਸਾਂ..! ਕਦੀ ਕਿਤੇ ਅਤੇ ਕਦੀ ਕਿਤੇ...! ਪੱਕਾ ਟਿਕਾਣਾ ਸਾਡਾ ਹੈ ਕੋਈ ਨਹੀਂ ਸੀ..! ਸਾਡੇ ਕੋਲ਼ ਕੋਈ ਪੈਸਾ ਨਹੀਂ ਸੀ - ਅਸੀਂ ਮਾਰੂ ਚਾਹ ਪੀ ਕੇ ਜਾਂ ਬੇਕਡ ਬੀਨਜ਼ ਖਾ ਕੇ

ਕਾਲ਼ਜਾ ਧਾੜ੍ਹ ਲੈਂਦੇ..! ਕਦੀ ਕਦੀ ਮਾਂ ਚਰਚ ਵਿਚੋਂ ਮੀਟ ਬਗੈਰਾ ਲਿਆ ਕੇ ਸਾਨੂੰ ਭੁੰਨ ਦਿੰਦੀ - ਉਸ ਨਾਲ਼ ਸਾਡਾ ਮਾਸ ਖਾਣ ਦਾ ਚਾਅ ਜਿਹਾ ਪੂਰਾ ਹੋ ਜਾਂਦਾ - ਪਰ ਰੀਝਾਂ ਦੀ ਪੀਂਘ ਵਾਰ ਵਾਰ ਤਿੜਕਦੀ ਅਤੇ ਟੁੱਟਦੀ ਰਹੀ...!" ਉਹ ਆਪਣੀ ਯਾਦ 'ਤੇ ਜੋਰ ਪਾ ਕੇ ਦੱਸਦੀ।

-"ਸਮਾਂ ਪਾ ਕੇ ਮੇਰੀ ਮਾਂ ਨੇ ਮਾੜਾ ਮੋਟਾ ਕੰਮ ਕਰਨਾ ਸ਼ੁਰੂ ਕਰ ਦਿੱਤਾ ਅਤੇ ਮੈਨੂੰ ਪੜ੍ਹਨ ਲਾ ਦਿੱਤਾ - ਇਕ ਦਿਨ ਉਸ ਨੇ ਮੇਰੇ ਦਿਲ ਪਰਚਾਉਣ ਲਈ ਜਿਉਂਦੀਆਂ ਦੋ ਸੁਨਿਹਰੀ ਮੱਛੀਆਂ ਲਿਆ ਕੇ ਦਿੱਤੀਆਂ - ਪਰ ਸਾਡੇ ਗੁਆਂਢੀ ਕਮਰੇ ਵਾਲ਼ੇ ਰਿਫ਼ਊਜ਼ੀ ਨੇ ਸਾੜੇ ਕਾਰਨ ਉਹਨਾਂ ਦੇ ਜ਼ਾਰ ਵਿਚ ਬਲੀਚ ਪਾ ਦਿੱਤੀ ਅਤੇ ਉਹ ਮਰ ਗਈਆਂ - ਮਰੀਆਂ ਮੱਛੀਆਂ ਨੂੰ ਦੇਖ ਕੇ ਮੇਰਾ ਰੋਣ ਨਿਕਲ਼ ਗਿਆ - ਕਿਉਂਕਿ ਉਹ ਹੀ ਮੇਰੀਆਂ ਮਿੱਤਰ ਅਤੇ ਦਿਲ ਪਰਚਾਵੇ ਦਾ ਸਾਧਨ ਸਨ..! ਅਸੀਂ ਟਿਕਾਣੇ ਹੀ ਇਤਨੇ ਬਦਲੇ ਕਿ ਮੈਂ ਪੱਕੇ ਤੌਰ 'ਤੇ ਕਿਸੇ ਸਕੂਲ ਨਾ ਜਾ ਸਕੀ..! ਮੇਰੇ ਇਕ ਸਕੂਲ ਵਿਚ ਜਾਣ ਦਾ ਸਮਾਂ ਵੱਧ ਤੋਂ ਵੱਧ ਦੋ ਹਫ਼ਤੇ ਸੀ ਅਤੇ ਇਸ ਤੋਂ ਬਾਅਦ ਸਾਡਾ ਟਿਕਾਣਾ ਬਦਲ ਜਾਂਦਾ..! ਇਹ ਮੇਰੇ ਅਤੇ ਮੇਰੀ ਭੈਣ ਲਈ ਇਕਲਾਪੇ ਭਰਿਆ ਬਿਖ਼ੜਾ ਪੈਂਡਾ ਤੇ ਸੰਤਾਪ ਸੀ..! ਪਰ ਅਸੀਂ ਦੋਨੋਂ ਭੈਣਾਂ ਇਕ ਦੂਸਰੀ ਦੇ ਆਸਰੇ ਜਿਉਂ ਰਹੀਆਂ ਸਾਂ..! ਫ਼ੇਰ ਮੇਰੀ ਮਾਂ ਨੇ ਇਕ ਹੋਰ ਬੰਦਾ ਲੱਭ ਲਿਆ ਤੇ ਉਸ ਦੀ ਮੱਦਦ ਨਾਲ਼ ਸਾਨੂੰ ਕੌਂਸਲ ਦਾ ਮਕਾਨ ਨਸੀਬ ਹੋਇਆ - ਜ਼ਿੰਦਗੀ ਵਿਚ ਇਹ ਪਹਿਲਾ ਤਜ਼ਰਬਾ ਸੀ ਕਿ ਪਹਿਲੀ ਵਾਰ ਸਾਨੂੰ ਇਹ ਪੱਕਾ ਟਿਕਾਣਾ ਰਹਿਣ ਲਈ ਮਿਲ਼ਿਆ - ਮੇਰਾ ਅਤੇ ਮੇਰੀ ਭੈਣ ਦਾ ਇਕ ਆਪਣਾ ਬੈੱਡ ਰੂਮ ਸੀ - ਰਸੋਈ ਸੀ - ਬਾਥਰੂਮ ਸੀ - ਸਾਨੂੰ ਇਹ ਛੋਟਾ ਜਿਹਾ ਘਰ ਵੀ ਸਵਰਗ ਵਾਂਗ ਲੱਗਿਆ!"

-"ਉਥੇ ਮੈਂ ਲੋਕਲ ਸਕੂਲ ਵਿਚ ਜਾਣ ਲੱਗ ਪਈ - ਮੇਰੀ ਮਾਂ ਦਾ ਨਵਾਂ ਪਾਰਟਨਰ ਪਹਿਲਿਆਂ ਵਰਗਾ ਘੇਰਾ ਪਾਊ ਜਾਂ ਦੁਸ਼ਟ ਨਹੀਂ ਸੀ - ਪਰ ਮੇਰੀ ਮਾਂ ਆਪਣੀ ਸਾਰੀ ਜ਼ਿੰਮੇਵਾਰੀ ਆਪ ਚੁੱਕ ਰਹੀ ਸੀ - ਜਿੱਥੇ ਜੀਅ ਕਰਦਾ, ਜਾ ਸਕਦੀ ਸੀ - ਸਾਡੀ ਹਰ ਰੋਜ਼ ਦੀ ਭਟਕਣਾ ਖ਼ਤਮ ਹੋ ਗਈ ਸੀ!"

-"ਜਦ ਮੈਂ ਜੁਆਨ ਹੋਣ ਲੱਗੀ ਤਾਂ ਮੇਰੀ ਆਦਤ ਦਾਰੂ ਪੀਣ ਅਤੇ ਕਲੇਸ਼ ਕਰਨ ਦੀ ਬਣ ਗਈ ਕਿਉਂਕਿ ਘਰੇਲੂ ਝਗੜਾ ਰਹਿਣ ਕਰਕੇ ਮੇਰਾ ਸੁਭਾਅ ਚਿੜਚੜਾ ਜਿਹਾ ਹੋ ਗਿਆ ਸੀ - ਕਈ ਵਾਰ ਮੈਂ ਸ਼ਰਾਬੀ ਵੀ ਹੋ ਜਾਂਦੀ - ਮੇਰੇ ਵਿਚ ਹੀਣ ਭਾਵਨਾ ਆਉਣ ਲੱਗੀ ਅਤੇ ਮੇਰੀ ਸੂਰਤ ਮੈਨੂੰ ਆਪਣੇ ਆਪ ਨੂੰ ਬਦਸੂਰਤ ਜਾਪਣ ਲੱਗ ਪਈ..! ਪਰ ਮੇਰੀ ਜ਼ਿੰਦਗੀ ਵਿਚ ਬਦਲ ਉਦੋਂ ਆਇਆ - ਜਦ ਮੈਂ ਇਕ ਬਾਰ 'ਤੇ ਬੀਅਰ ਪਾਉਣ ਦਾ ਕੰਮ ਕਰਨਾ ਸ਼ੁਰੂ ਕੀਤਾ..! ਉਥੇ ਮੈਨੂੰ ਜਿੰਮੀਂ ਮਿਲ਼ਿਆ..!" ਉਸ ਨੇ ਕਲ਼ੀਆਂ ਵਰਗੀ ਮੁਸਕਰਾਹਟ ਨਾਲ਼ ਦੱਸਿਆ, "ਬਹੁਤ ਸੋਹਣਾ ਸੁਣੱਖਾ ਮੁੰਡਾ...! ਜਿੰਮੀ ਮੇਰੇ ਨਾਲ਼ੋਂ ਤਿੰਨ ਸਾਲ ਵੱਡਾ ਸੀ - ਮੈਂ ਉਸ 'ਤੇ ਮਨੋਂ ਤਨੋਂ ਮਰ ਮਿਟੀ ਸੀ ਤੇ ਉਸ ਨੂੰ ਆਪਣਾ ਸਾਰਾ ਕੁਝ, ਇੱਥੋਂ ਤੱਕ ਕਿ ਆਪਣਾ 'ਕੁਆਰਾਪਣ' ਵੀ ਅਰਪਣ ਕਰ ਦਿੱਤਾ ਅਤੇ ਉਸ 'ਤੇ ਨਿਸ਼ਾਵਰ ਹੋ ਗਈ..!" ਆਖ ਕੇ ਉਸ ਨੇ ਕਿਸੇ ਆਨੰਦ ਨਾਲ਼ ਅੱਖਾਂ ਮੀਟ ਲਈਆਂ।

-''ਇਕ ਗੱਲ ਮੈਂ ਜ਼ਰੂਰ ਬੁਰੀ ਕੀਤੀ ਕਿ ਜਿੰਮੀਂ ਨਾਲ਼ ਸੌਂ ਕੇ ਮੈਂ ਆਪਣੀ ਮਾਂ ਦੇ ਮਨ ਦਾ ਭਰੋਸਾ ਗੁਆ ਲਿਆ..! ਪਰ ਕੁਛ ਸਮਾਂ ਪਾ ਕੇ ਜਿੰਮੀ ਮੈਨੂੰ ਅੱਖੋਂ ਪਰੋਖੇ ਕਰਨ ਲੱਗ ਪਿਆ ਤੇ ਨਿੱਕੀ ਨਿੱਕੀ ਗੱਲ ਤੋਂ ਮੇਰੇ 'ਤੇ ਖਿਝਣ ਲੱਗ ਪਿਆ - ਮੇਰਾ ਫ਼ੋਨ ਨਾ ਚੁੱਕਿਆ ਕਰੇ - ਗੱਲ ਨਾ ਕਰਿਆ ਕਰੇ - ਤੇ ਥੋੜ੍ਹੀ ਦੇਰ ਬਾਅਦ ਉਸ ਨੂੰ ਮੇਰੇ 'ਤੇ ਗੁੱਸਾ ਵੀ ਆਉਣ ਲੱਗ ਪਿਆ ਤੇ ਉਸ ਨੇ ਮੈਨੂੰ ਕੁੱਟਣਾ ਮਾਰਨਾ ਵੀ ਸ਼ੁਰੂ ਕਰ ਦਿੱਤਾ..! ਮੈਂ ਸੋਚਿਆ ਕਿ ਕੀ ਹਰ ਔਰਤ ਦੀ ਜ਼ਿੰਦਗੀ ਕੁੱਟ-ਮਾਰ ਤੇ ਜ਼ਲਾਲਤ ਹੀ ਹੈ..? ਜਿਹੜਾ ਕੁਛ ਸਾਰੀ ਉਮਰ ਮੇਰੀ ਮਾਂ ਨਾਲ਼ ਹੋਇਐ - ਉਹੀ ਕੁਛ ਹੁਣ ਮੇਰੇ ਨਾਲ਼ ਹੋਣ ਲੱਗ ਪਿਐ! ਇਕ ਵਾਰੀ ਜਿੰਮੀ ਨੇ ਮੇਰਾ ਸਿਰ ਕਾਰ ਦੀ ਖਿੜਕੀ 'ਚ ਮਾਰਿਆ ਤੇ ਇਕ ਵਾਰੀ ਉਹਨੇ ਮੈਨੂੰ ਮੇਰੇ ਵਾਲ਼ਾਂ ਤੋਂ ਫ਼ੜਕੇ ਪੌੜੀਆਂ ਵਿਚ ਉਪਰੋਂ ਲੈ ਕੇ ਹੇਠਾਂ ਤੱਕ ਘੜੀਸਿਆ..! ਮੈਂ ਬੇਵੱਸ ਤੇ ਨਿਹੱਥੀ ਸੀ - ਪਰ ਮੈਂ ਕੋਈ ਵੀ ਐਹੋ ਜਿਹਾ ਕਦਮ ਨਹੀਂ ਚੁੱਕਣਾ ਚਾਹੁੰਦੀ ਸੀ, ਜਿਸ ਨਾਲ਼ ਉਹ ਭੜ੍ਹਕੇ ਅਤੇ ਮੈਨੂੰ ਛੱਡ ਕੇ ਤੁਰ ਜਾਵੇ...! ਮੈਂ ਭੈਅ ਭੀਤ ਤਾਂ ਉਦੋਂ ਹੋਈ, ਜਦੋਂ ਜਿੰਮੀ ਮੈਨੂੰ ਡਰਾਉਣ ਧਮਕਾਉਣ ਲੱਗਿਆ..! ਪਰ ਮੇਰੇ ਸਿਰ ਤੋਂ ਦੀ ਪਾਣੀਂ ਤਾਂ ਉਸ ਟਾਈਮ ਵਗਿਆ, ਜਦੋਂ ਜਿੰਮੀਂ ਨੇ ਪਹਿਲੀ ਵਾਰ ਮੇਰੀ ਸਹਿਮਤੀ ਤੋਂ ਬਿਨਾ ਮੇਰੇ ਨਾਲ਼ ਸੰਭੋਗ ਕੀਤਾ - ਮਤਲਬ ਬਲਾਤਕਾਰ ਕੀਤਾ..! ਇਹ ਮੇਰੇ ਲਈ ਇਕ ਅਤੀਅੰਤ ਦੁਖਦਾਈ ਸਮਾਂ ਅਤੇ ਕਠਨ ਇਮਤਿਹਾਨ ਸੀ..! ਉਸ ਵੱਲੋਂ ਕੀਤੇ ਬਲਾਤਕਾਰ ਨੇ ਮੇਰੀ ਰੂਹ ਛਾਂਗ ਸੁੱਟੀ ਅਤੇ ਮੈਂ ਆਪਣੇ ਆਪ ਨੂੰ ਕਲੰਕਿਤ ਜਿਹੀ ਲੱਗਣ ਲੱਗ ਪਈ..! ਮੈਨੂੰ ਆਪਣੇ ਆਪ ਵਿਚੋਂ ਕਚਿਆਣ ਜਿਹੀ ਆਇਆ ਕਰੇ..!'' ਉਸ ਦੇ ਹੰਝੂ ਹੜ੍ਹ ਵਾਂਗ ਵਹਿ ਤੁਰੇ।

-''ਉਹਨੇ ਬਲਾਤਕਾਰ ਕੀਤਾ ਕਿਉਂ...?'' ਸੁਣ ਕੇ ਮਣੀਂ ਦੇ ਵੀ ਲੂੰ-ਕੰਡੇ ਖੜ੍ਹੇ ਹੋ ਗਏ। ਉਸ ਨੇ ਅੱਡੇ ਮੂੰਹ ਨਾਲ਼ ਪੁੱਛਿਆ ਸੀ। ਉਸ ਦੇ ਦਿਮਾਗ ਵਿਚ ਕਦਾਚਿੱਤ ਨਹੀਂ ਸੀ ਕਿ ਕਦੇ ਗੋਰੇ ਵੀ ਬਲਾਤਕਾਰ ਕਰ ਸਕਦੇ ਹਨ? ਉਹ ਤਾਂ ਗੋਰਿਆਂ ਨੂੰ ਦਰਵੇਸ਼ ਅਤੇ ਦਿਲ ਦੇ ਸਾਫ਼ ਸਮਝਦੀ ਸੀ!

ਅਸਲ ਵਿਚ ਇਕ ਦਿਨ ਡੈਬੀ ਘਰ ਵਿਚ ਇਕੱਲੀ ਸੀ। ਜਿੰਮੀਂ ਤਿੰਨ ਦਿਨ ਹੋ ਗਏ ਸਨ ਆਪਣੇ ਕੰਮ ਬਾਰੇ ਇੰਟਰਵਿਊ ਦੇਣ ਗਿਆ ਨਹੀਂ ਮੁੜਿਆ ਸੀ। ਡੈਬੀ ਦੀ ਮਾਂ ਅਜੇ ਕੰਮ 'ਤੇ ਗਈ ਹੀ ਸੀ। ਡੈਬੀ ਨੇ ਤਨ ਦੇ ਕੱਪੜੇ ਉਤਾਰ ਕੇ ਸਿਰਫ਼ ਤੌਲੀਆ ਲਪੇਟ ਲਿਆ ਅਤੇ ਬਾਥਰੂਮ ਨੂੰ ਨਹਾਉਣ ਤੁਰ ਪਈ। ਇਤਨੇ ਨੂੰ ਦਰਵਾਜੇ 'ਤੇ ਕਿਸੇ ਨੇ 'ਡੋਰ-ਬੈੱਲ' ਕੀਤੀ। ਡੈਬੀ ਹੈਰਾਨ ਹੋ ਗਈ! ਕੌਣ ਹੋਇਆ...? ਡੈਬੀ ਸੋਚ ਰਹੀ ਸੀ।

-''ਕੌਣ ਐਂ...?'' ਡੈਬੀ ਨੇ ਪੁੱਛਿਆ।

-''ਬਾਰ ਖੋਲ੍ਹ ਡੈਬੀ..! ਮੈਂ ਜਿੰਮੀਂ...!''

ਡੈਬੀ ਨੇ ਦਰਵਾਜਾ ਖੋਲ੍ਹ ਦਿੱਤਾ।

ਜਿੰਮੀਂ ਅੰਦਰ ਲੰਘ ਆਇਆ। ਜਦ ਉਸ ਨੇ ਡੈਬੀ ਨੂੰ ਸਿਰਫ਼ ਤੌਲੀਏ ਵਿਚ ਲਿਪਟੀ ਅਰਧ ਨਗਨ ਤੱਕਿਆ ਤਾਂ ਹਫ਼ਤੇ ਦੇ 'ਹਲ਼ਕੇ' ਜਿੰਮੀਂ ਤੋਂ ਜਰਿਆ ਨਾ ਗਿਆ। ਡੈਬੀ ਦਾ ਜੁਆਨ ਨਗਨ ਸਰੀਰ ਦੇਖ ਕੇ ਉਸ ਦੀਆਂ ਅੱਖਾਂ ਅੱਗੇ ਭੰਬੂਤਾਰੇ ਜਿਹੇ ਨੱਚੇ ਅਤੇ ਦਿਮਾਗ ਵਿਚ ਅਲਗੋਜ਼ੇ ਵੱਜਣ ਲੱਗ ਪਏ ਸਨ। ਉਹ ਲੱਗੜ ਵਾਂਗ ਉਸ 'ਤੇ ਝਪਟਿਆ ਅਤੇ 'ਨਾਂਹ-ਨਾਂਹ' ਕਰਦੀ ਡੈਬੀ ਨੂੰ ਫ਼ਰਸ਼ 'ਤੇ ਹੀ ਢਾਹ ਲਿਆ ਅਤੇ ਰੰਦੇ ਵਰਗੇ ਹੱਥਾਂ ਨਾਲ਼ ਉਸ ਦਾ ਸਰੀਰ ਖ਼ੁਰਚ ਸੁੱਟਿਆ!

-"ਮੈਂ ਕਦੇ ਵੀ ਸੋਚ ਨਹੀਂ ਸਕਦੀ ਸੀ ਕਿ ਜਿੰਮੀ ਮੇਰੇ ਨਾਲ਼ ਜਿੰਦਗੀ ਵਿਚ ਕਦੇ ਬਲਾਤਕਾਰ ਵੀ ਕਰੇਗਾ..? ਤੇ ਉਹ ਵੀ ਬੜੀ ਕਰੂਰਤਾ ਤੇ ਕਠੋਰਤਾ ਨਾਲ਼..! ਫ਼ੇਰ ਜਦੋਂ ਉਹ ਆਪ ਦਾ ਕੰਮ ਕਰਕੇ ਮੇਰੇ ਉਪਰੋਂ ਉਠਿਆ ਤਾਂ ਮੈਨੂੰ ਲਾਚੜ ਕੇ ਕਹਿੰਦਾ, ਤੈਨੂੰ ਪਤੈ ਮੈਂ ਹੁਣੇਂ ਤੇਰੇ ਨਾਲ਼ ਰੇਪ ਕੀਤੈ..? ਤੇ ਉਹ ਵੀ ਠੋਕ ਕੇ...? ਉਸ ਦੇ ਇਹ ਘ੍ਰਿਣਤ ਸ਼ਬਦ ਮੇਰੀ ਰੂਹ ਵਲੂੰਧਰ ਗਏ ਅਤੇ ਸਦਾ ਲਈ ਮੇਰੇ ਜ਼ਖ਼ਮੀਂ ਸੀਨੇ 'ਤੇ ਉੱਕਰੇ ਗਏ..! ਮੈਂ ਦਿਲ ਵਿਚ ਸੋਚਿਆ ਕਿ ਇਸ ਦੁਸ਼ਟ ਤੋਂ ਕਿਵੇਂ ਨਾ ਕਿਵੇਂ ਖਹਿੜ੍ਹਾ ਛੁਡਵਾਉਣਾ ਚਾਹੀਦੈ ਤੇ ਇਸ ਤੋਂ ਕਿਨਾਰਾ ਕਰਨਾ ਹੀ ਬਿਹਤਰ ਹੈ..! ਪਰ ਮੇਰੇ ਅੰਦਰ ਸਾਹਸ ਨਹੀਂ ਸੀ - ਕਿਉਂਕਿ ਬਚਪਨ ਵਿਚ ਹੰਢਾਏ ਸੰਤਾਪ ਨੇ ਮੇਰੇ ਅੰਦਰੋਂ ਸਵੈ-ਵਿਸ਼ਵਾਸ ਖ਼ਤਮ ਕਰ ਦਿੱਤਾ ਸੀ ਤੇ ਮੇਰੇ ਅੰਦਰੋਂ ਮੇਰਾ ਸਵੈ-ਸਨਮਾਨ ਵੀ ਖ਼ਤਮ ਹੋ ਚੁੱਕਾ ਸੀ..! ਜਿੰਮੀ ਮੈਨੂੰ ਕਦੇ ਕਦੇ ਮਿਹਣੇ ਵੀ ਮਾਰਦਾ ਅਤੇ ਹੀਣ ਭਾਵਨਾ ਦਾ ਅਹਿਸਾਸ ਵੀ ਕਰਵਾਉਂਦਾ ਕਿ ਮੈਂ ਹੀ ਹਾਂ ਜਿਹੜਾ ਤੇਰੇ ਨਾਲ਼ ਰਹਿੰਦਾ ਹਾਂ ਤੇ ਤੇਰੇ ਨਾਲ਼ ਹਮਬਿਸਤਰ ਹੁੰਦਾ ਹਾਂ - ਨਹੀਂ ਤੇਰੇ ਵਰਗੀ ਮੱਝ ਨਾਲ਼ ਕੌਣ ਸੈਕਸ ਕਰੂ...? ਇਸ ਨਾਲ਼ ਮੇਰੇ ਅੰਦਰਲੀ ਹੀਣ-ਭਾਵਨਾ ਹੋਰ ਪ੍ਰਬਲ ਹੋ ਜਾਂਦੀ ਤੇ ਮੈਨੂੰ ਵਾਕਿਆ ਹੀ ਅਹਿਸਾਸ ਹੋਣ ਲੱਗ ਜਾਂਦਾ ਕਿ ਮੈਂ ਕਿਸੇ ਵੀ ਕੰਮ ਦੀ ਨਹੀਂ..! ਮੈਂ ਇਕ ਜਿਉਂਦੀ ਲਾਸ਼ ਹਾਂ..! ਤੇ ਜੇ ਜਿੰਮੀਂ ਮੈਨੂੰ ਛੱਡ ਗਿਆ ਤਾਂ ਕੋਈ ਵੀ ਮੇਰੇ ਨਾਲ਼ ਦੋਸਤੀ ਕਰਨਾ ਜਾਂ ਰਹਿਣਾ ਪਸੰਦ ਨਹੀਂ ਕਰੇਗਾ..!"

-"ਫ਼ੇਰ ਕੀ ਹੋਇਆ..?"

-"ਤਕਰੀਬਨ ਇਕ ਸਾਲ ਬਾਅਦ ਜਿੰਮੀਂ ਨੇ ਮੇਰੇ ਤੋਂ ਚੋਰੀ ਇਕ ਹੋਰ ਕੁੜੀ ਨੂੰ ਬੱਚਾ ਹੋਣ ਵਾਲ਼ਾ ਕਰ ਦਿੱਤਾ ਤੇ ਉਹ ਮੇਰਾ ਖਹਿੜ੍ਹਾ ਛੱਡ ਗਿਆ..!"

-".........।" ਮਣੀਂ ਸਾਹ ਰੋਕੀ ਸੁਣੀਂ ਜਾ ਰਹੀ ਸੀ। ਗੋਰਿਆਂ ਦੀਆਂ ਕਮੀਨੀਆਂ ਹਰਕਤਾਂ ਬਾਰੇ ਸੁਣ ਸੁਣ ਕੇ ਉਹ ਬੇਹੋਸ਼ ਹੋਣ ਵਾਲ਼ੀ ਹੋਈ ਪਈ ਸੀ। ਉਹ ਤਾਂ ਇੰਗਲੈਂਡ ਦੇ ਮਾਹੌਲ ਨੂੰ ਸੱਤਯੁਗੀ ਅਤੇ ਗੋਰਿਆਂ ਨੂੰ ਸੱਚੇ-ਸੁੱਚੇ ਅਤੇ ਸਾਫ਼ ਦਿਲ ਇਨਸਾਨ ਮੰਨਦੀ ਸੀ। ਪਰ ਡੈਬੀ ਤਾਂ ਉਹਨਾਂ ਦੇ ਅਵੱਲੇ ਹੀ ਕਿੱਸੇ ਸੁਣਾ ਰਹੀ ਸੀ...? ਇਹਦੇ ਨਾਲ਼ੋਂ ਤਾਂ ਸਾਡੇ ਭਾਰਤੀ ਬੰਦੇ ਹੀ ਚੰਗੇ ਹੋਣਗੇ...! ਗੋਰੇ ਤਾਂ ਜਮਾਂ ਹੀ ਗਏ ਗੁਜ਼ਰੇ ਨੇ..! ਇਹ ਤਾਂ ਨਾ ਕਿਸੇ ਮਾਂ ਨਾਲ਼ ਵਰਤਣ ਤੇ ਨਾ ਕਿਸੇ ਪਿਉ ਨਾਲ਼..! ਆਪਣੇ ਤਾਂ ਬੰਦਾ ਭੂਆ ਨੂੰ ਦੱਸੂ ਜਾਂ ਮਾਸੀ ਕੋਲ਼ੇ ਦੁੱਖ ਸੁਖ ਕਰੂ..! ਚਾਚੇ ਕੋਲ਼ ਰੋਣਾਂ ਰੋਊ ਜਾਂ ਮਾਮੇਂ ਕੋਲ਼ ਪਿੱਟੂ..! ਪਰ ਗੋਰੇ ਤਾਂ ਜਾਨਵਰਾਂ ਵਰਗੇ ਬੇਮੁਹਤਾਜ਼ ਐ..! ਇਹ ਤਾਂ ਕਿਸੇ ਦੀ

ਧੰਗੇੜ੍ਹ ਹੀ ਨਹੀਂ ਝੱਲਦੇ..! ਬੱਸ ਖਾ ਲਿਆ, ਡਕਾਰ ਮਾਰ ਲਿਆ ਤੇ ਢਿੱਡ 'ਤੇ ਹੱਥ ਫ਼ੇਰ ਲਿਆ..! ਕੰਮ ਕਰ ਲਿਆ ਜਾਂ ਸੈਕਸ ਕਰ ਲਿਆ...! ਹੋਰ ਇਹਨਾਂ ਨੂੰ ਕੋਈ ਕੰਮ ਹੀ ਨਹੀਂ..! ਨਾ ਇਹਨਾਂ ਨੇ ਨੂੰਹ ਲਿਆਉਣੀਂ ਅਤੇ ਨਾ ਧੀ ਤੋਰਨੀ..! ਕੋਈ ਫ਼ਿਕਰ ਨਾ ਫ਼ਾਕਾ..! ਕੋਈ ਸੰਗ ਨਾ ਸ਼ਰਮ..! ਚਾਹੇ ਧੀ ਪੰਦਰਾਂ ਯਾਰ ਹੰਢਾਈ ਜਾਵੇ ਤੇ ਚਾਹੇ ਪੁੱਤ ਪੱਚੀ ਮਿੱਤਰਨੀਆਂ ਲਈ ਫ਼ਿਰੇ..! ਇਹਨਾਂ ਨੂੰ ਕੀ ਸ਼ਰਮ ਹਯਾ..? ਇਹ ਤਾਂ ਪਸ਼ੂਆਂ ਵਾਂਗ ਬੇਪ੍ਰਵਾਹ ਅਤੇ ਬੇਗ਼ਰਜ਼ ਹਨ...!

-''ਫ਼ੇਰ ਤੂੰ ਐਥੇ ਕਿਵੇਂ ਆਈ...?''

-''ਜਿੰਮੀ ਤੋਂ ਬਾਅਦ ਮੈਨੂੰ ਇਕ ਜਰਮਨ ਦਾ ਮੁੰਡਾ ਮਿਲ਼ਿਆ, ਮਾਰਕ! ਉਸ ਨੇ ਮੈਨੂੰ ਰੇਪ ਦੇ ਸੰਤਾਪ 'ਚੋਂ ਕੱਢਿਆ - ਮੇਰਾ ਮਨ ਬਦਲਿਆ ਤੇ ਫ਼ੇਰ ਉਹ ਹਰਾਮਜ਼ਾਦਾ ਆਪ ਵੀ ਬਦਲ ਗਿਆ..!''

ਮਣੀਂ ਸਾਹ ਘੁੱਟੀ ਸੁਣ ਰਹੀ ਸੀ ਅਤੇ ਉਸ ਦਾ ਆਪਣਾ ਮਨ ਵੀ ਉਚਾਟ ਹੁੰਦਾ ਜਾ ਰਿਹਾ ਸੀ।

-''ਉਹ ਵੀ ਮੇਰੇ 'ਤੇ ਆਪਣਾ ਬਹੁਤਾ ਹੀ ਰੋਅਬ ਜਮਾਉਣ ਲੱਗ ਪਿਆ ਤੇ ਗੱਲ ਗੱਲ 'ਤੇ ਮੇਰਾ ਅਪਮਾਨ ਕਰਦਾ ਕਰਦਾ ਮੇਰੀ ਧੂਹ ਘੜ੍ਹੀਸ ਵੀ ਕਰਨ ਲੱਗ ਪਿਆ..! ਕਦੇ ਕਦੇ ਤਾਂ ਉਸ ਦਾ ਗੁੱਸਾ ਬਹੁਤ ਹੀ ਭਿਆਨਕ ਹੋ ਜਾਂਦਾ ਤੇ ਉਹ ਮੇਰੇ ਕੱਪੜੇ ਪਾੜ ਕੇ, ਅਲਫ਼ ਨੰਗੀ ਕਰਕੇ ਮੈਨੂੰ ਕੁੱਟਦਾ..! ਜੇ ਮੈਂ ਭੁੱਲ ਭੁਲੇਖੇ ਕਿਸੇ ਮੁੰਡੇ ਨਾਲ਼ ਗੱਲ ਵੀ ਕਰ ਲੈਂਦੀ ਤਾਂ ਮੈਨੂੰ ਕੰਜਰੀ, ਗਸ਼ਤੀ ਜਾਂ ਅਵਾਰਾ ਤੋਂ ਬਿਨਾਂ ਗੱਲ ਨਾ ਕਰਦਾ..! ਮੈਂ ਪੱਥਰ ਹੋਈ ਸੁਣਦੀ ਰਹਿੰਦੀ, ਜਰਦੀ ਰਹਿੰਦੀ ਤੇ ਉਸ ਕੋਲ਼ੋਂ ਨਾ ਕੁੱਟਣ ਦੀ ਇਕ ਤਰ੍ਹਾਂ ਨਾਲ਼ ਭੀਖ਼ ਮੰਗਦੀ, ਹੱਥ ਜੋੜਦੀ..! ਮੈਨੂੰ ਕਦੇ ਕਦੇ ਮਹਿਸੂਸ ਹੁੰਦਾ ਕਿ ਇਕ ਨਾ ਇਕ ਦਿਨ ਮਾਰਕ ਮੈਨੂੰ ਜਾਨੋਂ ਮਾਰ ਦੇਵੇਗਾ..! ਇਕ ਵਾਰੀ ਤਾਂ ਉਹ ਐਨਾਂ ਜੰਗਲੀ ਹੋ ਗਿਆ ਸੀ ਕਿ ਜੇ ਮੇਰੀ ਮਿੱਤਰ ਕੁੜੀ ਮੈਨੂੰ ਆ ਕੇ ਨਾ ਛੁਡਾਉਂਦੀ ਤਾਂ ਮਾਰਕ ਮੈਨੂੰ ਖ਼ਤਮ ਕਰ ਦਿੰਦਾ..!'' ਤੇ ਉਹ ਉੱਚੀ ਉੱਚੀ ਰੋਣ ਲੱਗ ਪਈ।

ਮਣੀਂ ਉਸ ਨੂੰ ਹਮਦਰਦੀ ਨਾਲ਼ ਪਲ਼ੋਸਦੀ ਰਹੀ ਅਤੇ ਉਸ ਨੂੰ ਆਪਣੇ ਨਾਲ਼ ਘੁੱਟਦੀ ਰਹੀ।

ਉਸ ਦਾ ਆਪਣਾ ਦਿਲ ਵੀ ਪਸੀਜਿਆ ਪਿਆ ਸੀ।

-''ਮੈਨੂੰ ਮੇਰੀ ਮਿੱਤਰ ਕੁੜੀ ਨੇ ਪੁਲੀਸ ਕੋਲ਼ ਜਾਣ ਲਈ ਕਿਹਾ ਤੇ ਮਾਰਕ ਖ਼ਿਲਾਫ਼ ਕੇਸ ਕਰਵਾਉਣ ਦੀ ਰਾਇ ਦਿੱਤੀ! ਪਰ ਜਦੋਂ ਮਾਰਕ ਨੂੰ ਪਤਾ ਲੱਗਿਆ ਤਾਂ ਉਸ ਨੇ ਮੇਰੇ ਕੋਲ਼ ਰੋ ਕੇ ਪਛਤਾਵਾ ਕੀਤਾ - ਤੇ ਇਹ ਵੀ ਕਿਹਾ ਕਿਹਾ ਕਿ ਜੇ ਤੂੰ ਮੈਨੂੰ ਛੱਡ ਕੇ ਤੁਰ ਗਈ - ਮੈਂ ਖ਼ੁਦਕਸ਼ੀ ਕਰ ਲਵਾਂਗਾ..!''

-''ਕੀ ਪਤੈ ਉਸ ਨੇ ਪੁਲੀਸ ਕੇਸ ਤੋਂ ਡਰਦੇ ਨੇ ਐਸਾ ਕੀਤਾ ਹੋਵੇ..?'' ਮਣੀਂ ਨੇ ਕਿਹਾ।

-''ਰੱਬ ਜਾਣੇਂ..! ਨਾ ਤਾਂ ਮੇਰੇ ਵਿਚ ਐਨੀ ਸ਼ਕਤੀ ਸੀ ਕਿ ਮੈਂ ਉਸ ਦੇ ਖ਼ਿਲਾਫ਼ ਕੋਈ ਐਕਸ਼ਨ ਲੈ ਸਕਾਂ - ਤੇ ਕਈ ਵਾਰ ਮੈਨੂੰ ਉਹ ਚੰਗਾ ਵੀ ਬਹੁਤ ਲੱਗਦਾ ਕਿਉਂਕਿ ਮੇਰਾ ਦਿਲ ਅੰਦਰੋਂ ਹੁੰਗਾਰਾ ਭਰਦਾ ਸੀ ਕਿ ਮਾਰਕ ਦਿਲ ਦਾ ਮਾੜਾ ਮੁੰਡਾ ਨਹੀਂ ਸੀ...!''

-''ਫ਼ੇਰ ਤੂੰ ਉਹਨੂੰ ਛੱਡਿਆ ਕਿਉਂ - ਤੇ ਐਥੇ ਕਿਵੇਂ ਆਈ..?'' ਮਣੀਂ ਨੂੰ ਡੈਬੀ ਦੇ ਇੱਥੇ ਆਉਣ ਦਾ ਅਸਲ ਕਾਰਨ ਹੁਣ ਤੱਕ ਨਹੀਂ ਸਮਝ ਆਇਆ ਸੀ।

-''ਇਕ ਰਾਤ ਮਾਰਕ ਨੇ ਮੈਨੂੰ ਪੁੱਛਿਆ ਕਿ ਮੈਂ ਉਸ ਨੂੰ ਕਿੰਨਾਂ ਕੁ ਚਾਹੁੰਦੀ ਹਾਂ - ਤੇ ਜਦ ਮੈਂ ਸੱਚਾ ਉਤਰ ਮੋੜਿਆ ਤਾਂ ਉਸ ਨੇ ਕਿਚਨ ਵਿਚੋਂ ਚਾਕੂ ਚੁੱਕ ਲਿਆਂਦਾ..!''

-''ਕੀ ਉੱਤਰ ਦਿੱਤਾ ਸੀ ਤੂੰ..?'' ਮਣੀਂ ਦੀ ਛਾਤੀ 'ਧੜ੍ਹਕ-ਧੜ੍ਹਕ' ਵੱਜੀ ਜਾ ਰਹੀ ਸੀ।

-''ਮੈਂ ਕਿਹਾ ਕਿ ਜੇ ਮੈਂ ਤੇਰੀਆਂ ਪੁਰਾਣੀਆਂ ਗੱਲਾਂ ਯਾਦ ਕਰਾਂ ਤਾਂ ਮੇਰਾ ਤੇਰੇ ਤੋਂ ਕੁਰਬਾਨ ਹੋਣ ਨੂੰ ਦਿਲ ਕਰਦੈ..! ਤੇ ਜੇ ਮੈਂ ਤੇਰੀਆਂ ਕੁੱਟ ਮਾਰ ਤੇ ਡਰਾਉਣ ਧਮਕਾਉਣ ਵਾਲ਼ੀਆਂ ਗੱਲਾਂ ਯਾਦ ਕਰਾਂ ਤਾਂ ਮੈਨੂੰ ਤੇਰੇ ਵਰਗਾ ਦੁਸ਼ਟ ਬੰਦਾ ਨਹੀਂ ਦਿਸਦਾ..! ਮੇਰਾ ਦਿਲ ਕਰਦੈ ਬਈ ਤੈਨੂੰ ਛੱਡ ਕੇ ਕਿਤੇ ਦਫ਼ਾ ਹੋ ਜਾਵਾਂ..! ਫ਼ੇਰ ਉਹ ਮੈਨੂੰ ਪੁੱਛਣ ਲੱਗਿਆ ਕਿ ਕੀ ਮੈਂ ਉਸ ਨੂੰ ਛੱਡ ਕੇ ਕਿਸੇ ਹੋਰ ਕੋਲ਼ ਚਲੀ ਜਾਵਾਂਗੀ..? ਤਾਂ ਮੈਂ ਕਿਹਾ ਜੇ ਤੂੰ ਮੈਨੂੰ ਕੁੱਟਦਾ ਮਾਰਦਾ ਜਾਂ ਡਰਾਉਂਦਾ ਰਿਹਾ - ਤਾਂ ਤੇਰੇ ਨਾਲ ਮੈਂ ਜਮਾਂ ਨ੍ਹੀ ਰਹਿੰਦੀ - ਤੇ ਉਹ ਕਰੋਧੀ ਹੋਇਆ ਚਾਕੂ ਨਾਲ਼ ਮੈਨੂੰ ਮਾਰਨ ਪੈ ਗਿਆ...!''

-''ਹਾਏ ਰੱਬਾ..! ਫ਼ੇਰ..?''

-''ਫ਼ੇਰ ਮੈਂ ਨੰਗ ਧੜ੍ਹੰਗੀ ਘਰੋਂ ਬਾਹਰ ਨਿਕਲ਼ਣ ਵਿਚ ਸਫ਼ਲ ਹੋ ਗਈ..!''

-''ਫ਼ੇਰ..?''

-''ਸੜਕ 'ਤੇ ਜਾਂਦੇ ਕਿਸੇ ਰਾਹੀ ਨੇ ਮੈਨੂੰ ਸੜਕ 'ਤੇ ਨੰਗੀ ਖੜ੍ਹੀ ਦੇਖ ਕੇ ਪੁਲ਼ਸ ਨੂੰ ਫ਼ੋਨ ਕੀਤਾ ਤੇ ਪੁਲ਼ਸ ਦੀਆਂ ਦੋ ਗੱਡੀਆਂ ਆਈਆਂ ਤੇ ਉਹਨੂੰ ਗ੍ਰਿਫ਼ਤਾਰ ਕਰ ਕੇ ਲੈ ਗਈਆਂ..!''

-''ਉਸ ਤੋਂ ਬਾਅਦ..?'' ਮਣੀਂ ਦਾ ਦਿਲ 'ਫ਼ੜੱਕ-ਫ਼ੜੱਕ' ਵੱਜੀ ਜਾ ਰਿਹਾ ਸੀ।

-''ਉਸ ਤੋਂ ਬਾਅਦ ਪੁਲ਼ਸ ਨੇ ਕੇਸ ਦਰਜ਼ ਕਰ ਕੇ ਮਾਰਕ ਨੂੰ ਜੇਲ੍ਹ ਭੇਜ ਦਿੱਤਾ ਤੇ ਮੈਨੂੰ ਐਥੇ ਕੇਅਰ ਸੈਂਟਰ ਲਿਆ ਸੁੱਟਿਆ...!'' ਡੈਬੀ ਦੀਆਂ ਪਹਿਲਾਂ ਸਿਸਕੀਆਂ ਅਤੇ ਫ਼ੇਰ ਹੁਬਕੀਆਂ ਉਚੀਆਂ ਹੋ ਗਈਆਂ। ਮਣੀਂ ਉਸ ਦੀ ਪਿੱਠ ਥਾਪੜਦੀ ਰਹੀ। ਪਰ ਡੈਬੀ ਦਾ ਰੋਣਾਂ ਬੰਦ ਨਹੀਂ ਹੁੰਦਾ ਸੀ।

ਸ਼ਾਮ ਨੂੰ ਜਾ ਕੇ ਕਿਤੇ ਡੈਬੀ 'ਨਾਰਮਲ' ਹੋਈ! ਵੈਸੇ ਗੱਲਾਂ ਕਰ ਕੇ ਉਸ ਦਾ ਮਨ ਕਾਫ਼ੀ ਹੱਦ ਤੱਕ ਹੌਲ਼ਾ ਹੋ ਗਿਆ ਸੀ।

-"ਡੈਬੀ..! ਮੈਨੂੰ ਇਕ ਰਾਇ ਦੇਹ..!" ਮਣੀਂ ਨੇ ਉਸ ਨੂੰ ਬੇਨਤੀ ਭਰੇ ਲਹਿਜੇ ਵਿਚ ਕਿਹਾ।

-"ਬੋਲ..?"

-"ਜੇ ਮੈਂ ਤੇਰੀ ਕਹਾਣੀਂ ਬਾਰੇ ਵਿਚਾਰ ਕਰਾਂ ਤਾਂ ਮੈਨੂੰ ਲੱਗਦੈ ਮੈਂ ਬਾਪ ਦਾ ਦਿਲ ਦੁਖੀ ਕਰ ਕੇ ਘੋਰ ਗਲਤੀ ਕੀਤੀ ਐ..!" ਮਣੀਂ ਦਾ ਮਨ ਭਰ ਆਇਆ ਅਤੇ ਅੱਖਾਂ ਛਲਕ ਪਈਆਂ।

-"ਕਿਉਂ..?"

-"ਮੇਰਾ ਬਾਪ ਮੈਨੂੰ ਬਹੁਤ ਪਿਆਰ ਕਰਦੈ..!"

-"ਤੇ ਫ਼ੇਰ ਤੂੰ ਘਰੋਂ ਆਈ ਕਿਉਂ?" ਡੈਬੀ ਉਸ ਦੀ ਬੇਵਕੂਫ਼ੀ 'ਤੇ ਪ੍ਰੇਸ਼ਾਨ ਸੀ।

-"ਡੈਬੀ ਸਾਡਾ ਇੰਡੀਅਨ ਲੋਕਾਂ ਦਾ ਕਲਚਰ ਹੀ ਅਜਿਹਾ ਹੈ ਕਿ ਸਾਡੇ ਮਾਪੇ ਜਾਂ ਸੱਭਿਆਚਾਰ ਸਾਡਾ ਨਾਤਾ ਕਿਸੇ ਗ਼ੈਰ ਮਰਦ ਨਾਲ਼ ਨਹੀਂ ਜਰ ਸਕਦੇ! ਮੇਰੇ ਬਾਪ ਨੇ ਮੇਰੇ ਲਈ ਅਤੇ ਸਾਡੇ ਪ੍ਰੀਵਾਰ ਲਈ ਬਹੁਤ ਕੁਝ ਕੀਤਾ ਅਤੇ ਬੜੇ ਜੱਫ਼ਰ ਜਾਲ਼ੇ..! ਪਰ ਮੈਂ ਪਹਿਲਾਂ ਭੱਈਏ ਨਾਲ਼ ਤੇ ਹੁਣ ਕਾਲ਼ੇ ਨਾਲ਼ ਗ਼ੈਰ ਨਾਤਾ ਜੋੜ ਕੇ ਆਪਣੇ ਬਾਪ ਦੀਆਂ ਭਾਵਨਾਵਾਂ ਨੂੰ ਜ਼ਖ਼ਮੀਂ ਕੀਤਾ ਅਤੇ ਸਾਡੇ ਭਾਈਚਾਰੇ ਵਿਚ ਜ਼ਲੀਲ ਕਰਵਾਇਆ...!" ਤੇ ਮਣੀਂ ਜਾਰੋ ਜਾਰ ਰੋ ਪਈ।

-"ਖੁੱਲ੍ਹ ਕੇ ਪੂਰੀ ਗੱਲ ਦੱਸ..!" ਡੈਬੀ ਦੇ ਆਖਣ 'ਤੇ ਮਣੀਂ ਨੇ ਸਾਰੀ ਕਹਾਣੀਂ ਉਸ ਅੱਗੇ ਬਗੈਰ ਕਿਸੇ ਭੂਮਿਕਾ ਤੋਂ ਰੱਖ ਦਿੱਤੀ।

-"ਬਹੁਤ ਬੁਰਾ ਕੀਤਾ ਤੂੰ ਮਣੀਂ..! ਬਹੁਤ ਹੀ ਬੁਰਾ..!! ਆਪਣੀਆਂ ਲੰਡਰ ਇੰਡੀਅਨ ਕੁੜੀਆਂ ਮਗਰ ਲੱਗ ਕੇ ਬੜੀ ਭੈੜ੍ਹੀ ਕਰਤੂਤ ਕੀਤੀ ਤੂੰ..! ਜੇ ਕਿਤੇ ਮੇਰਾ ਬਾਪ ਤੇਰੇ ਬਾਪ ਵਰਗਾ ਹੁੰਦਾ ਤਾਂ ਮੈਂ ਤਾਂ ਉਸ ਦੀ ਦਿਲੋਂ ਕਦਰ ਕਰਦੀ, ਉਹਦੀ ਹਰ ਗੱਲ 'ਤੇ ਫ਼ੁੱਲ ਚੜ੍ਹਾਉਂਦੀ, ਉਸ ਨੂੰ ਖ਼ੁਸ਼ ਰੱਖਦੀ ਅਤੇ ਉਸ ਨੂੰ ਦੇਖ ਦੇਖ ਜਿਉਂਦੀ...! ਲਾਹਣਤ ਹੈ ਤੇਰੀ ਇਸ ਨਿਰਦਈ ਕਰਤੂਤ ਦੇ..!" ਉਸ ਨੇ ਉਸ ਨੂੰ ਦੁਰਕਾਰ ਪਾਈ, "ਕੋਈ ਮੇਰੇ ਵਰਗੀ ਬਾਪ ਦੇ ਮੋਹ ਲਈ ਤੜਫ਼ਦੀ ਐ - ਤੇ ਤੂੰ ਸੱਤਯੁਗੀ ਬਾਪ ਨੂੰ ਜੇਲ੍ਹ ਦਿਖਾ ਦਿੱਤੀ..? ਬਹੁਤ ਬੁਰਾ ਕੀਤਾ ਤੂੰ ਮਣੀਂ..! ਜੇ ਤੂੰ ਹੁਣ ਵੀ ਨਾ ਉਹਨਾਂ ਦੇ ਰਿਸਦੇ ਜ਼ਖ਼ਮਾਂ 'ਤੇ ਮੱਲ੍ਹਮ ਲਾਈ ਤਾਂ ਉਹਨਾਂ ਦੇ ਦਿਲ ਦੇ ਦਰਵਾਜੇ ਹਮੇਸ਼ਾ ਲਈ ਤੇਰੇ ਵਾਸਤੇ ਬੰਦ ਹੋ ਜਾਣਗੇ ਤੇ ਉਹ ਸਦਾ ਲਈ ਤੈਥੋਂ ਪਾਸਾ ਵੱਟ ਜਾਣਗੇ..! ਯਾਦ ਰੱਖੀਂ..! ਨਜ਼ਰਾਂ ਤੋਂ ਦੂਰ ਹੋਣ ਨਾਲ਼ ਬੰਦਾ ਹੌਲ਼ੀ ਹੌਲ਼ੀ ਮਨ ਤੋਂ ਵੀ ਦੂਰ ਹੋ ਜਾਂਦੈ..!" ਡੈਬੀ ਨੇ ਉਸ ਨੂੰ ਸਿਆਣੀਂ ਮੱਤ ਦਿੱਤੀ। ਮਣੀਂ ਸੋਚ ਰਹੀ ਸੀ ਕਿ ਸਾਡੀਆਂ ਪੰਜਾਬਣ ਕੁੜੀਆਂ ਤਾਂ ਪੰਜਾਬਣ ਕੁੜੀਆਂ ਨੂੰ ਹੀ ਘਰੋਂ ਭੱਜਣ ਅਤੇ ਮਾਂ-ਪਿਉ ਦੀ ਹਿੱਕ 'ਤੇ ਮੂੰਗ ਦਲਣ ਦੇ ਨੁਕਤੇ ਅਤੇ ਉਹਨਾਂ ਨੂੰ ਘਰੋਂ ਭੱਜਣ ਦੇ ਤਰੀਕੇ ਦੱਸਦੀਆਂ ਹਨ..! ਪਰ ਡੈਬੀ ਤਾਂ ਬ੍ਰਿਟਿਸ਼ ਕੁੜੀ ਹੋ ਕੇ ਵੀ ਮੈਨੂੰ ਮਾਂ-ਬਾਪ ਦੀ ਕਦਰ ਕਰਨ ਦਾ ਸਬਕ ਦੇ ਰਹੀ ਸੀ..!

-"ਹੁਣ ਮੈਂ ਕੀ ਕਰਾਂ..?"

-"ਤੂੰ ਆਪਣੀ ਮਾਂ ਨੂੰ ਫ਼ੋਨ ਕਰ ਤੇ ਸਾਰੀ ਗੱਲ ਦੀ ਮੁਆਫ਼ੀ ਮੰਗ..! ਦੇਖ ਲਵੀਂ, ਤੇਰੇ ਮਾਂ-ਬਾਪ ਤੇਰੀ ਗਲਤੀ ਮੁਆਫ਼ ਕਰ ਦੇਣਗੇ!"

-"ਜੇ ਨਾ ਕੀਤਾ..?"

-"ਮਾਪੇ ਹਮੇਸ਼ਾ ਔਲ਼ਾਦ ਨਾਲੋਂ ਨਰਮ ਦਿਲ ਹੁੰਦੇ ਐ..!"

-"ਪਰ ਮੇਰੇ ਬਾਪ 'ਤੇ ਤਾਂ ਕੁੱਟ ਮਾਰ ਦਾ ਕੇਸ ਬਣ ਗਿਐ..? ਤੇ ਪੁਲੀਸ ਨੇ ਤਾਂ ਮੈਨੂੰ ਇੱਥੋਂ ਤੱਕ ਕਿਹੈ ਕਿ ਜੇ ਤੇਰਾ ਬਾਪ ਤੇਰੇ ਨਾਲ਼ ਰਾਬਤਾ ਕਰਨ ਦੀ ਕੋਸ਼ਿਸ਼ ਕਰੇ, ਤਾਂ ਤੁਰੰਤ ਸਾਨੂੰ ਦੱਸੀਂ..!"

-"ਕੇਸ ਤਾਂ ਤੂੰ ਕਦੇ ਵੀ ਵਾਪਸ ਲੈ ਸਕਦੀ ਹੈਂ..! ਕਮਲ਼ ਨਾ ਮਾਰ..! ਇਹ ਸਾਰਾ ਪੁਆੜਾ ਤੂੰ ਈ ਪਾਇਆ ਸੀ ਤੇ ਤੂੰ ਹੀ ਇਸ ਨੂੰ ਸਹੀ ਟਰੈਕ 'ਤੇ ਲਿਆ ਸਕਦੀ ਹੈਂ..! ਪਾਣੀਂ ਦੇ ਮਾਰਿਆਂ ਨੂੰ ਆਖਰ ਪਾਣੀ ਹੀ ਹਰਾ ਕਰਦੈ..! ਤੈਨੂੰ ਮੈਂ ਇਕ ਉਦਾਹਰਣ ਦਿੰਦੀ ਹਾਂ..! ਪਾਣੀਂ ਦੀ ਟੈਂਕੀ ਵਿਚ ਅਗਰ ਇਕ ਤੁਪਕਾ ਹੰਝੂ ਦਾ ਡਿੱਗ ਪਵੇ, ਤਾਂ ਉਸ ਪਾਣੀ ਵਿਚੋਂ ਸਾਰਾ ਘਾਤਕ ਬੈਕਟੀਰੀਆ ਮਰ ਜਾਂਦੈ ਤੇ ਪਾਣੀ ਪੀਣ ਦੇ ਯੋਗ ਹੋ ਜਾਂਦੈ..! ਤੇ ਜਦ ਔਰਤ ਨੂੰ 'ਪੀਰੀਅਡ' ਆਏ ਹੋਣ..! ਤੇ ਉਸ ਪੀਰੀਅਡ ਵਾਲ਼ੇ ਖ਼ੂਨ ਦਾ ਇਕ ਤੁਪਕਾ ਅਗਰ ਪਾਣੀਂ ਦੀ ਟੈਂਕੀ ਵਿਚ ਪੈ ਜਾਵੇ, ਤਾਂ ਟੈਂਕੀ ਦਾ ਸਾਰਾ ਪਾਣੀਂ ਜ਼ਹਿਰ ਬਣ ਜਾਂਦੈ ਤੇ ਪੀਣ ਵਾਲ਼ੇ ਲਈ ਸੌ ਬਿਮਾਰੀਆਂ ਜਾਂ ਮੌਤ ਦਾ ਕਾਰਨ ਵੀ ਬਣ ਸਕਦੈ..! ਜਰਮਨ ਦੀ ਇਕ ਕਹਾਵਤ ਹੈ ਕਿ ਇਕ ਹੱਥ ਦੂਜੇ ਨੂੰ ਧੋਂਦੈ..! ਜੇ ਤੂੰ ਉਹਨਾਂ ਨੂੰ ਮੁਆਫ਼ ਕਰ ਦੇਵੇਂਗੀ ਤਾਂ ਉਹ ਤਾਂ ਤੈਨੂੰ ਹੱਥੀਂ ਛਾਂਵਾਂ ਕਰਨਗੇ..! ਤੇ ਮੁੜ ਕੇ ਕੰਨਾਂ ਨੂੰ ਹੱਥ ਲਾ ਕਿ ਮਾਂ ਬਾਪ ਦਾ ਦਿਲ ਕਦੇ ਵੀ ਦੁਖੀ ਨਹੀਂ ਕਰੇਂਗੀ..! ਤੇ ਨਹੀਂ ਸਾਰੀ ਉਮਰ ਦਰ ਦਰ ਦੀਆਂ ਠੋਕਰਾਂ ਖਾਂਦੀ ਭਟਕਦੀ ਹੀ ਮਰ ਜਾਵੇਂਗੀ..! ਇੰਗਲੈਂਡ ਦੇ ਕਲਚਰ ਦਾ ਦਸਤੂਰ ਕੀ ਐ, ਯੂਜ਼ ਐਂਡ ਥਰੋਅ..! ਵਰਤੋ ਅਤੇ ਸੁੱਟੋ..! ਇਸ ਮਤਲਬੀ ਅਤੇ ਸੁਆਰਥੀ ਕਲਚਰ ਤੋਂ ਤੂੰ ਬਚ ਕੇ ਰਹੇਂਗੀ ਤਾਂ ਜ਼ਿੰਦਗੀ ਭਰ ਸੌਖੀ ਰਹੇਂਗੀ..! ਜੇ ਤੂੰ ਬਾਪ ਤੋਂ ਡਰਦੀ ਹੈਂ ਤਾਂ ਤੂੰ ਆਪਣੀ ਮਾਂ ਨੂੰ ਫ਼ੋਨ ਕਰ..! ਜੇ ਨਹੀਂ ਤਾਂ ਕਿਸੇ ਹਮਦਰਦ ਰਿਸ਼ਤੇਦਾਰ ਨੂੰ ਫ਼ੋਨ ਕਰ ਕੇ ਪਛਤਾਵਾ ਕਰ..! ਮੁਆਫ਼ੀ ਮੰਗ..! ਸਾਰੀ ਜ਼ਿੰਦਗੀ ਤੇਰੀ ਆਤਮਾ ਵੀ ਹਲਕੀ ਰਹੇਗੀ ਤੇ ਤੂੰ ਵੀ ਸੌਖ ਨਾਲ਼ ਵਸੇਂਗੀ..!" ਵਕਤ ਦੇ ਥਪੇੜੇ ਖਾ ਕੇ ਡੈਬੀ ਇਕ ਤਰ੍ਹਾਂ ਨਾਲ਼ ਕੁੰਦਨ ਹੀ ਤਾਂ ਬਣ ਗਈ ਸੀ। ਉਸ ਦੀਆਂ ਨਿੱਗਰ ਦਲੀਲਾਂ ਨੇ ਮਣੀਂ ਦਾ ਮਨ ਹੌਲ਼ਾ ਫ਼ੁੱਲ ਕਰ ਦਿੱਤਾ ਸੀ ਅਤੇ ਉਸ ਦੇ ਆਖੇ ਉਸ ਨੇ ਮਾਂ ਨੂੰ ਤਾਂ ਫ਼ੋਨ ਨਾ ਕੀਤਾ। ਪਰ ਭਾਨ ਸਿੰਘ ਦੇ ਘਰੇ ਫ਼ੋਨ ਮਿਲ਼ਾ ਲਿਆ। ਭਾਨ ਸਿੰਘ ਘਰੇ ਨਹੀਂ ਸੀ। ਉਹ ਤਾਂ ਲਾਲ ਸਿੰਘ ਕੋਲ਼ ਸੀ! ਭਾਨ ਸਿੰਘ ਦੇ ਘਰਵਾਲ਼ੀ ਨੇ ਬੜੀ ਸਿਆਣਪ ਨਾਲ਼ ਮਣੀਂ ਨਾਲ਼ ਗੱਲ ਬਾਤ ਕੀਤੀ ਅਤੇ ਉਸ ਨੇ ਕੇਅਰ ਸੈਂਟਰ ਦਾ ਪਤਾ ਲੈ ਲਿਆ।

ਭਾਨ ਸਿੰਘ ਦੇ ਘਰਵਾਲ਼ੀ ਨੇ ਲਾਲ ਸਿੰਘ ਦੇ ਘਰ ਫ਼ੋਨ ਕੀਤਾ ਅਤੇ ਬੜੇ ਸਲੀਕੇ ਨਾਲ਼ ਭਾਨ ਸਿੰਘ ਨੂੰ ਹੀ ਸਾਰੀ ਗੱਲ ਦੱਸੀ।

-''ਲੈ ਬਈ ਭਾਣਜੇ..! ਵਧਾਈਆਂ..! ਵੰਡ ਕੁਛ..! ਆਪਣੀਂ ਮਣੀਂ ਸਹੀ ਟਿਕਾਣੇਂ 'ਤੇ ਆ ਗਈ ਐ..! ਚੱਲ ਆਪਾਂ ਉਹਨੂੰ ਲੈਣ ਚੱਲੀਏ..!''

ਲਾਲ ਸਿੰਘ ਨੇ ਛਾਲ਼ ਮਾਰੀ। ਉਸ ਨੂੰ ਕਦਾਚਿੱਤ ਆਸ ਨਹੀਂ ਸੀ ਕਿ ਮਣੀਂ ਇਤਨੀ ਜਲਦੀ ਥਾਂ ਸਿਰ ਆ ਜਾਵੇਗੀ?

ਉਹ ਵਾਹੋਦਾਹੀ ਪੁਲੀਸ ਸਟੇਸ਼ਨ ਪਹੁੰਚੇ ਅਤੇ ਸਾਰੀ ਗੱਲ ਸਬੰਧਿਤ ਪੁਲੀਸ ਅਫ਼ਸਰ ਨੂੰ ਦੱਸੀ। ਹੈੱਡ ਕਾਂਸਟੇਬਲ ਨੇ ਫ਼ੋਨ 'ਤੇ ਸਾਰੀ ਜਾਣਕਾਰੀ ਮਣੀਂ ਤੋਂ ਲਈ ਅਤੇ ਪੁਸ਼ਟੀ ਕਰਨ ਤੋਂ ਬਾਅਦ ਦੋ ਕਾਂਸਟੇਬਲ ਉਹਨਾਂ ਨਾਲ਼ ਤੋਰ ਦਿੱਤੇ। ਤੁਰਦਿਆਂ ਹੈੱਡ ਕਾਂਸਟੇਬਲ ਨੇ ਉਹਨਾਂ ਨੂੰ ਰੋਕ ਲਿਆ।

-''ਮਿਸਟਰ ਭੈਨ ਸਿੰਘ..!'' ਉਹ ਭਾਨ ਸਿੰਘ ਨੂੰ 'ਭੈਨ ਸਿੰਘ' ਹੀ ਦੱਸ ਰਿਹਾ ਸੀ।

-''ਯੈੱਸ ਸਰ...!'' ਭਾਨ ਸਿੰਘ ਰੁਕ ਗਿਆ।

-''ਕੰਨਿਫ਼ਿਊਸੀਅਸ ਨੇ ਕਿਹੈ: ਟੂ ਇਕਸਕਿਊਜ਼ ਸਮਵੱਨ ਇਲਸ ਇੱਜ਼ ਮੋਰ ਨੈਚਰੁਲ ਦੈਨ ਟੂ ਐਡਮਿੱਟ ਦੇਅਰ ਓਨ ਰਿਸਪੌਂਸੀਬਿਲਟੀਜ਼..! ਬੱਟ ਆਈ ਸੇ, ਦੋਜ਼ ਕੁਐਸਚਨਜ਼ ਡੋਂਟ ਗੈੱਟ ਕੁਆਈਟਰ ਈਵਨ ਲਾਊਡਰ..! ਔਰ ਆਲਬਿਰਟ ਆਈਨਸ਼ਟਾਈਨ ਨੇ ਕਿਹੈ: ਦਾ ਵਰਲਡ ਇਜ਼ ਏ ਡੇਂਜਰਸ ਪਲੇਸ - ਨੌਟ ਬੀਕਾਜ਼ ਔਫ਼ ਦੋਜ਼ - ਹੂ ਡੂ ਈਵਲ - ਬੱਟ ਬੀਕਾਜ਼ ਔਫ਼ ਦੋਜ਼ - ਹੂ ਲੁੱਕ ਅਪੌਨ ਐਂਡ ਡੂ ਨੱਥਿੰਗ...! ਥੈਂਕਸ..! ਗੋ ਐਂਡ ਟੇਕ ਕੇਅਰ..!'' ਤੇ ਉਹ ਹੈੱਡ ਕਾਂਸਟੇਬਲ ਦੇ ਹੱਥ ਚੁੱਕਣ 'ਤੇ ਬਾਹਰ ਆ ਗਏ।

-''ਸਮਝ ਨ੍ਹੀ ਲੱਗਦੀ ਕਿ ਇਹ ਆਹ ਭੇਦ ਭਰੀਆਂ ਗੱਲਾਂ ਕਿਉਂ ਕਰਦਾ ਸੀ..!''

-''ਤੂੰ ਸ਼ੁਕਰ ਕਰ ਉਹਨੇ ਭਾਨ ਸਿੰਘ ਦੀ ਥਾਂ ਮੈਨੂੰ ਭੈਨ ਸਿੰਘ ਈ ਆਖਿਆ..! ਬਾਹਵਾ ਸਾਲ਼ੇ ਨੇ ਭੈਣ ਸਿੰਘ ਨਾ ਆਖ ਦਿੱਤਾ..!'' ਭਾਨ ਸਿੰਘ ਹੱਸ ਪਿਆ।

ਤਮਾਮ ਕਾਰਵਾਈ ਤੋਂ ਬਾਅਦ ਸ਼ਾਮ ਨੂੰ ਉਹ ਮਣੀਂ ਨੂੰ ਲੈ ਕੇ ਘਰ ਆ ਗਏ।

ਜੀਤ ਕੌਰ ਅਤੇ ਲਾਲ ਸਿੰਘ ਨੂੰ ਭਾਨ ਸਿੰਘ ਨੇ ਸਖ਼ਤ ਹਦਾਇਤ ਕੀਤੀ ਸੀ ਕਿ ਮਣੀਂ ਨੂੰ ਉੱਚਾ ਬੋਲ ਵੀ ਨਹੀਂ ਬੋਲਣਾ। ਪਰ ਆਪਣੀ ਥਾਂ ਹੁਣ ਮਣੀਂ ਵੀ ਸੁਧਰ ਗਈ ਸੀ। ਕਈ ਵਾਰ ਇਕ ਨਿੱਕੀ ਜਿਹੀ ਘਟਨਾ ਵੀ ਤੁਹਾਡਾ ਸਮੁੱਚਾ ਜੀਵਨ ਬਦਲ ਕੇ ਰੱਖ ਦਿੰਦੀ ਹੈ। ਡੈਬੀ ਦੀ ਹਿਰਦੇਵੇਧਕ ਕਥਾ ਸੁਣ ਕੇ ਉਸ ਦੇ ਦਿਮਾਗ ਨੂੰ ਵੀ ਹੋਸ਼ ਆ ਗਈ ਸੀ।

ਕਿਸ਼ਤ 25

31 ਅਕਤੂਬਰ 1984 ਦਾ ਦਿਨ ਸੀ।

ਇਕ ਮਨਹੂਸ ਖ਼ਬਰ ਆਈ। ਹਿੰਦੋਸਤਾਨ ਦੀ ਪ੍ਰਧਾਨ ਮੰਤਰੀ ਸ੍ਰੀ ਮਤੀ ਇੰਦਰਾ ਗਾਂਧੀ ਦਾ ਕਤਲ ਹੋ ਗਿਆ। ਦਰਬਾਰ ਸਾਹਿਬ 'ਤੇ ਫ਼ੌਜੀ ਹਮਲੇ ਤੋਂ ਦੁਖੀ ਸਿੱਖ ਭਾਈਚਾਰੇ ਵਿਚ ਇਸ ਖ਼ਬਰ ਨੂੰ ਬੜੀ ਖ਼ੁਸ਼ੀ ਨਾਲ਼ ਸੁਣਿਆਂ ਅਤੇ ਦੇਖਿਆ ਗਿਆ। ਹਿੰਦੂ ਭਾਈਚਾਰੇ ਵਿਚ ਨਮੋਸ਼ੀ ਅਤੇ ਉਦਾਸੀ ਛਾਈ ਹੋਈ ਸੀ। ਸਿੱਖ ਭਾਈਚਾਰੇ ਵੱਲੋਂ ਬਰੌਡਵੇਅ ਵਾਲ਼ੀ ਵਿਸ਼ਾਲ ਸੜਕ ਉਪਰ, ''ਬੋਲੇ ਸੋ ਨਿਹਾਲ..! ਸਤਿ ਸ਼੍ਰੀ ਅਕਾਲ..!!'' ਦੇ ਨਾਅਰੇ ਗੂੰਜ ਰਹੇ ਸਨ। ਕਾਮਰੇਡ ਬਰੌਡਵੇਅ ਤੋਂ ਹੁੰਦਾ ਹੋਇਆ ਅਗਲੀ ਸੜਕ ਪੈ ਗਿਆ ਤਾਂ ਅਚਾਨਕ ਉਸ ਨੂੰ ਬਾਬਾ ਧੰਨਾ ਸਿੰਘ ਮਿਲ਼ ਪਿਆ। ਬਾਬਾ ਧੰਨਾ ਸਿੰਘ ਵਾਕਿਆ ਹੀ 'ਸਾਧੂ' ਬੰਦਾ ਸੀ। ਬੜਾ ਸੂਝਵਾਨ ਮਾਨੁੱਖ ਅਤੇ ਇਤਿਹਾਸ ਪੱਖੋਂ ਪੂਰੀ ਜਾਣਕਾਰੀ ਰੱਖਣ ਵਾਲ਼ਾ ਬੁੱਧੀਜੀਵੀ!

-''ਆਓ ਬਾਬਾ ਜੀ ਕੌਫ਼ੀ ਹਾਊਸ 'ਚ ਬੈਠ ਕੇ ਇਕ ਇਕ ਕੱਪ ਕੌਫ਼ੀ ਦਾ ਪੀਏ..!''

-''ਚੱਲੋ ਕਾਮਰੇਡ ਜੀ - ਇਸ ਬਹਾਨੇ ਬਚਨ ਬਿਲਾਸ ਵੀ ਹੋ ਜਾਣਗੇ..!''

ਉਹ ਕੌਫ਼ੀ ਹਾਊਸ ਵਿਚ ਵੜ ਗਏ।

-''ਬਾਬਾ ਜੀ ਇੰਦਰਾ ਗਾਂਧੀ ਦਾ ਕਤਲ ਹੋਣਾ - ਥੋਡੇ ਦਿਮਾਗ ਅਨੁਸਾਰ ਗਲਤ ਐ ਕਿ ਸਹੀ..?'' ਕਾਮਰੇਡ ਨੇ ਗੱਲ ਚਲਾਈ।

-''ਦੇਖੋ ਕਾਮਰੇਡ ਜੀ, ਇਤਿਹਾਸ ਆਪਣੇ ਆਪ ਨੂੰ ਫ਼ਿਰ ਤੋਂ ਦੁਹਰਾਉਂਦੈ..! ਮੁੜ ਮੁੜ ਦੁਹਰਾਉਂਦੈ..! ਕੋਈ ਮੰਨੇਂ, ਚਾਹੇ ਨਾ ਮੰਨੇਂ..! ਪਰ ਸਿੱਖਾ..! ਇਤਿਹਾਸ ਆਪਣੇ ਆਪ ਨੂੰ ਦੁਹਰਾਉਂਦਾ ਉਦੋਂ ਐਂ, ਜਦ ਅਸੀਂ ਇਤਿਹਾਸ ਪ੍ਰਤੀ ਆਵੇਸਲ਼ੇ ਹੋ ਜਾਂਦੇ ਹਾਂ..! ਗਲਤੀਆਂ ਕਰਨੋਂ ਨਹੀਂ ਹਟਦੇ ਤੇ

ਇਤਿਹਾਸ ਤੋਂ ਕੋਈ ਸਬਕ ਸਿੱਖ ਕੇ ਉਸ ਨੂੰ ਆਪਣੇ ਪੱਲੇ ਨਹੀਂ ਬੰਨ੍ਹਦੇ..! ਇਤਿਹਾਸ ਦੇ ਗੁੱਝੇ ਉਪਦੇਸ਼ ਅਨੁਸਾਰ ਆਪਣਾ ਜੀਵਨ ਨਹੀਂ ਢਾਲ਼ਦੇ ਤੇ ਉਸ ਮੁਤਾਬਿਕ ਵਿਚਰਦੇ ਨਹੀਂ..! ਬਾਬਾ ਧੰਨਾ ਸਿੰਘ ਨੇ ਆਖਿਆ।

-"ਕੋਈ ਸ਼ੱਕ ਨਹੀਂ ਮਹਾਂਪੁਰਸ਼ੋ..!"

-"ਕਾਮਰੇਡ ਜੀ, ਮੈਂ ਤਾਂ ਬਦਕਿਸਮਤੀ ਨਾਲ਼ ਅਜੇ ਪੁਰਸ਼ ਹੀ ਨਹੀਂ ਬਣਿਆਂ ਤੇ ਤੁਸੀਂ ਮੈਨੂੰ ਪੁਰਸ਼ ਬਣਾ ਕੇ ਨਾਲ਼ ਮਹਾਂ ਵੀ ਲਾ ਦਿੱਤਾ..? ਧੰਨ ਹੋ ਕਾਮਰੇਡ ਜੀ..!"

-"ਚਾਹੇ ਮੈਂ ਰੱਬ ਨੂੰ ਨਹੀਂ ਮੰਨਦਾ ਬਾਬਾ ਜੀ - ਪਰ ਆਪ ਜੀ ਦਾ ਅਥਾਹ ਸਤਿਕਾਰ ਕਰਦਾ ਹਾਂ..!" ਕਾਮਰੇਡ ਹੱਸ ਕੇ ਵੀ ਸੰਜੀਦਾ ਹੋ ਗਿਆ।

-"ਖ਼ੈਰ ਧੰਨਵਾਦ ਤੁਹਾਡਾ..! ਗੱਲ ਇਤਿਹਾਸ ਦੀ ਚੱਲਦੀ ਸੀ ਕਾਮਰੇਡ ਜੀ..!"

-"ਹਾਂ ਜੀ ਬਾਬਾ ਜੀ!"

-"ਇਤਿਹਾਸ ਗਵਾਹ ਹੈ ਕਿ ਜਿਹੜੇ ਕਿਸੇ ਧਾੜਵੀ ਨੇ ਹਰਿਮੰਦਰ ਸਾਹਿਬ 'ਤੇ ਹਮਲਾ ਕੀਤਾ - ਉਸ ਨੇ ਕੁਦਰਤ ਵੱਲੋਂ 154ਵਾਂ ਸੂਰਜ ਨਹੀਂ ਦੇਖਿਆ..! ਮੈਂ ਤੁਹਾਨੂੰ ਇਤਿਹਾਸ ਵਿਚੋਂ ਅੰਕੜੇ ਦੇ ਕੇ ਕੁਝ ਦ੍ਰਿਸ਼ਟਾਂਤ ਦਿੰਦਾ ਹਾਂ - ਵਿਚਾਰ ਆਪ ਜੀ ਕਰ ਲਇਓ...!"

-".......।" ਕਾਮਰੇਡ ਨੇ ਉਧਰ ਧਿਆਨ ਧਰ ਲਿਆ। ਉਸ ਨੂੰ ਪ੍ਰਪੱਕ ਪਤਾ ਸੀ ਬਾਬਾ ਧੰਨਾ ਸਿੰਘ ਨਿਰਪੱਖ ਅਤੇ ਨਿਰਲੇਪ ਬੰਦਾ ਸੀ। ਕੋਈ ਸਿਆਣੀਂ ਅਤੇ ਇਤਿਹਾਸਕ ਗੱਲ ਹੀ ਕਰੇਗਾ। ਕਾਮਰੇਡ ਨੂੰ ਬਾਬਾ ਜੀ ਕੋਲ਼ੋਂ ਹਮੇਸ਼ਾ ਕੁਝ ਨਾ ਕੁਝ ਸਿੱਖਣ ਨੂੰ ਹੀ ਮਿਲ਼ਿਆ ਸੀ। ਅਗਰ ਬਾਬਾ ਉਸ ਦਾ ਕੁਝ ਸੁਆਰਦਾ ਨਹੀਂ ਸੀ, ਤਾਂ ਵਿਗਾੜਦਾ ਵੀ ਨਹੀਂ ਸੀ!

-"ਕਾਮਰੇਡ ਜੀ, ਇਤਿਹਾਸ ਗਵਾਹ ਹੈ ਕਿ ਮੱਸਾ ਰੰਘੜ ਨੇ 3 ਅਗਸਤ 1740 ਨੂੰ ਹਰਿਮੰਦਰ ਸਾਹਿਬ 'ਤੇ ਹਮਲਾ ਕੀਤਾ - ਤਾਂ ਉਸ ਨੂੰ ਭਾਈ ਸੁੱਖਾ ਸਿੰਘ ਅਤੇ ਮਹਿਤਾਬ ਸਿੰਘ ਨੇ 2 ਜਨਵਰੀ 1741 ਨੂੰ ਸੋਧਾ ਲਾ ਦਿੱਤਾ..! ਇਸ ਪ੍ਰਕਾਰ ਮੱਸਾ ਰੰਘੜ ਸਿਰਫ 153 ਦਿਨ ਹੀ ਜਿਊਂਦਾ ਰਹਿ ਸਕਿਆ..! ਅਗਲੀ ਉਦਾਹਰਣ 13 ਨਵੰਬਰ 1748 ਦੀ ਹੈ - ਜਦੋਂ ਭੂਤਰਿਆ ਯਹੀਆਂ ਖਾਂ ਸ੍ਰੀ ਹਰਿਮੰਦਰ ਸਾਹਿਬ 'ਤੇ ਧਾੜਵੀ ਬਣ ਕੇ ਆਇਆ - ਤਾਂ ਉਸ ਨੂੰ ਸਿੰਘਾਂ ਨੇ 13 ਅਪ੍ਰੈਲ 1749 ਨੂੰ ਗੱਡੀ ਚਾੜ੍ਹ ਦਿੱਤਾ - ਦਿਨ ਉਸ ਦੇ ਵੀ ਜਿਉਂਦੇ ਰਹਿਣ ਦੇ 153 ਹੀ ਬਣਦੇ ਹਨ...! ਫ਼ੇਰ ਜਹਾਨ ਖਾਨ ਨੇ 18 ਜਨਵਰੀ 1757 ਨੂੰ ਦਰਬਾਰ ਸਾਹਿਬ 'ਤੇ ਹੱਲਾ ਬੋਲਿਆ - ਤਾਂ ਉਸ ਨੂੰ 19 ਜੂਨ 1757 ਵਿਚ ਭਾਈ ਦਇਆ ਸਿੰਘ ਤੇ ਭਾਈ ਲਹਿਣਾ ਸਿੰਘ ਨੇ ਸੋਧਿਆ..! ਜਹਾਨ ਖ਼ਾਨ ਦਾ ਜੀਵਨ ਵੀ ਗੁਰੂ ਦਰਬਾਰ ਦੇ ਹਮਲੇ ਤੋਂ ਬਾਅਦ 153ਵਾਂ ਦਿਨ ਨਹੀਂ ਟੱਪ ਸਕਿਆ..! ਅਹਿਮਦ ਸ਼ਾਹ ਅਬਦਾਲੀ ਨੇ 5 ਫਰਵਰੀ 1762 ਨੂੰ ਦਰਬਾਰ ਸਾਹਿਬ 'ਤੇ ਹਮਲਾ ਕੀਤਾ - ਤੇ ਉਹ 153ਵੇਂ

ਦਿਨ ਨੱਕ 'ਤੇ ਇੱਟ ਵੱਜਣ ਨਾਲ 8 ਜੁਲਾਈ 1762 ਵਾਲੇ ਦਿਨ ਖ਼ੁਦ ਹੀ ਮਾਰਿਆ ਗਿਆ...! ਤੇ ਆਹ ਹੁਣ ਵਾਲ਼ੀ ਘਟਨਾ ਵਿਚ ਭਾਰਤ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਹੁਕਮਾਂ 'ਤੇ 1 ਜੂਨ 1984 ਨੂੰ ਸ੍ਰੀ ਹਰਿਮੰਦਰ ਸਾਹਿਬ 'ਤੇ ਹਮਲੇ ਦੀ ਤਿਆਰੀ ਸ਼ੁਰੂ ਹੋ ਗਈ - ਤੇ ਇੰਦਰਾ ਗਾਂਧੀ 153ਵੇਂ ਦਿਨ 31 ਅਕਤੂਬਰ 1984 ਨੂੰ ਆਪਣੇ ਅੰਗ ਰੱਖਿਅਕਾਂ ਭਾਈ ਬੇਅੰਤ ਸਿੰਘ ਅਤੇ ਭਾਈ ਸਤਵੰਤ ਸਿੰਘ ਦੇ ਹੱਥੋਂ ਕਤਲ ਹੋ ਗਈ...! ਇਹ ਇਤਿਹਾਸਕ ਤੱਥ ਨੇ ਕਾਮਰੇਡ ਜੀ..! ਤੇ ਇਤਿਹਾਸ ਆਪਣੇ ਆਪ ਨੂੰ ਵਾਰ ਵਾਰ ਦੁਹਰਾਉਂਦੈ..! ਸੋ ਗੁਰੂ ਪਿਆਰਿਓ, ਚਾਹੇ ਕਿਸੇ ਵੀ ਕੌਮ ਦਾ ਇਤਿਹਾਸ ਹੈ - ਤੁਸੀਂ ਉਸ ਦੇ ਦੁਹਰਾਓ ਤੋਂ ਕਦਾਚਿੱਤ ਮੁਨੱਕਰ ਨਹੀਂ ਹੋ ਸਕਦੇ..!"

ਕਾਮਰੇਡ ਬਾਬਾ ਜੀ ਦੀਆਂ ਉਦਾਹਰਣਾਂ ਦਾ ਕਾਇਲ ਹੋ ਗਿਆ।

-"ਇਕ ਗੱਲ ਯਾਦ ਰੱਖਣੀਂ ਕਾਮਰੇਡ ਜੀ..! ਨਾ ਤਾਂ ਕਦੇ ਕੋਈ ਭਾਸ਼ਾ ਮਰਦੀ ਐ ਤੇ ਨਾ ਕੌਮ..! ਨਾ ਨੇਕੀ ਬਦੀ ਖਤਮ ਹੁੰਦੀ ਐ ਤੇ ਨਾ ਇਤਿਹਾਸ..!"

ਉਹ ਕੌਫ਼ੀ ਪੀ ਕੇ ਬਾਹਰ ਆ ਗਏ।

-"ਹੁਣ ਤੁਸੀਂ ਕਿੱਥੇ ਜਾਣੈਂ ਬਾਬਾ ਜੀ..?"

-"ਮੈਂ ਤਾਂ ਗੁਰੂ ਪਿਆਰਿਓ ਗੁਰੂ ਘਰ ਹੀ ਚੱਲਿਆ ਸੀ..!"

-"ਚੱਲੋ, ਫ਼ੇਰ ਮੈਂ ਤਾਂ ਘਰ ਨੂੰ ਚੱਲਦੈਂ ਬਾਬਾ ਜੀ..!"

-"ਕਰੋ ਮੌਜਾਂ ਭਾਈ..! ਗੁਰੂ ਮਹਾਰਾਜ ਕਿਰਪਾ ਰੱਖੇ ਤੁਹਾਡੇ 'ਤੇ..!" ਤੇ ਬਾਬਾ ਜੀ ਗੁਰਦੁਆਰੇ ਦੇ ਰਸਤੇ ਪੈ ਗਏ।

ਕਾਮਰੇਡ ਬਰੌਡਵੇਅ ਦਾ ਰੰਗ ਢੰਗ ਦੇਖ ਕੇ ਚੁੱਪ ਚਾਪ ਘਰ ਆ ਗਿਆ।

ਉਸ ਨੇ ਸ਼ਰਮੇਂ ਨੂੰ ਫ਼ੋਨ ਕੀਤਾ। ਸ਼ਰਮਾਂ ਘਰ ਨਹੀਂ ਸੀ। ਫ਼ੋਨ ਕਿਸੇ ਨੇ ਵੀ ਨਾ ਚੁੱਕਿਆ।

ਜੱਕੋ ਤੱਕੀ ਵਿਚ ਉਸ ਨੇ ਮੋਨੀਕਾ ਨੂੰ ਫ਼ੋਨ ਮਿਲ਼ਾ ਲਿਆ। ਕਾਮਰੇਡ ਛੜਾ ਛਟਾਂਕ ਬੰਦਾ ਸੀ। ਵਿਆਹ ਵਾਲ਼ੀ ਉਮਰ ਤਾਂ ਉਸ ਦੀ ਹੁਣ ਨਿਕਲ਼ ਚੁੱਕੀ ਸੀ। ਪਰ ਮੋਨੀਕਾ ਨਾਲ਼ ਉਸ ਦੀ ਬਾਹਵਾ ਯਾਰੀ ਗੰਢੀ ਗਈ ਸੀ। ਉਹ ਅਤੇ ਮੋਨੀਕਾ ਬਾਹਰ ਘੁੰਮਣ ਫ਼ਿਰਨ ਵੀ ਚਲੇ ਜਾਂਦੇ। ਕਦੇ ਕਿਸੇ ਰੈਸਟੋਰੈਂਟ ਵਿਚ ਖਾਣਾ ਵੀ ਖਾ ਲੈਂਦੇ ਅਤੇ ਕਾਮਰੇਡ ਦੀ ਇੱਛਾ 'ਤੇ ਉਹ ਬਗੈਰ ਕੁਝ ਲਏ ਦਿੱਤੇ ਕਾਮਰੇਡ ਨਾਲ਼ ਹਮ-ਬਿਸਤਰ ਵੀ ਹੋ ਜਾਂਦੀ ਸੀ। ਮੋਨੀਕਾ ਵੀ ਕਾਮਰੇਡ ਨਾਲ਼ ਦਿਲੋਂ ਮੋਹ ਰੱਖਣ ਲੱਗ ਪਈ ਸੀ। ਚਾਹੇ ਉਸ ਦਾ 'ਧੰਦਾ' ਅਜੇ ਮਾੜਾ ਮੋਟਾ ਚੱਲਦਾ ਸੀ। ਪਰ ਹੁਣ ਉਸ ਨੇ ਇਹ ਕੰਮ ਘਟਾ ਦਿੱਤਾ ਸੀ ਅਤੇ ਉਹ ਕੰਮ ਕਾਰ ਕਰਨ ਲੱਗ ਪਈ ਸੀ। ਕਾਮਰੇਡ ਨੇ ਵੀ ਉਸ ਨੂੰ ਕਾਫ਼ੀ

ਹੌਸਲਾ ਅਤੇ ਮੱਦਦ ਦਿੱਤੀ ਸੀ। ਕਾਮਰੇਡ ਕਿਸੇ ਕਿੱਤੇ ਨੂੰ ਨਫ਼ਰਤ ਨਹੀਂ ਕਰਦਾ ਸੀ। ਕਿੱਤਾ ਇਕ ਕਿਰਤ ਸੀ! ਕਾਮਰੇਡ ਬੁਰੇ ਨੂੰ ਨਹੀਂ, ਬੁਰਾਈ ਨੂੰ ਨਫ਼ਰਤ ਕਰਨ ਵਾਲ਼ਾ ਅਸੂਲੀ ਮਾਨੁੱਖ ਸੀ।

ਮੋਨੀਕਾ ਆ ਗਈ।

ਕਾਮਰੇਡ ਨੇ ਚਾਹ ਬਣਾ ਲਈ। ਸ਼ਰਾਬ ਤਾਂ ਕਾਮਰੇਡ ਪੀਂਦਾ ਹੀ ਨਹੀਂ ਸੀ। ਜੇ ਕਦੇ ਕਦਾਈਂ ਪੀਂਦਾ ਸੀ ਤਾਂ ਸਿਰਫ਼ ਦੁਆਈ ਵਾਂਗ..! ਬਹੁਤ ਹੀ ਘੱਟ..! ਆਮ ਪੰਜਾਬੀਆਂ ਵਾਂਗ ਪੀ ਕੇ ਲਿਟਣ ਵਾਲ਼ਾ ਜਾਂ ਝੱਗੇ ਪਾੜਨ ਪੜਵਾਉਣ ਵਾਲ਼ਾ ਕਾਮਰੇਡ ਹੈ ਨਹੀਂ ਸੀ। ਉਹ ਦਾਰੂ ਪੀ ਕੇ ਗੱਲਾਂ ਕਰਦਾ। ਦਾਰੂ ਦੇ ਸਰੂਰ ਨੂੰ ਮਾਣਦਾ। ਅਗਲੇ ਦਾ ਅਤੇ ਆਪਣਾ ਮਨ ਪ੍ਰਚਾਵਾ ਕਰਦਾ। ਵੱਧ ਤੋਂ ਵੱਧ ਦੋ ਜਾਂ ਅਖ਼ੀਰ ਤਿੰਨ ਪੈੱਗ ਕਾਮਰੇਡ ਦੀ ਖ਼ੁਰਾਕ ਸਨ! ਮੋਨੀਕਾ ਵੀ ਉਸ ਨਾਲ਼ ਉਤਨੀ ਕੁ ਦਾਰੂ ਹੀ ਪੀਂਦੀ, ਜਿੰਨੀਂ ਕੁ ਕਾਮਰੇਡ ਪੀਂਦਾ! ਉਹ ਗੱਲਾਂ ਬਾਤਾਂ ਅਤੇ ਮਨੋਰੰਜਨ ਕਰਦੇ। ਤਨੋਂ ਮਨੋਂ ਮੋਨੀਕਾ ਵੀ ਕਾਮਰੇਡ ਦੇ ਕਾਫ਼ੀ ਨਜ਼ਦੀਕ ਆ ਚੁੱਕੀ ਸੀ।

-''ਮੋਨੀਕਾ..! ਇਕ ਗੱਲ ਦੱਸ..!'' ਬੈੱਡ ਵਿਚ ਪਿਆ ਕਾਮਰੇਡ ਉਂਗਲ਼ਾਂ ਨਾਲ਼ ਮੋਨੀਕਾ ਦੇ ਵਾਲ਼ਾਂ ਦੀ ਕੰਘੀ ਕਰ ਰਿਹਾ ਸੀ।

-''ਪੁੱਛੋ ਡਾਰਲਿੰਗ..!'' ਕੰਬਲ਼ ਖਿੱਚ ਕੇ ਮੋਨੀਕਾ ਨੇ ਆਪਣੇ ਉਪਰ ਲੈਂਦਿਆਂ ਕਿਹਾ।

-''ਜਿਹੜਾ ਤੂੰ ਧੰਦਾ ਕਰਦੀ ਸੀ, ਇਹਦੇ ਵਿਚ ਤੇਰੀ ਕੋਈ ਮਜਬੂਰੀ ਸੀ ਜਾਂ ਪੈਸੇ ਦੀ ਲਾਲਸਾ..? ਤੇ ਜਾਂ ਫ਼ਿਰ ਸਰੀਰਕ ਭੁੱਖ..?''

ਕਾਮਰੇਡ ਦੇ ਚਿਹਰੇ ਵੱਲ ਤੱਕ ਕੇ ਮੋਨੀਕਾ ਮੁਸਕਰਾ ਪਈ। ਉਸ ਨੇ ਮੂੰਹ ਕਾਮਰੇਡ ਵੱਲ ਕਰ ਲਿਆ।

ਪਰ ਉਸ ਦੀ ਮੁਸਕਾਨ ਵਿਚ ਵੀ ਕੋਈ ਗਹਿਰੀ ਪੀੜ ਉੱਸਲ਼ਵੱਟੇ ਲੈ ਰਹੀ ਸੀ।

-''ਨਾਂ ਤਾਂ ਸਰੀਰਕ ਭੁੱਖ..! ਨਾ ਪੈਸਾ..! ਬੱਸ ਮਜਬੂਰੀ ਹੀ ਕਹਿ ਲਵੋ ਡਾਰਲਿੰਗ..! ਥੋੜ੍ਹੀ ਨਹੀਂ - ਅੰਤਾਂ ਦੀ ਮਜਬੂਰੀ..! ਸਮਝ ਲਓ ਇਸ ਬਿਨਾ ਮੇਰੇ ਕੋਲ਼ ਹੋਰ ਕੋਈ ਚਾਰਾ ਹੀ ਨਹੀਂ ਸੀ..!'' ਤੇ ਮੋਨੀਕਾ ਨੇ ਆਪਣੀ ਆਤਮ ਕਥਾ ਦੱਸਣੀ ਸ਼ੁਰੂ ਕੀਤੀ...!

.....ਅੱਠ ਸਾਲ ਦੀ ਮੋਨਿਕਾ ਆਪਣੇ ਬੈੱਡ ਵਿਚ ਪਈ ਸੀ। ਉਸ ਦੇ ਹੰਝੂ ਵਗ ਕੇ ਉਸ ਦੀਆਂ ਮਾਸੂਮ ਗੱਲ੍ਹਾਂ ਉਪਰ ਹੀ ਸੁੱਕ ਚੁੱਕੇ ਸਨ। ਅਚਾਨਕ ਉਸ ਦਾ ਮਤਰੇਆ ਪਿਉ ਭੂਸਰਿਆ ਅੰਦਰ ਆਇਆ ਅਤੇ ਫ਼ੁੰਕਾਰਾ ਮਾਰ ਕੇ ਉਸ ਨੂੰ ਭੈਅ ਦੇਣ ਲੱਗਿਆ, ''ਇਹ ਆਪਣੀ 'ਸੀਕਰੇਸੀ' ਐ - ਜੇ ਤੂੰ ਕਿਸੇ ਕੋਲ਼ ਆਪਣੀ ਜ਼ੁਬਾਨ ਖੋਲ੍ਹੀ - ਮੈਂ ਤੇਰੀ ਮਾਂ ਨੂੰ ਮਾਰ ਦਿਆਂਗਾ - ਤੇ ਇਸ ਕਾਰੇ

ਲਈ ਹਰ ਕੋਈ ਤੈਨੂੰ ਈ ਦੋਸ਼ੀ ਠਹਿਰਾਊਗਾ...!" ਮਤ੍ਰੇਏ ਬਾਪ ਦਾ ਬੁੱਚੜ ਚਿਹਰਾ ਲਾਟਾਂ ਛੱਡ ਰਿਹਾ ਸੀ!

ਪੋਲੈਂਡ ਮੂਲ ਦੀ ਮੋਨੀਕਾ ਉਦੋਂ ਸਿਰਫ਼ ਅੱਠ ਸਾਲ ਦੀ ਸੀ। ਉਹ ਆਪਣੇ ਮਤ੍ਰੇਏ ਬਾਪ ਦੇ ਚਿਹਰੇ ਤੋਂ ਤ੍ਰਭਕਦੀ ਸੀ। ਉਸ ਦਾ ਬਾਪ ਉਸ ਨਾਲ਼ ਹਮੇਸ਼ਾ ਜਿਸਮਾਨੀ 'ਛੇੜ-ਛਾੜ' ਕਰਦਾ ਰਹਿੰਦਾ..! ਇਹ ਉਸ ਦੇ ਮਤ੍ਰੇਏ ਬਾਪ ਦੀ ਕੋਈ ਪਹਿਲੀ 'ਹਰਕਤ' ਨਹੀਂ ਸੀ। ਉਸ ਦਾ ਮੋਨੀਕਾ ਨਾਲ਼ ਹਰ ਰੋਜ਼ ਦਾ ਹੀ 'ਵਰਤਾਓ' ਸੀ! ਪਰ ਉਸ ਨਾਲ਼ ਇਹ ਦੁਰ-ਵਿਵਹਾਰ ਉਦੋਂ ਹੁੰਦਾ, ਜਦ ਉਸ ਦੀ ਮਾਂ ਆਪਣੇ ਵੱਖਰੇ ਕਮਰੇ ਵਿਚ ਘੂਕ ਸੁੱਤੀ ਹੁੰਦੀ। ਪਹਿਲੀ ਵਾਰ ਮੋਨੀਕਾ ਨਾਲ਼ ਉਸ ਦੇ ਬਾਪ ਵੱਲੋਂ ਉਦੋਂ 'ਛੇੜ-ਛਾੜ' ਕੀਤੀ ਗਈ, ਜਦ ਉਹ ਸਿਰਫ਼ ਸੱਤ ਸਾਲ ਦੀ ਬਾਲੜੀ ਉਮਰ ਵਿਚ ਸੀ।

ਅਸਲ ਗੱਲ ਇਹ ਸੀ ਕਿ ਇਕ ਰਾਤ ਸੁੱਤੀ ਪਈ ਦਾ ਉਸ ਦਾ ਬੈੱਡ ਉਪਰ ਹੀ ਪਿਸ਼ਾਬ ਨਿਕਲ਼ ਗਿਆ। ਉਸ ਦੀ ਮਾਂ ਆਪਣੇ ਬਾਪ ਦਾ ਪਤਾ ਕਰਨ ਗਈ ਹੋਈ ਸੀ। ਉਸ ਦੇ ਬਾਪ ਨੇ ਉਸ ਨੂੰ ਧੋ ਸੁਆਰ ਕੇ ਉਸ ਦੀ 'ਟੋਹ-ਟੁਹਾਈ' ਕੀਤੀ..! ਮੋਨੀਕਾ ਨੂੰ ਕੋਈ ਸਮਝ ਨਹੀਂ ਸੀ। ਉਹ ਤਾਂ ਇਸ ਸਭ ਕਾਸੇ ਨੂੰ ਨੂੰ ਬੈੱਡ ਉਪਰ ਪਿਸ਼ਾਬ ਕਰਨ ਦੀ 'ਸਜ਼ਾ' ਹੀ ਸਮਝ ਰਹੀ ਸੀ! ਉਸ ਤੋਂ ਬਾਅਦ ਮੋਨੀਕਾ ਨੇ ਮਨ ਅੰਦਰ ਹੀ ਕੋਈ ਵੀ ਗਲਤੀ ਨਾ ਕਰਨ ਦਾ ਪ੍ਰਣ ਲਿਆ ਅਤੇ ਕਸਮ ਖਾਧੀ..! ਪਰ 'ਉਹੀ' ਸਜ਼ਾ ਉਸ ਨੂੰ ਵਾਰ-ਵਾਰ ਫ਼ਿਰ ਮਿਲ ਰਹੀ ਸੀ..? ਇਸ ਗੱਲ ਦੀ ਮੋਨੀਕਾ ਨੂੰ ਸਮਝ ਨਹੀਂ ਪੈਂਦੀ ਸੀ!

ਹਫ਼ਤੇ ਵਿਚ ਘੱਟੋ-ਘੱਟ ਇਕ ਵਾਰ ਉਸ ਦਾ ਮਤ੍ਰੇਆ ਬਾਪ ਉਸ ਛੇੜ-ਛਾੜ ਜ਼ਰੂਰ ਕਰਦਾ। ਮੋਨਿਕਾ ਅੱਖਾਂ ਮੀਟ ਕੇ ਉਤਨਾ ਚਿਰ ਚੁੱਪ ਚਾਪ ਸਿਸਕਦੀ ਅਤੇ ਰੋਂਦੀ ਰਹਿੰਦੀ, ਜਿੰਨਾਂ ਚਿਰ ਉਸ ਦਾ ਬਾਪ ਉਸ ਨਾਲ਼ ਛੇੜ ਛਾੜ ਕਰਨੋਂ ਹਟ ਨਾ ਜਾਂਦਾ। ਅਸਲ ਸੱਚਾਈ ਦਾ ਤਾਂ ਮੋਨਿਕਾ ਨੂੰ ਸੈਕੰਡਰੀ ਸਕੂਲ ਵਿਚ ਜਾ ਕੇ ਪਤਾ ਚੱਲਿਆ ਕਿ ਜੋ 'ਸਜ਼ਾ' ਉਸ ਨੂੰ ਨਿਰੰਤਰ ਮਿਲ਼ ਰਹੀ ਸੀ, ਅਸਲ ਵਿਚ ਉਹ 'ਕੀ' ਸੀ...! ਮੋਨਿਕਾ ਦੀ ਸਮੁੱਚੀ ਕਲਾਸ ਨੂੰ 'ਸੈਕਸ ਐਜੂਕੇਸ਼ਨ' ਦਿੱਤੀ ਜਾ ਰਹੀ ਸੀ ਅਤੇ ਨਾਲ਼ ਦੀ ਨਾਲ਼ ਪ੍ਰਮਾਣ ਅਤੇ ਸਬਕ ਵਜੋਂ 'ਫ਼ੋਰ-ਪਲੇਅ' ਦੀ ਵੀਡੀਓ ਫ਼ਿਲਮ ਵੀ ਦਿਖਾਈ ਜਾ ਰਹੀ ਸੀ! ਬਾਪ ਦੀਆਂ ਕਰਤੂਤਾਂ ਅਤੇ ਚੱਲਦੀ ਫ਼ਿਲਮ ਵੱਲ ਦੇਖ ਅਤੇ ਸੋਚ ਕੇ ਮੋਨੀਕਾ ਦੇ ਜ਼ਿਹਨ ਵਿਚ ਸੰਖ ਵੱਜੀ ਜਾ ਰਹੇ ਸਨ। ਹੁਣ ਉਸ ਨੂੰ ਅਸਲ ਸੱਚਾਈ ਦਾ ਪਤਾ ਚੱਲ ਗਿਆ ਸੀ। ਘੋਰ ਨਿਰਾਸ਼ ਹੋਈ ਮੋਨਿਕਾ ਨੇ ਘਰੋਂ ਭੱਜਣ ਦਾ ਮਨ ਬਣਾਇਆ। ਪਰ ਉਹ ਕਿਸੇ ਡਰੋਂ ਘਰੋਂ ਭੱਜ ਵੀ ਨਾ ਸਕੀ। ਉਹ ਸੋਚਦੀ ਸੀ ਕਿ ਕਬੂਤਰ ਦੇ ਅੱਖਾਂ ਮੀਟਣ ਨਾਲ਼ ਬਿੱਲੀ ਮਰ ਨਹੀਂ ਜਾਵੇਗੀ...! ਇਕ ਗੱਲ ਉਹ ਹੋਰ ਸੋਚਦੀ ਸੀ ਕਿ ਅਗਰ ਮੈਂ ਘਰ ਛੱਡ ਕੇ ਦੌੜ ਗਈ ਤਾਂ ਹੋ ਸਕਦਾ ਹੈ ਮੇਰਾ ਦੁਸ਼ਟ ਬਾਪ ਮੇਰੀ ਛੋਟੀ ਭੈਣ ਨਾਲ਼ ਇਹੋ 'ਦੁਰਗਤੀ' ਕਰਨ ਲੱਗ ਪਵੇ..? ਜਾਂ ਮੇਰੀ ਮਾਂ ਨੂੰ ਕੋਈ ਸਰੀਰਕ ਨੁਕਸਾਨ ਪਹੁੰਚਾ ਦੇਵੇ..?

ਜਦ ਮੋਨਿਕਾ ਸੋਲ਼ਾਂ ਸਾਲ ਦੀ ਹੋਈ ਤਾਂ ਇਕ ਵਾਰਦਾਤ ਨਾਲ਼ ਉਹ ਇਤਨਾ ਡਰ ਗਈ ਕਿ ਆਪਣੀ ਮਾਂ ਨੂੰ ਦੱਸਣ ਲਈ ਮਜਬੂਰ ਹੋ ਗਈ। ਇਕ ਦਿਨ ਜਦ ਉਸ ਦੇ ਬਾਪ ਨੇ ਉਸ ਦੀ 'ਟੋਹ-ਟੁਹਾਈ' ਸ਼ੁਰੂ ਕੀਤੀ ਤਾਂ ਉਸ ਨੇ ਉਸ ਨੂੰ ਇਸ ਹਰਕਤ ਤੋਂ ਸਖ਼ਤੀ ਨਾਲ਼ ਰੋਕਿਆ। ਜ਼ਾਹਿਰਾ ਤੌਰ 'ਤੇ ਮੋਨਿਕਾ ਵੱਲੋਂ ਇਹ ਪਹਿਲਾ 'ਵਿਰੋਧ' ਸੀ, ਪਹਿਲੀ ਰੋਕ-ਟੋਕ ਸੀ! ਇਸ ਰੋਕ ਟੋਕ ਤੋਂ ਉਸ ਦਾ ਬਾਪ ਇਤਨਾ ਕਰੋਧੀ ਹੋ ਗਿਆ ਕਿ ਉਸ ਨੇ ਮੋਨਿਕਾ ਨੂੰ ਗਲ਼ ਤੋਂ ਫ਼ੜ ਕੇ ਬੜੀ ਬੇਰਹਿਮੀ ਨਾਲ਼ ਕੰਧ ਵਿਚ ਮਾਰਿਆ ਅਤੇ ਚੀਕ ਕੇ ਬੋਲਿਆ, ''ਹਰਾਮਜ਼ਾਦੀਏ..! ਅਗਰ ਤੂੰ ਮੈਨੂੰ ਮੁੜ ਕੇ ਰੋਕਿਆ ਤਾਂ ਮੈਂ ਤੇਰੀ ਮਾਂ ਨੂੰ ਖ਼ਤਮ ਕਰ ਦਿਆਂਗਾ..!'' ਉਹ ਮੋਨਿਕਾ ਨੂੰ ਇਤਨਾ ਖ਼ੂੰਖ਼ਾਰ ਜਾਪਿਆ, ਉਸ ਨੇ ਸੋਚਿਆ ਕਿ ਅਗਰ ਇਹ ਗੱਲ ਆਪਣੀ ਮਾਂ ਨੂੰ ਨਾ ਦੱਸੀ ਤਾਂ ਉਸ ਦੀ ਜਾਨ ਖ਼ਤਰੇ ਵਿਚ ਹੋ ਸਕਦੀ ਹੈ..! ਇਸ ਪਾਪੀ ਦਾ ਕੀ ਪਤਾ..? ਰਾਤ ਨੂੰ ਪਈ ਦਾ ਗਲ਼ ਹੀ ਘੁੱਟ ਦੇਵੇ..? ਜਾਂ ਕੋਈ ਚਾਕੂ ਛੁਰਾ ਹੀ ਮਾਰ ਦੇਵੇ..? ਪਿੱਛੋਂ ਪਛਤਾਉਣ ਨਾਲ਼ ਕੀ ਬਣੂੰ...? ਝੁਰਨ ਦਾ ਕੀ ਫ਼ਾਇਦਾ ਹੋਊ..? ਹੁਣ ਮੋਨਿਕਾ ਦੀ ਉਮਰ ਵੀ ਸੋਚਣ ਅਤੇ ਸਮਝਣ ਵਾਲ਼ੀ ਹੋ ਗਈ ਸੀ। ਕੋਈ ਸ਼ੱਕ ਨਹੀਂ ਕਿ ਮੋਨਿਕਾ ਆਪਣੀ ਮਾਂ ਨੂੰ ਅਥਾਹ ਪਿਆਰ ਕਰਦੀ ਸੀ। ਉਸ ਦਾ ਪਿਉ ਉਸ ਨੂੰ ਧਮਕੀਆਂ ਦੇ ਕੇ ਉਸ ਦੀ ਚੁੱਪ ਜਿੱਤਣ ਵਿਚ ਸਫ਼ਲ ਰਿਹਾ। ਚਾਹੇ ਉਹ ਜਿੱਤ ਥੋੜ੍ਹੇ ਸਮੇਂ ਦੀ ਹੀ ਸੀ..!

ਕਿਸ਼ਤ 26

ਮੋਨਿਕਾ ਦੀ ਜ਼ਿੰਦਗੀ ਵਿਚ ਵੱਡਾ ਬਦਲਾਓ ਅਤੇ ਤਬਦੀਲੀ ਉਦੋਂ ਆਈ, ਜਦ ਉਹ ਸਤਾਰਾਂ ਸਾਲ ਦੀ ਹੋ ਗਈ ਅਤੇ ਉਸ ਨੂੰ ਇਕ ਦੋਸਤ ਮਿਲ਼ ਗਿਆ। ਦੋਸਤ ਮਿਲਣ ਦਾ ਪਹਿਲਾ ਚੰਗਾ ਸਿੱਟਾ ਇਹ ਨਿਕਲ਼ਿਆ ਕਿ ਉਸ ਦੇ ਚੁਸਤ-ਚਲਾਕ ਬਾਪ ਨੇ ਉਸ ਨਾਲ਼ ਛੇੜ-ਛਾੜ ਦਾ ਸਿਲਸਲਾ ਬੰਦ ਕਰ ਦਿੱਤਾ। ਉਸ ਨੇ ਆਪਣੇ ਆਪ ਨੂੰ 'ਸੁਖ਼ਾਲਾਂ' ਅਤੇ 'ਅਜ਼ਾਦ' ਮਹਿਸੂਸ ਕੀਤਾ। ਥੋੜ੍ਹੇ ਅਰਸੇ ਬਾਅਦ ਮੋਨਿਕਾ ਨੂੰ ਉਸ ਦਾ ਪਹਿਲਾ ਮਿੱਤਰ ਤਾਂ ਛੱਡ ਗਿਆ। ਪਰ ਜਲਦੀ ਹੀ ਉਸ ਨੂੰ ਇਕ ਇੱਕੀ ਕੁ ਸਾਲ ਦਾ ਇਕ ਹੋਰ ਦੋਸਤ ਸਟੀਵਨ ਮਿਲ਼ ਗਿਆ। ਸਟੀਵਨ ਕਿਸੇ ਫ਼ਾਈਵ ਸਟਾਰ ਹੋਟਲ ਵਿਚ 'ਸ਼ੈੱਫ਼' ਸੀ! ਉਹ ਮੋਨਿਕਾ ਨੂੰ ਬੜਾ ਇਮਾਨਦਾਰ ਅਤੇ ਸੱਚਾ ਸੁੱਚਾ ਲੱਗਿਆ। ਦੋ ਕੁ ਹਫ਼ਤੇ ਬਾਅਦ ਇਕ ਰਾਤ ਮੋਨਿਕਾ ਉਸ ਨਾਲ਼ ਪਈ ਅਚਾਨਕ ਫ਼ੁੱਟ-ਫ਼ੁੱਟ ਕੇ ਰੋ ਪਈ ਅਤੇ ਸਾਰਾ ਬ੍ਰਿਤਾਂਤ

ਉਸ ਅੱਗੇ ਉਜਾਗਰ ਕਰ ਦਿੱਤਾ। ਸੁਣ ਕੇ ਸਟੀਵਨ ਸੁੰਨ ਹੋ ਗਿਆ। ਪਰ ਬੇਵੱਸੀ ਵਿਚ ਉਸ ਨੂੰ ਬੱਚਿਆਂ ਵਾਂਗ ਥਾਪੜਦਾ ਰਿਹਾ। ਮੋਨਿਕਾ ਨੂੰ ਧਰਵਾਸ ਅਤੇ ਹੱਲਾਸ਼ੇਰੀ ਦਿੰਦੇ ਸਟੀਵਨ ਨੇ ਇਹ ਗੱਲ ਉਸ ਦੀ ਮਾਂ ਨੂੰ ਦੱਸਣ ਲਈ ਜੋਰ ਪਾਇਆ।

-''ਨਹੀਂ ਸਟੀਵਨ..! ਮੈਨੂੰ ਪਤੈ ਮੰਮ ਉਸ ਕੁੱਤੇ ਨੂੰ ਬਹੁਤ ਪਿਆਰ ਕਰਦੀ ਐ - ਜੇ ਮੈਂ ਇਹ ਸਾਰਾ ਕੁਛ ਦੱਸ ਦਿੱਤਾ ਤਾਂ ਮੰਮ ਦਾ ਘਰ ਉੱਜੜ ਜਾਵੇਗਾ ਤੇ ਉਹ ਤਬਾਹ ਹੋ ਜਾਵੇਗੀ..! ਉਸ ਨੇ ਅੱਗੇ ਈ ਬਥੇਰੇ ਦੁੱਖ ਦੇਖੇ ਐ..!'' ਮੋਨਿਕਾ ਨੇ ਫ਼ਿਰ ਵੀ ਮਾਂ ਦਾ ਭਲਾ ਹੀ ਸੋਚਿਆ।

-''ਭੱਠ ਪਿਆ ਸੋਨਾਂ ਜਿਹੜਾ ਕੰਨਾਂ ਨੂੰ ਖਾਵੇ..! ਕੀ ਥੁੜਿਆ ਪਿਐ ਐਹੋ ਜਿਹੇ ਸੜੇ ਵੇ ਬੰਦੇ ਬਿਨਾਂ..? ਜਿੰਨੀਆਂ ਮਰਜੀ ਮੂੰਹ 'ਚ ਚੁੰਘਣੀਆਂ ਦੇਈ ਜਾਈਏ - ਸੱਪਾਂ ਦੇ ਪੁੱਤ ਕਦੇ ਮਿੱਤਰ ਨਹੀਂ ਬਣਦੇ ਹੁੰਦੇ ਮੋਨਿਕਾ..! ਉਹ ਆਖਰ ਨੂੰ ਆਪਣਾ ਡੰਗ ਈ ਚਲਾਉਂਦੇ ਨੇ - ਤੇਰੀ ਮੰਮ ਈ ਉਸ ਨੂੰ ਪ੍ਰੇਮ ਕਰਦੀ ਐ ਨ੍ਹਾਂ..? ਉਹ ਤੇਰੀ ਮੰਮ ਨੂੰ ਜਮਾਂ ਪ੍ਰੇਮ ਨਹੀਂ ਕਰਦਾ - ਮੈਂ ਲਿਖ ਕੇ ਦੇਣ ਨੂੰ ਤਿਆਰ ਐਂ..! ਜੇ ਉਹ ਤੇਰੀ ਮੰਮ ਨੂੰ ਪਿਆਰ ਕਰਦਾ ਹੁੰਦਾ - ਤਾਂ ਉਹ ਤੇਰੀ ਮੰਮ ਦੇ ਬੱਚਿਆਂ ਨਾਲ਼ ਐਹੋ ਜਿਆ ਗੰਦਾ ਵਰਤਾਓ ਨਾ ਕਰਦਾ - ਜਿਹੜਾ ਉਸ ਨੇ ਤੇਰੇ ਨਾਲ਼ ਕੀਤੈ..! ਜੇ ਕੱਲ੍ਹ ਨੂੰ ਉਸ ਨੇ ਇਹੋ ਕੁਕਰਮ ਤੇਰੀ ਨਿੱਕੀ ਭੈਣ ਨਾਲ਼ ਸ਼ੁਰੂ ਕਰ ਦਿੱਤਾ, ਫ਼ੇਰ..? ਐਹੋ ਜਿਹੀਆਂ ਘਟਨਾਵਾਂ ਕਦੇ ਗੁੱਝੀਆਂ ਨਹੀਂ ਰਹਿੰਦੀਆਂ ਮੋਨਿਕਾ..! ਸੱਚ ਨੇ ਇਕ ਨਾ ਇਕ ਦਿਨ ਬਾਹਰ ਆਉਣਾ ਈ ਆਉਣੈਂ..! ਸੱਚ ਕੌੜਾ ਜ਼ਰੂਰ ਹੁੰਦੈ - ਪਰ ਕਦੇ ਨਾ ਕਦੇ ਆਪਣਾ ਅਸਲੀ ਚਿਹਰਾ ਪ੍ਰਤੱਖ ਦਿਖਾਉਂਦੈ..! ਜੇ ਤੂੰ ਆਪ ਖ਼ੁਦ ਆਪਣੀ ਮੰਮ ਨੂੰ ਨਾ ਦੱਸੇਂਗੀ ਤਾਂ ਹੋ ਸਕਦੈ ਉਹ ਸੋਚੇ ਬਈ ਸ਼ਾਇਦ ਤੂੰ ਆਪ ਇਹ ਕੁਛ ਚਾਹੁੰਦੀ ਸੀ..! ਗੱਲ ਫ਼ੇਰ ਉਲਟੀ ਪਊ- ਕਸੂਰ ਫ਼ਿਰ ਵੀ ਤੇਰਾ ਨਿੱਕਲੂ..!''

-''ਪਰ ਮੰਮ ਮੇਰਾ ਇਤਬਾਰ ਕਰੂ ਵੀ ਜਾਂ ਨਹੀਂ, ਇਹਦੀ ਕੀ ਗਰੰਟੀ ਐ..?'' ਮੋਨਿਕਾ ਰੋ ਪਈ।

-''ਤੇਰੀ ਮੰਮ ਇਤਬਾਰ ਕਰੇ ਚਾਹੇ ਨਾ ਕਰੇ..! ਪਰ ਉਹ ਸੁਚੇਤ ਜਰੂਰ ਹੋਜੂਗੀ..! ਕਈ ਵਾਰ ਦੁੱਖ ਨਵਿਰਤ ਕਰਨ ਲਈ - ਫ਼ੋੜੇ ਦਾ ਆਪ੍ਰੇਸ਼ਨ ਕਰਨਾ ਪੈਂਦੈ..! ਨਹੀਂ ਉਹ ਨਾਸੂਰ ਬਣ ਜਾਂਦੈ ਮੋਨਿਕਾ..! ਤੂੰ ਇਕ ਵਾਰ ਸੱਚਾਈ ਦੱਸ ਕੇ ਸੁਰਖ਼ਰੂ ਹੋ - ਘੱਟੋ ਘੱਟ ਤੇਰੇ ਮਨ ਦਾ ਬੋਝ ਹਲਕਾ ਹੋ ਜਾਵੇਗਾ..!'' ਤੇ ਸਟੀਵਨ ਦੇ ਸਮਝਾਉਣ 'ਤੇ ਮੋਨਿਕਾ ਨੇ ਸਾਰਾ ਕੁਝ ਬਿਨਾ ਕਿਸੇ ਭੂਮਿਕਾ ਤੋਂ ਆਪਣੀ ਮਾਂ ਦੇ ਅੱਗੇ ਜਾ ਰੱਖਿਆ।

ਸੁਣ ਕੇ ਉਸ ਦੀ ਮਾਂ ਬੇਹੋਸ਼ ਹੋਣ ਵਾਲ਼ੀ ਹੋ ਗਈ! ਜਿਸ ਬੰਦੇ ਨੂੰ ਮੈਂ ਪ੍ਰੇਮ ਕੀਤਾ, ਉਹ ਐਡਾ ਹਰਾਮਜ਼ਾਦਾ ਨਿਕਲ਼ਿਆ ਕਿ ਮੇਰੀ ਧੀ ਨਾਲ਼ ਹੀ ਜਿਸਮਾਨੀ ਛੇੜ-ਛਾੜ ਕਰਨ ਲੱਗ ਪਿਆ...? ਮੋਨਿਕਾ ਨੂੰ ਤਾਂ ਡਰ ਸੀ ਕਿ ਪਤਾ ਨਹੀਂ ਉਸ ਦੀ ਮਾਂ ਉਸ 'ਤੇ ਵਿਸ਼ਵਾਸ ਕਰੇਗੀ..? ਜਾਂ ਨਹੀਂ

ਕਰੇਗੀ..? ਪਰ ਮੋਨਿਕਾ ਦੀ ਮਾਂ ਨੇ ਧਾਹ ਕੇ ਮੋਨਿਕਾ ਨੂੰ ਗਲਵਕੜੀ ਪਾ ਲਈ ਅਤੇ ਰੋਣ ਲੱਗ ਪਈ।

-"ਜੇ ਮੈਂ ਆਪਣੇ ਤਲਾਕ ਤੋਂ ਬਾਅਦ ਦੂਜਾ ਖ਼ਸਮ ਨਾ ਕਰਦੀ - ਤਾਂ ਤੈਨੂੰ ਆਹ ਦਿਨ ਕਦੇ ਵੀ ਨਾ ਦੇਖਣੇ ਪੈਂਦੇ ਮੇਰੀ ਧੀ..!" ਉਹ ਵਾਰ ਵਾਰ ਮੋਨਿਕਾ ਤੋਂ 'ਮੁਆਫ਼ੀ' ਮੰਗੀ ਜਾ ਰਹੀ ਸੀ।

-"ਇਸ ਵਿਚ ਤੇਰਾ ਤਾਂ ਕੋਈ ਕਸੂਰ ਨਹੀਂ ਮਾਂ..! ਨਿੱਕੇ ਨਿੱਕੇ ਬੱਚੇ ਪਾਲਣ ਲਈ ਤੈਨੂੰ ਕਿਸੇ ਸਹਾਰੇ ਦੀ - ਕਿਸੇ ਮਰਦ ਦੀ ਜ਼ਰੂਰਤ ਸੀ..! 'ਕੱਲੀ ਔਰਤ ਨੂੰ ਮਰਦ ਬਿਨਾਂ ਛੋਟੇ ਛੋਟੇ ਬੱਚੇ ਪਾਲਣੇਂ ਕਿੰਨੇਂ ਔਖੇ ਐ..! ਇਹਦੇ ਵਿਚ ਤੇਰਾ ਕੋਈ ਦੋਸ਼ ਨਹੀਂ..!" ਆਖ ਕੇ ਮੋਨਿਕਾ ਨੇ ਆਪਣੀ ਮਾਂ ਦੇ ਮਨ ਦਾ ਮਣਾਂ ਮੂੰਹੀਂ ਬੋਝ ਹਲਕਾ ਕਰ ਸੁੱਟਿਆ।

ਜਦ ਮੋਨਿਕਾ ਦਾ ਬਾਪ ਘਰ ਆਇਆ ਤਾਂ ਮੋਨਿਕਾ ਦੀ ਮਾਂ ਸ਼ੀਹਣੀਂ ਵਾਂਗ ਬਿਫ਼ਰੀ ਉਸ ਦੇ ਸਾਹਮਣੇ ਜਾ ਖੜ੍ਹੀ।

ਉਸ ਦੀਆਂ ਅੱਖਾਂ ਵਿਚੋਂ ਰੱਤ ਚੋਂਦੀ ਸੀ।

-"ਹਰਾਮਖੋਰਾ..! ਤੂੰ ਮੇਰੀ ਬੱਚੀ ਨਾਲ਼ ਨਜਾਇਜ ਹਰਕਤਾਂ ਕਰੇਂ..? ਦਫ਼ਾ ਹੋਜਾ ਮੇਰੇ ਘਰੋਂ ਹਰਾਮੀਆਂ..! ਮੁੜ ਕੇ ਮੈਨੂੰ ਆਪਣੀ ਮਨਹੂਸ ਸ਼ਕਲ ਨਾ ਦਿਖਾਈਂ - ਨਹੀਂ ਤਾਂ ਮੈਂ ਤੈਨੂੰ ਚੋਫ਼ਾੜ ਕਰ ਕੇ ਖਾਜੂੰਗੀ..!" ਉਸ ਨੇ ਪੂਰਾ ਤਾਣ ਲਾ ਕੇ ਆਖਿਆ ਸੀ। ਉਸ ਦੇ ਪਿੱਛੇ ਸਟੀਵਨ ਕੰਧ ਬਣਿਆਂ ਮਾਰਖੋਰੀਆਂ ਨਜ਼ਰਾਂ ਨਾਲ਼ ਝਾਕ ਰਿਹਾ ਸੀ।

ਉਸ ਦਿਨ ਤਾਂ ਉਹ ਨਾ ਗਿਆ। ਪਰ ਅਗਲੇ ਦਿਨ ਉਸ ਨੇ ਆਪਣਾ ਬੋਰੀਆ ਬਿਸਤਰਾ ਬੰਨ੍ਹਿਆਂ ਅਤੇ 'ਦਫ਼ਾ' ਹੋ ਗਿਆ।

ਮੋਨਿਕਾ ਦੀ ਮਾਂ ਅਤੇ ਸਟੀਵਨ ਉਸ ਨੂੰ 'ਇੰਨਟੈਨਸਿਵ ਕੌਂਸੈਲਿੰਗ' ਕੋਲ਼ ਲੈ ਗਏ ਅਤੇ ਉਹਨਾਂ ਨੇ ਉਸ ਨੂੰ ਪੁਲੀਸ ਕੋਲ਼ ਭੇਜ ਦਿੱਤਾ।

ਪੁਲੀਸ ਨੇ ਉਸ ਦੇ ਬਿਆਨ ਲੈਣੇ ਸ਼ੁਰੂ ਕਰ ਦਿੱਤੇ। ਪਰ ਮੋਨਿਕਾ ਦਾ ਅੰਦਰ ਲਹੂ ਲੁਹਾਣ ਹੋਇਆ ਪਿਆ ਸੀ। ਉਹ ਆਪਣੇ 'ਤੇ ਬੀਤਿਆ ਸਮਾਂ ਮੂੰਹੋਂ ਦੁਹਰਾਉਣਾ ਨਹੀਂ ਚਾਹੁੰਦੀ ਸੀ। ਪਰ ਹਰ ਗੱਲ ਉਸ ਨੂੰ ਵਾਰ ਵਾਰ ਦੁਹਰਾਉਣੀ ਪੈ ਰਹੀ ਸੀ!

ਪਰ ਪੁਲੀਸ ਅਫ਼ਸਰ ਦੀ ਇਕ ਗੱਲ ਨੇ ਉਸ ਨੂੰ ਹੌਂਸਲਾ ਦਿੱਤਾ।

-"ਮੋਨਿਕਾ..! ਅਗਰ ਤੂੰ ਆਪਣੇ ਡਰਪੋਕਪੁਣੇਂ ਕਰਕੇ ਬਿਆਨ ਨਾ ਦਿੱਤੇ - ਤਾਂ ਉਹ ਦੁਸ਼ਟ ਬਚ ਜਾਵੇਗਾ, ਜਿਸ ਨੇ ਤੇਰੀ ਜ਼ਿੰਦਗੀ ਨਰਕ ਬਣਾਈ! ਕੁੱਤੇ ਦੇ ਮੂੰਹ ਲਹੂ ਲੱਗਿਆ ਮਾੜਾ ਈ ਮਾੜਾ

ਹੁੰਦੈ! ਮੂੰਹ ਪਿਆ ਕਰਕੇ ਉਹ ਇਹੀ ਹਰਕਤ ਕਿਸੇ ਹੋਰ ਕੁੜੀ ਨਾਲ਼ ਕਰੂ..! ਤੇਰੇ ਵਾਲ਼ਾ ਦਸੌਂਟਾ ਈ ਉਹਦੇ ਨਾਲ਼ ਬੀਤੂ - ਉਹ ਤੂੰ ਜਰਲੇਂਗੀ..?" ਤੇ ਮੋਨਿਕਾ ਨੇ ਬਿਆਨ ਦੇਣੇ ਮੰਨ ਲਏ।

-"ਮੋਨਿਕਾ ਜਿੰਨਾਂ ਚਿਰ ਤੂੰ ਸਾਡੀ ਕਾਰਵਾਈ ਵਿਚ ਸਾਨੂੰ ਸਹਿਯੋਗ ਨਹੀਂ ਦੇਵੇਂਗੀ - ਅਸੀਂ ਕਾਰਵਾਈ ਅੱਗੇ ਨਹੀਂ ਤੋਰ ਸਕਾਂਗੇ! ਸੋ ਸਾਨੂੰ ਤੇਰੇ ਸਹਿਯੋਗ ਅਤੇ ਮੱਦਦ ਦੀ ਅਤੀ ਅੰਤ ਲੋੜ ਐ..!"

ਸੁਆਲ ਜਵਾਬ ਹੋਏ ਅਤੇ ਪੁਲੀਸ ਨੇ ਸਾਰੀ ਰਿਪੋਰਟ ਤਿਆਰ ਕਰ ਲਈ। ਪੁਲੀਸ ਦੇ ਪ੍ਰਸ਼ਨਾਂ ਦਾ ਉੱਤਰ ਦੇਣਾ ਮੋਨਿਕਾ ਲਈ ਅੱਤ ਜ਼ੋਖ਼ਮ ਭਰਿਆ ਸੀ। ਇਹ ਕਾਰਵਾਈ ਉਸ ਲਈ ਸਭ ਤੋਂ ਦੁਖਦਾਈ ਸੀ। ਪੁਲੀਸ ਦੇ ਹਰ ਸੁਆਲ ਦਾ ਉੱਤਰ ਦੇਣਾ ਜਿਤਨਾ ਕਾਨੂੰਨੀ ਕਾਰਵਾਈ ਲਈ ਜ਼ਰੂਰੀ ਸੀ, ਮੋਨਿਕਾ ਲਈ ਉਤਨਾ ਹੀ ਦਰਦ ਭਰਿਆ ਸੀ। ਬਿਆਨ ਦਿੰਦੀ ਮੋਨਿਕਾ ਦੇ ਦਿਲ ਦੇ ਨਾਸੂਰ ਪਤਾ ਨਹੀਂ ਕਿੰਨੀ ਵਾਰ ਉੱਚੜੇ ਸਨ ਅਤੇ ਆਤਮਾ ਨੁੱਚੜੀ ਜਾ ਰਹੀ ਸੀ! ਪਰ ਆਤਮਿਕ ਪੱਖੋਂ ਕੁਰਾਹੁੰਦੀ ਮੋਨਿਕਾ ਨੇ ਹਿੱਕ 'ਤੇ ਪੱਥਰ ਧਰ ਕੇ ਸਾਰੀ ਕਾਰਵਾਈ ਪੂਰੀ ਕਰਵਾ ਦਿੱਤੀ ਸੀ।

ਇਕ ਹਫ਼ਤੇ ਬਾਅਦ ਮੋਨਿਕਾ ਦਾ ਮਤ੍ਰੇਆ ਬਾਪ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ 'ਇੰਡੇਸੈਂਟ ਅਸਾਲਟ' ਦਾ ਚਾਰਜ ਲਾ ਕੇ ਜੇਲ੍ਹ ਭੇਜ ਦਿੱਤਾ ਗਿਆ।

ਜਦ ਕੇਸ ਅਦਾਲਤ ਵਿਚ ਚੱਲਿਆ ਤਾਂ ਮੋਨਿਕਾ ਨੂੰ ਉਹੀ ਬ੍ਰਿਤਾਂਤ ਵਾਰ ਵਾਰ ਜੱਜ ਅਤੇ ਵਕੀਲਾਂ ਸਾਹਮਣੇਂ ਮੂੰਹ ਜ਼ੁਬਾਨੀ ਦੁਹਰਾਉਣਾ ਪੈਂਦਾ। ਗਵਾਹੀ ਦੇਣੀਂ ਪੈਂਦੀ। ਵਾਰ ਵਾਰ ਉਹੀ ਅਸ਼ਲੀਲ ਗੱਲਾਂ ਦਾ ਦੁਹਰਾਓ..! ਨਿਰਲੱਜ ਗੱਲਾਂ..! ਮੋਨਿਕਾ ਨੂੰ ਬਚਾਓ ਪੱਖ ਦੇ ਵਕੀਲਾਂ ਵੱਲੋਂ ਅਦਾਲਤ ਵਿਚ ਸਿਰਫ਼ ਨੰਗਾ ਹੀ ਨਹੀਂ ਕੀਤਾ ਜਾਂਦਾ ਸੀ, ਨਹੀਂ ਹੋਰ ਕਸਰ ਕੋਈ ਨਹੀਂ ਬਾਕੀ ਛੱਡੀ ਜਾਂਦੀ ਸੀ! ਇਹ ਸਾਰਾ ਕੁਝ ਮੋਨਿਕਾ ਲਈ ਅਸਹਿ ਹੋ ਗਿਆ ਅਤੇ ਉਹ ਬੁਰੀ ਤਰ੍ਹਾਂ ਨਾਲ਼ 'ਡਿਪਰੈਸ਼ਨ' ਦਾ ਸ਼ਿਕਾਰ ਹੋ ਗਈ। ਕਈ ਵਾਰ ਉਸ ਦਾ ਡਿਪਰੈਸ਼ਨ ਬੜੀ ਖ਼ਤਰਨਾਕ ਅਵੱਸਥਾ ਵਿਚ ਪਹੁੰਚ ਜਾਂਦਾ ਅਤੇ ਉਹ ਕੰਬਦੀ ਕੰਬਦੀ ਡਿੱਗ ਪੈਂਦੀ ਅਤੇ ਬੇਹੋਸ਼ ਹੋ ਜਾਂਦੀ! ਰਾਤ ਨੂੰ ਉਸ ਨੂੰ ਡਰਾਉਣੇ ਅਤੇ ਭਿਆਨਕ ਸੁਪਨੇ ਆਉਂਦੇ। ਦਿਨ ਵਿਚ ਤਿੰਨ-ਤਿੰਨ ਵਾਰ ਦੁਆਈ ਲੈਣੀਂ ਪੈਂਦੀ, ਜਿਸ ਨਾਲ਼ ਉਹ 'ਘਾਊਂ-ਮਾਊਂ' ਜਿਹੀ ਹੋਈ ਰਹਿੰਦੀ!

ਸਿਰਫ਼ ਸਟੀਵਨ ਅਤੇ ਮੋਨਿਕਾ ਦੇ ਆਪਣੇ ਪ੍ਰੀਵਾਰ ਦੇ ਪਿਆਰ, ਦਿਲਾਸੇ ਅਤੇ ਹੌਂਸਲੇ ਆਸਰੇ ਉਸ ਦੀ ਜ਼ਿੰਦਗੀ ਦਾ ਤੋਰਾ ਤੁਰਦਾ ਰਿਹਾ ਸੀ। ਉਸ ਦਾ ਜਿਉਣਾ ਮੁਹਾਲ ਹੋਇਆ ਪਿਆ ਸੀ।

ਜਦ ਜੱਜ ਨੇ ਉਸ ਦੇ ਬਾਪ ਨੂੰ ਸੱਤ ਸਾਲ ਦੀ ਸਜ਼ਾ ਸੁਣਾਈ ਤਾਂ ਮੋਨਿਕਾ ਅਦਾਲਤ ਵਿਚ ਹੀ ਰੱਜ ਕੇ ਰੋਈ।

ਉਸ ਦੇ ਬਾਪ ਨੂੰ ਇਸ ਸਜ਼ਾ ਤੋਂ ਇਲਾਵਾ ਜ਼ਿੰਦਗੀ ਭਰ ਲਈ ਜਿਸਮਾਨੀ ਛੇੜ-ਛਾੜ ਵਾਲ਼ੇ ਅਪਰਾਧੀਆਂ ਦੀ ਲਿਸਟ ਉਪਰ ਚਾੜ੍ਹ ਦਿੱਤਾ ਗਿਆ।

ਉਸ ਤੋਂ ਬਾਅਦ ਮੋਨਿਕਾ ਅਤੇ ਸਟੀਵਨ ਦਾ ਵਿਆਹ ਹੋ ਗਿਆ।

ਹੁਣ ਮੋਨਿਕਾ ਕੁਝ ਸੰਭਲ਼ ਚੁੱਕੀ ਸੀ।

ਤਿੰਨ ਸਾਲਾਂ ਦੌਰਾਨ ਮੋਨਿਕਾ ਦੇ ਤਿੰਨ ਬੱਚੇ ਹੋਏ। ਦੋ ਮੁੰਡੇ ਅਤੇ ਇਕ ਕੁੜੀ! ਉਸ ਦੀ ਬਦਕਿਸਮਤੀ ਇਹ ਰਹੀ ਕਿ ਉਸ ਦਾ ਵਿਆਹ ਵੀ ਲੰਬਾ ਸਮਾਂ ਨਾ ਚੱਲ ਸਕਿਆ ਅਤੇ ਸਟੀਵਨ ਨਾਲ਼ ਤਲਾਕ ਹੋ ਗਿਆ।

-"ਪਰ ਤੂੰ ਪੋਲੈਂਡ ਤੋਂ ਇੰਗਲੈਂਡ ਕਿਵੇਂ ਪਹੁੰਚੀ...?" ਹਾਉਕੇ ਭਰਦੀ ਮੋਨਿਕਾ ਦੇ ਵਾਲ਼ਾਂ ਵਿਚ ਕਾਮਰੇਡ ਨੇ ਹੱਥ ਫ਼ੇਰਦਿਆਂ ਪੁੱਛਿਆ। ਉਸ ਦੀ ਦਰਦ ਭਰੀ ਕਹਾਣੀ ਸੁਣ ਕੇ ਕਾਮਰੇਡ ਦਾ ਹਿਰਦਾ ਵੀ ਛਲਣੀਂ ਹੋਇਆ ਪਿਆ ਸੀ।

-"ਇਹ ਤਾਂ ਸੀ ਮੇਰੇ ਬਚਪਨ ਤੇ ਜੁਆਨੀ ਦੀ ਕਹਾਣੀ..! ਮੇਰੀ ਅਗਲੀ ਕਹਾਣੀ ਐਦੂੰ ਵੀ ਵੱਧ ਭਿਆਨਕ ਐ..!" ਮੋਨੀਕਾ ਬੋਲੀ।

.....ਜੋ ਕੁਝ ਅੱਜ ਮੋਨਿਕਾ ਕੋਲ਼ ਸੀ, ਉਹ ਸੀ ਇਕ ਪੁਰਾਣੀਂ ਤਸਵੀਰ! ਜੋ ਉਸ ਦੇ ਗੰਦੇ ਮੰਦੇ ਕਮਰੇ ਦੀ ਕੰਧ 'ਤੇ ਟੰਗੀ ਹੋਈ ਸੀ। ਜਦ ਵੀ ਕਦੇ ਉਹ ਦਰਦਾਂ ਲੱਦੀ ਨਿਰਾਸ਼ ਹੋ ਕੇ ਉਦਾਸੀ ਦੇ ਸਾਗਰ ਵਿਚ ਡਿੱਗਦੀ ਤਾਂ ਉਸ ਤਸਵੀਰ ਨੂੰ ਦੇਖ ਲੈਂਦੀ! ਇਹ ਤਸਵੀਰ ਦੇਖ ਕੇ ਉਸ ਨੂੰ ਇਕ ਅਜੀਬ ਜਿਹਾ ਸਕੂਨ ਮਿਲ਼ਦਾ ਅਤੇ ਆਤਮਾਂ ਸੁਰਖ਼ਰੂ ਜਿਹੀ ਹੋ ਜਾਂਦੀ। ਤਸਵੀਰ ਵਿਚ ਬਾਹਰ ਬਾਹਰ ਹਰੇ-ਭਰੇ ਖੇਤਾਂ ਵਿਚ ਇਕ ਲੱਕੜ ਦਾ ਨਿੱਕਾ ਜਿਹਾ ਘਰ ਸੀ। ਜਿਸ ਦੀ ਚਿਮਨੀ ਵਿਚੋਂ ਭਾਫ਼ ਉਠ ਰਹੀ ਸੀ। ਇਸ ਘਰ ਦੇ ਉਪਰ ਸੀ ਖੁੱਲ੍ਹਾ ਅਤੇ ਨੀਲਾ ਅਸਮਾਨ! ਦ੍ਰਿਸ਼ ਬੜਾ ਮਨਮੋਹਣਾ ਸੀ! ਜ਼ਿੰਦਗੀ ਵਿਚ ਉਸ ਦੀ ਇੱਕੋ-ਇੱਕ ਰੀਝ ਸੀ ਕਿ ਕਦੇ ਨਾ ਕਦੇ ਉਹ ਆਪਣੇ ਤਿੰਨ ਬੱਚਿਆਂ ਸਮੇਤ ਇਸ ਘਰ ਵਿਚ ਵਸੇਗੀ। ਚਾਹੇ ਆਪਣੇ ਬੱਚੇ ਉਸ ਨੇ ਲੰਬੇ ਅਰਸੇ ਤੋਂ ਨਹੀਂ ਦੇਖੇ ਸਨ, ਪਰ ਉਸ ਨੂੰ ਅਹਿਸਾਸ ਸੀ ਕਿ ਉਸ ਦੇ ਬੱਚੇ ਜੁਆਨ ਹੁੰਦੇ ਆ ਰਹੇ ਸਨ। ਉਹ ਆਪਣੇ ਬੱਚਿਆਂ ਲਈ ਤੜਫ਼ਦੀ! ਉਸ ਦਾ ਵੱਡਾ ਲੜਕਾ ਤਾਂ ਹੁਣ ਸੋਲ਼ਾਂ ਸਾਲ ਦਾ ਹੋ ਗਿਆ ਸੀ, ਉਸ ਤੋਂ ਛੋਟਾ ਚੌਦਾਂ ਸਾਲ ਦਾ ਅਤੇ ਕੁੜੀ ਤੇਰਾਂ ਸਾਲ ਦੀ ਹੋ ਗਈ ਸੀ। ਪਰ ਚੰਦਰੇ ਵਕਤ ਨੇ ਉਹਨਾਂ ਨੂੰ ਇਕ ਦੂਜੇ ਨਾਲ਼ੋਂ ਨਖੇੜ ਦਿੱਤਾ ਸੀ। ਕਿਸੇ ਸ਼ਾਇਰ ਨੇ ਐਵੇਂ ਨਹੀਂ ਕਿਹਾ ਕਿ, "ਆਦਮੀ ਕੋ ਚਾਹੀਏ ਕਿ ਵਕਤ ਸੇ ਡਰ ਕਰ ਰਹੇ - ਕਿਆ ਮਾਲੂਮ ਕਬ ਬਦਲੇ ਵਕਤ ਕਾ ਮਿਜ਼ਾਜ਼...!"

ਉਸ ਨੂੰ ਆਪਣੇ ਬੱਚਿਆਂ ਨੂੰ ਦੇਖਿਆਂ ਤਕਰੀਬਨ ਅੱਠ ਸਾਲ ਬੀਤ ਗਏ ਸਨ। ਗ਼ਰੀਬੀ ਅਤੇ ਮਜਬੂਰੀ ਬੰਦੇ ਤੋਂ ਬਹੁਤ ਕੁਝ ਕਰਵਾ ਦਿੰਦੀ ਹੈ। ਜਦ ਰਾਜੇ ਰਾਣਿਆਂ 'ਤੇ ਭਾਵੀ ਬੀਤੀ ਤਾਂ ਉਹ

ਵੀ ਉੱਜੜ ਕੇ ਭਿਖ਼ਾਰੀ ਬਣ ਗਏ। ਸਟੀਵਨ ਦੇ ਛੱਡ ਜਾਣ ਤੋਂ ਬਾਅਦ ਮੋਨਿਕਾ ਧੱਕੇ-ਧੋੜੇ ਖਾਂਦੀ ਅਤੇ ਆਪਣੇ ਬੱਚਿਆਂ ਦੇ ਭਵਿੱਖ ਪ੍ਰਤੀ ਚਿੰਤਤ, ਕਿਸੇ ਲਾਵਾਰਿਸ ਕਿਸ਼ਤੀ ਵਾਂਗ ਦੁਨੀਆਂ ਦੇ ਛੂਕਦੇ ਸਮੁੰਦਰ ਵਿਚ ਔਂਟਲ਼ੀ ਫ਼ਿਰਦੀ ਰਹੀ ਸੀ। ਉਸ ਨੂੰ ਪਤਾ ਹੀ ਨਾ ਲੱਗਿਆ ਕਿ ਕਦ ਉਸ ਨੂੰ 'ਆਦਮਖ਼ੋਰ' ਬੰਦਿਆਂ ਵੱਲੋਂ 'ਵੇਸਵਾਪੁਣੇ' ਵਿਚ ਧੱਕ ਦਿੱਤਾ ਗਿਆ...? ਉਹ ਆਦਮਖ਼ੋਰ ਜੋ ਮਾਨੁੱਖੀ ਮਾਸ ਖਾਣ ਲੱਗੇ ਵੀ ਮੁੱਖੋਂ 'ਸੀ' ਨਹੀਂ ਉਚਾਰਦੇ ਅਤੇ ਮਾਣਸਾਂ ਦੀ ਰੱਤ ਪੀਣ ਦੇ ਸ਼ੌਕੀਨ ਸਨ! ਮੋਨਿਕਾ ਤੋਂ ਯੂਰਪ ਦੇ ਵੱਖ-ਵੱਖ ਦੇਸ਼ਾਂ ਵਿਚ 'ਧੰਦਾ' ਕਰਵਾਉਂਦੇ 'ਦੱਲਿਆਂ' ਨੇ ਆਖਰ ਉਸ ਨੂੰ ਇੰਗਲੈਂਡ ਲਿਆ ਵਾੜਿਆ ਸੀ! ਜਿੱਥੇ ਉਸ ਨੂੰ ਬੇਵੱਸੀ ਵਿਚ ਪੰਜ-ਪੰਜ ਪੌਂਡ ਵਿਚ ਵੀ ਕਾਮ ਦੇ ਲੋਭੀ ਲੋਕਾਂ ਦੀਆਂ ਰਜਾਈਆਂ ਨਿੱਘੀਆਂ ਕਰਨੀਆਂ ਪਈਆਂ ਸਨ।

ਸਮਾਂ ਪਾ ਕੇ ਮੋਨਿਕਾ ਨੇ ਹੁਸ਼ਿਆਰੀ ਵਰਤੀ ਅਤੇ 'ਦੱਲਿਆਂ' ਦੇ ਘੇਰੇ ਵਿਚੋਂ ਬਚ ਨਿਕਲ਼ੀ ਅਤੇ ਇਕ ਏਸ਼ੀਅਨ ਪੁਲੀਸ ਅਫ਼ਸਰ ਦੀ ਮੱਦਦ ਨਾਲ਼ ਇਕ ਚੈਰਿਟੀ ਦੀ ਸ਼ਰਨ ਵਿਚ ਚਲੀ ਗਈ।

ਉਹ ਆਪਣੇ ਬੱਚਿਆਂ ਦੇ ਵਿਛੋੜੇ ਨਾਲ਼ ਵਿਆਕੁਲ਼ ਹੋਈ ਪਈ ਸੀ। ਹੁਣ ਉਸ ਦੀ ਇਹ ਇੱਛਾ ਸੀ ਕਿ ਕਿਵੇਂ ਨਾ ਕਿਵੇਂ ਆਪਣੇ ਬੱਚਿਆਂ ਨੂੰ ਇੰਗਲੈਂਡ ਲਿਆਂਦਾ ਜਾਵੇ, ਤਾਂ ਕਿ ਉਹਨਾਂ ਨੂੰ 'ਅਨਾਥਪੁਣੇ' ਦਾ ਹੋਰ ਸੰਤਾਪ ਨਾ ਕੱਟਣਾ ਪਵੇ! ਸਟੀਵਨ ਦਾ ਤਾਂ ਉਸ ਨੂੰ ਪਤਾ ਹੀ ਨਹੀਂ ਸੀ ਕਿ ਉਹ ਸੀ ਕਿੱਥੇ..? ਸਟੀਵਨ, ਜਿਹੜਾ ਬੱਚਿਆਂ ਦਾ ਸਕਾ ਬਾਪ ਸੀ, ਉਸ ਨੇ ਕਦੇ ਵੀ ਬੱਚਿਆਂ ਦੀ ਕੋਈ ਖ਼ਬਰਸਾਰ ਨਹੀਂ ਲਈ ਸੀ। ਸਮੇਂ ਦੇ ਨਾਲ਼-ਨਾਲ਼ ਮਾਨੁੱਖ ਵੀ ਕਿੰਨਾਂ ਬਦਲ ਜਾਂਦਾ ਅਤੇ ਬੇਕਿਰਕ ਹੋ ਜਾਂਦਾ ਹੈ..! ਮਾਂ ਬਾਪ ਬੱਚਿਆਂ ਪ੍ਰਤੀ ਇਤਨੇ ਨਿਰਮੋਹ ਕਿਉਂ ਜਾਂ ਕਿਵੇਂ ਹੋ ਜਾਂਦੇ ਨੇ..? ਇਹ ਸੋਚਾਂ ਮੋਨਿਕਾ ਦੇ ਦਿਮਾਗ ਵਿਚ ਵਰਮੇਂ ਵਾਂਗ 'ਸੱਲ' ਕਰਦੀਆਂ! ਮੋਨਿਕਾ ਰੱਬ ਅੱਗੇ ਦੁਆਵਾਂ ਕਰਦੀ ਅਤੇ ਆਪਣੇ ਬੱਚਿਆਂ ਨੂੰ ਆਪਣੀ ਛਾਤੀ ਨਾਲ਼ ਘੁੱਟ ਕੇ ਲਾਉਣਾ ਚਾਹੁੰਦੀ! ਉਹ ਇਹ ਅਰਦਾਸ ਵੀ ਕਰਦੀ ਕਿ ਹੇ ਰੱਬਾ ਮੇਰੇ ਬੱਚੇ ਮਿਲਣ ਤੋਂ ਬਾਅਦ ਮੇਰੇ ਕੋਲ਼ੋਂ ਕਦੇ ਵੀ ਨਾ ਵਿਛੜਨ! ਮੋਨਿਕਾ ਕਦੇ ਕਦੇ ਕੰਧਾਂ ਨਾਲ਼ ਦੁੱਖ-ਸੁਖ ਕਰਦੀ! ਰੋਂਦੀ ਅਤੇ ਕਦੇ ਕੰਧ ਨਾਲ਼ ਟੱਕਰ ਵੀ ਮਾਰਦੀ ਅਤੇ ਨਿਢਾਲ਼ ਹੋ ਕੇ ਡਿੱਗ ਪੈਂਦੀ! ਉਸ ਦੀ ਤਮਾਮ ਜ਼ਿੰਦਗੀ ਹੀ ਸੰਤਾਪ ਭਰੀ ਰਹੀ ਸੀ! ਸਾਰੀ ਉਮਰ ਉਸ ਨੇ ਤੱਤੇ ਤਵੇ 'ਤੇ ਹੀ ਕੱਟੀ ਸੀ।

-''ਜੇ ਮੇਰੀ ਅਰਦਾਸ ਵਿਚ ਸਾਧਨਾ ਅਤੇ ਸ਼ਕਤੀ ਹੋਈ - ਮੇਰਾ ਮਨ ਕਹਿੰਦਾ ਹੈ ਕਿ ਇਕ ਨਾ ਇਕ ਦਿਨ ਮੈਂ ਇਹ ਸਾਰੇ ਬੰਧਨ ਤੋੜ ਦਿਆਂਗੀ - ਰੱਬ ਦੀ ਰਜ਼ਾ ਨਾਲ਼ ਅਸੀਂ ਸਾਰੇ ਇਕ ਪ੍ਰੀਵਾਰ ਵਾਂਗ ਜ਼ਰੂਰ ਇਕੱਠੇ ਹੋਵਾਂਗੇ!'' ਉਹ 'ਕੱਲੀ ਬੈਠੀ ਆਪਣੇ ਆਪ ਨਾਲ਼ ਕਮਲ਼ਿਆਂ ਵਾਂਗ ਗੱਲਾਂ ਕਰਦੀ। ਮਨ ਟਿਕਾਉਂਦੀ!

ਹੁਣ ਮੋਨਿਕਾ ਤਕਰੀਬਨ ਪੈਂਤੀ ਸਾਲ ਦੀ ਸੀ।

ਉਸ ਦਾ ਬਚਪਨ ਅਤੇ ਜੁਆਨੀਂ ਪੋਲੈਂਡ ਦੀ ਰਾਜਧਾਨੀ ਵਾਰਸ਼ਾਓ ਦੇ ਇਕ ਨਜ਼ਦੀਕੀ ਪਿੰਡ ਵਿਚ ਗੁਜ਼ਰੀ ਸੀ। ਜਦ ਉਸ ਨੇ ਸਟੀਵਨ ਨਾਲ਼ ਸ਼ਾਦੀ ਕੀਤੀ ਤਾਂ ਉਹ ਉਸ ਨੂੰ ਬੜਾ ਪਿਆਰਾ ਅਤੇ ਇਮਾਨਦਾਰ ਮੁੰਡਾ ਲੱਗਿਆ ਸੀ। ਪਰ ਤਿੰਨ ਬੱਚਿਆਂ ਦਾ ਬਾਪ ਬਣਨ ਤੋਂ ਬਾਅਦ ਉਸ ਨੇ ਆਪਣਾ ਅਸਲ ਰੰਗ ਦਿਖਾਉਣਾ ਸ਼ੁਰੂ ਕਰ ਦਿੱਤਾ ਅਤੇ ਉਹ ਮੋਨਿਕਾ ਨੂੰ ਨਿੱਕੀ-ਨਿੱਕੀ ਗੱਲ ਤੋਂ ਮਾਰਨ ਕੁੱਟਣ ਅਤੇ ਜ਼ਲੀਲ ਕਰਨ ਲੱਗ ਪਿਆ। ਉਸ ਨੇ ਕੰਮ ਕਾਰ ਕਰਨਾ ਬੰਦ ਕਰ ਦਿੱਤਾ ਅਤੇ ਨਸ਼ਈ ਹੋ ਗਿਆ। ਸ਼ਰਾਬ ਅਤੇ ਸਿਗਰਟ ਦੇ ਨਾਲ਼-ਨਾਲ਼ ਉਸ ਨੇ ਡਰੱਗ ਲੈਣੀਂ ਵੀ ਸ਼ੁਰੂ ਕਰ ਦਿੱਤੀ! ਉਸ ਵੱਲੋਂ ਮੋਨਿਕਾ ਨੂੰ ਵਾਲ਼ਾਂ ਤੋਂ ਫੜ ਕੇ ਘੜ੍ਹੀਸਣਾ ਅਤੇ ਚੁਪੇੜਾਂ ਮਾਰਨੀਆਂ ਤਾਂ ਇਕ ਆਮ ਜਿਹੀ ਗੱਲ ਬਣ ਗਈ ਸੀ। ਮੋਨਿਕਾ ਜੋ ਮਾੜਾ ਮੋਟਾ ਕੰਮ ਕਰ ਕੇ ਪੈਸੇ ਘਰ ਲੈ ਕੇ ਆਉਂਦੀ, ਉਹ ਸਟੀਵਨ ਆਪਣੇ ਨਸ਼ਿਆਂ ਲਈ ਖੋਹ ਖਿੰਝ ਲੈਂਦਾ ਸੀ ਅਤੇ ਮੋਨਿਕਾ ਦੇ ਬੱਚੇ ਭੁੱਖੇ ਹੀ ਬੈਠੇ ਰਹਿੰਦੇ ਸਨ। ਮੋਨਿਕਾ ਦਿਨੋਂ ਦਿਨ ਹਾਲਾਤਾਂ ਪੱਖੋਂ ਚਕਨਾਚੂਰ ਹੁੰਦੀ ਜਾ ਰਹੀ ਸੀ! ਨਸ਼ਿਆਂ ਕਾਰਨ ਸਟੀਵਨ ਵੱਡਾ ਆਲ਼ਸੀ ਅਤੇ ਕੰਮ ਚੋਰ ਬਣ ਗਿਆ ਸੀ।

ਮੋਨਿਕਾ ਨੇ ਇਕ ਹੋਟਲ਼ ਵਿਚ ਸਫ਼ਾਈ ਦਾ ਕੰਮ ਲੈ ਲਿਆ। ਸਟੀਵਨ ਉਸ ਤੋਂ ਪੈਸੇ ਖੋਹ ਕੇ ਆਪਣੀਂ ਨਸ਼ਿਆਂ ਦੀ 'ਭਲ਼' ਪੂਰੀ ਕਰਦਾ! ਬੱਚਿਆਂ ਵੱਲੋਂ ਤਾਂ ਉਹ ਬਿਲਕੁਲ ਹੀ ਬੇਧਿਆਨਾ ਅਤੇ ਆਵੇਸਲ਼ਾ ਸੀ! ਇਕ ਦਿਨ ਜਦ ਸਟੀਵਨ ਨੇ ਆਪਣੇ ਵਿਚਕਾਰਲੇ ਮੁੰਡੇ ਨੂੰ ਬੁਰੀ ਤਰ੍ਹਾਂ ਕੁੱਟਿਆ ਤਾਂ ਇਹ ਮੋਨਿਕਾ ਲਈ ਅਸਹਿ ਹੋ ਗਿਆ ਅਤੇ ਉਸ ਨੇ ਪੁਲੀਸ ਬੁਲਾ ਲਈ। ਮੁੰਡਾ ਕੁੱਟ ਕੇ 'ਨੀਲਾ' ਕੀਤਾ ਪਿਆ ਸੀ! ਪੁਲੀਸ ਨੇ ਸਟੀਵਨ ਨੂੰ ਗ੍ਰਿਫ਼ਤਾਰ ਕਰ ਲਿਆ ਅਤੇ ਕੇਸ ਬਣਾ ਕੇ ਜੇਲ੍ਹ ਭੇਜ ਦਿੱਤਾ। ਅਦਾਲਤ ਨੇ ਉਸ ਨੂੰ ਤਿੰਨ ਮਹੀਨੇ ਦੀ ਸਜ਼ਾ ਦਿੱਤੀ। ਜਦ ਉਹ ਜੇਲ੍ਹ ਕੱਟ ਕੇ ਆਇਆ ਤਾਂ ਮੋਨਿਕਾ ਦੀ ਬੇਨਤੀ 'ਤੇ ਪੁਲੀਸ ਨੇ ਸਟੀਵਨ ਨੂੰ ਇਸ ਇਲਾਕੇ ਵਿਚ ਆਉਣ ਤੋਂ 'ਬੈਨ' ਕਰ ਦਿੱਤਾ ਅਤੇ ਮੁੜ ਸਟੀਵਨ ਕਦੀ ਵੀ ਨਾ ਬਹੁੜਿਆ..! ਇਸ ਦਾ ਕਾਰਨ ਉਸ ਦੀ ਖਿਝ ਸੀ..? ਜਾਂ ਕੁਝ ਹੋਰ..? ਪਤਾ ਨਹੀਂ ਸੀ..! ਪਰ ਮੁੜ ਕੇ ਉਸ ਨੇ ਕਦੇ ਮੂੰਹ ਨਾ ਦਿਖਾਇਆ!

ਹੁਣ ਮੋਨਿਕਾ ਬੱਚਿਆਂ ਸਮੇਤ ਆਪਣੀ ਛੋਟੀ ਭੈਣ ਈਰਾ ਕੋਲ਼ ਰਹਿਣ ਲੱਗ ਪਈ ਸੀ। ਕਦੇ ਕਦਾਈਂ ਉਸ ਨੂੰ ਕੰਮ ਮਿਲ਼ ਜਾਂਦਾ ਅਤੇ ਬੱਚਿਆਂ ਦਾ ਖਾਣ-ਪੀਣ ਤੁਰ ਪੈਂਦਾ। ਜੇ ਕੰਮ ਨਾ ਮਿਲ਼ਦਾ ਤਾਂ ਉਸ ਨੂੰ ਗੁਆਂਢੀਆਂ ਤੋਂ ਫੜ-ਦੜ ਕੇ ਗੁਜ਼ਾਰਾ ਕਰਨਾ ਪੈਂਦਾ! ਉਸ ਦੀ ਬਿਖੜੇ ਪੈਂਡਿਆਂ 'ਤੇ ਪਈ ਜ਼ਿੰਦਗੀ ਵਿਚ ਸਭ ਅੱਛਾ ਨਹੀਂ ਸੀ..!

ਇਕ ਦਿਨ ਉਸ ਨੂੰ ਉਸ ਦੀ ਪੁਰਾਣੀਂ ਮਿੱਤਰ ਅਤੇ 'ਕਲਾਸ ਫ਼ੈਲੋ' ਮਾਰੀਆਨਾ ਮਿਲ਼ ਪਈ। ਮਾਰੀਆਨਾ ਦੀ ਟਹੁਰ ਅਤੇ ਚੜ੍ਹਤ ਦੇਖ ਕੇ ਮੋਨਿਕਾ ਦੰਗ ਰਹਿ ਗਈ। ਉਸ ਨੇ ਮੋਨਿਕਾ ਨੂੰ ਇਕ ਕੰਮ ਦੀ ਦੱਸ ਪਾਈ। ਪਰ ਕੰਮ ਪੋਲੈਂਡ ਵਿਚ ਨਹੀਂ, ਬੋਸਨੀਆਂ ਵਿਚ ਸੀ! ਮਾਰੀਆਨਾ ਨੇ ਉਸ ਨੂੰ ਦੱਸਿਆ ਕਿ ਜੇ ਉਹ ਬੋਸਨੀਆਂ ਦੀ 'ਨਾਈਟ-ਕਲੱਬ' ਵਿਚ ਨੌਕਰੀ ਕਰ ਲਵੇ ਤਾਂ ਉਸ ਨੂੰ ਦੋ ਸੌ ਪੌਂਡ ਪ੍ਰਤੀ ਮਹੀਨਾਂ ਮਿਲ ਸਕਦੇ ਹਨ! ਉਹਨਾਂ ਵੇਲ਼ਿਆਂ ਵਿਚ ਪੋਲੈਂਡ ਜਾਂ ਬੋਸਨੀਆਂ ਵਿਚ ਮਹੀਨੇ

ਦੀ ਦੋ ਸੌ ਪੌਂਡ ਇਕ ਰਕਮ ਬਣ ਜਾਂਦੀ ਸੀ! ਆਮ ਵਰਕਰ ਟੁੱਟ ਭੱਜ ਕੇ ਸੌ ਕੁ ਪੌਂਡ ਦੇ ਕਰੀਬ ਹੀ ਪਹੁੰਚਦਾ ਸੀ!

ਦੋ ਸੌ ਪੌਂਡ ਦੇ ਨਾਂ ਨੂੰ ਮੋਨਿਕਾ ਨੇ ਆਪਣਾ ਦੇਸ਼ ਛੱਡ ਕੇ ਬੋਸਨੀਆਂ ਦੀ ਨਾਈਟ-ਕਲੱਬ ਵਿਚ ਨੌਕਰੀ ਕਰਨ ਦਾ ਮਨ ਬਣਾ ਲਿਆ ਅਤੇ ਬੱਚਿਆਂ ਦੇ ਸਾਥ ਦੀ ਬਲੀ ਦੇਣ ਲਈ ਤਿਆਰ ਹੋ ਗਈ। ਉਸ ਨੇ ਸੋਚਿਆ ਕਿ ਸਾਲ ਕੁ ਦੱਬ ਕੇ ਕੰਮ ਕਰੇਗੀ ਅਤੇ ਪੈਸੇ ਜੋੜ ਕੇ ਆਪਣੇ ਬੱਚਿਆਂ ਦੀ ਪਾਲਣਾ-ਪੋਸਣਾਂ ਚੰਗੇ ਢੰਗ ਨਾਲ਼ ਕਰੇਗੀ! ਉਸ ਨੇ ਆਪਣੀ ਛੋਟੀ ਭੈਣ ਈਰਾ ਅੱਗੇ ਇਹ ਗੱਲ ਰੱਖੀ ਅਤੇ ਉਸ ਦਾ ਵਿਚਾਰ ਪੁੱਛਿਆ।

-''ਬੋਸਨੀਆਂ ਜਾ ਕੇ ਕੰਮ ਕਰਨ ਨੂੰ ਤਾਂ ਮੈਂ ਕੁਛ ਨ੍ਹੀ ਆਖਦੀ ਮੋਨੀਕਾ..! ਪਰ ਜਿਹੜੀ ਕੁੜੀ ਇਹਨਾਂ ਕਲੱਬਾਂ ਦੇ ਦੱਲਿਆਂ ਦੇ ਹੱਥਾਂ 'ਤੇ ਇਕ ਵਾਰੀ ਚੜ੍ਹ ਜਾਂਦੀ ਐ - ਉਸ ਨੂੰ ਫ਼ਿਰ ਉਹ ਨਿਕਲ਼ਣ ਨਹੀਂ ਦਿੰਦੇ..! ਜਾਂ ਤਾਂ ਕੁੜੀ ਨੂੰ ਉਹਨਾਂ ਦੱਲਿਆਂ ਦੇ ਅਨੁਸਾਰ ਚੱਲਣਾ ਪੈਂਦੈ - ਤੇ ਨਹੀਂ ਫ਼ੇਰ ਅਗਲੀ ਦੀ ਲਾਸ਼ ਵੀ ਨ੍ਹੀ ਲੱਭਦੀ - ਮਾਰ ਕੇ ਕਿਤੇ ਖਪਾ ਦਿੰਦੇ ਐ ਤੇ ਭਾਫ਼ ਵੀ ਨਿਕਲ਼ਣ ਨ੍ਹੀ ਦਿੰਦੇ - ਨਾਲ਼ ਦੀਆਂ ਦੂਜੀਆਂ ਕੁੜੀਆਂ ਡਰਦੀਆਂ ਕੁਛ ਦੱਸਦੀਆਂ ਨ੍ਹੀ..!'' ਈਰਾ ਨੇ ਆਪਣੇ ਮਨ ਦਾ ਡਰ ਅਤੇ ਸੁਣੀਂ ਸੁਣਾਈ ਗੱਲ ਦੱਸੀ।

-''ਈਰਾ..! ਐਨੀ ਦੁਨੀਆਂ ਇਸ ਕਿੱਤੇ ਵਿਚ ਤੁਰੀ ਫ਼ਿਰਦੀ ਐ - ਸਾਰੀਆਂ ਨੂੰ ਤਾਂ ਨਹੀਂ ਮਾਰ ਦਿੰਦੇ..?''

-''ਅਸੀਂ ਹਰ ਕੁਲੈਹਣੀਂ ਗੱਲ ਵੀ ਇਹ ਸੋਚ ਕੇ ਕਰਦੇ ਐਂ ਕਿ ਇਹ ਤਾਂ ਲੋਕਾਂ ਨਾਲ਼ ਹੀ ਬੀਤੀਆਂ ਅਤੇ ਵਾਪਰ ਰਹੀਆਂ ਨੇ - ਸਾਡੇ ਨਾਲ਼ ਇਹ ਕੁਛ ਕਦੇ ਨਹੀਂ ਵਾਪਰੇਗਾ - ਪਰ ਪਤਾ ਉਦੋਂ ਲੱਗਦੈ ਮੋਨੀਕਾ...! ਜਦ ਸੱਪ ਦੇ ਮੂੰਹ 'ਚ ਕੋਹੜ ਕਿਰਲ਼ੀ ਆ ਜਾਂਦੀ ਐ - ਫ਼ੇਰ ਨਾ ਕੁੜੀ ਉਸ ਨੂੰ ਖਾਣ ਜੋਗੀ ਤੇ ਨਾ ਛੱਡਣ ਜੋਗੀ..! ਕਿਤੇ ਉਹ ਨਾ ਹੋਵੇ ਕਿ ਮਰਿਆ ਸੱਪ ਤੇਰੇ ਗਲ਼ ਪੈ ਜਾਵੇ...?'' ਈਰਾ ਆਪਣੇ ਵੱਲੋਂ ਉਸ ਨੂੰ ਸਹੀ ਰਾਇ ਦੇ ਰਹੀ ਸੀ!

ਪਰ ਮੋਨੀਕਾ ਆਪਣੇ ਬੱਚਿਆਂ ਦੇ ਭਵਿੱਖ ਲਈ ਹਰ ਕੁਰਬਾਨੀ ਕਰਨ ਲਈ ਤਿਆਰ ਸੀ!

-''ਜੋ ਹੋਊ - ਦੇਖੀ ਜਾਊ ਈਰਾ..! ਨਾ ਹੋਇਆ ਮੈਂ ਇਕ ਦੋ ਮਹੀਨੇ ਕੰਮ ਕਰਕੇ ਵਾਪਸ ਆ ਜਾਂਵਾਂਗੀ..!''

-''ਪਰ ਆਵੇਂਗੀ ਤਾਂ ਫ਼ੇਰ - ਜੇ ਉਹ ਤੈਨੂੰ ਉਥੋਂ ਨਿਕਲ਼ਣ ਦੇਣਗੇ..? ਖ਼ੂਹ 'ਚ ਡਿੱਗੀ ਇੱਟ ਕਦੇ ਸੁੱਕੀ ਨਿਕਲ਼ੀ ਐ.?''

-''ਪਰ ਤੂੰ ਮੇਰੇ ਬੱਚੇ ਤਾਂ ਮਹੀਨਾਂ ਦੋ ਮਹੀਨੇ ਸਾਂਭ ਸਕਦੀ ਐਂ..?''

-''ਸਾਂਭ ਤਾਂ ਮੈਂ ਤਿੰਨ ਮਹੀਨੇ ਵੀ ਲਊਂ..! ਪਰ ਤੂੰ ਏਸ ਅੱਗ 'ਚ ਛਾਲ਼ ਮਾਰਨ ਤੋਂ ਪਹਿਲਾਂ ਇਕ ਵਾਰੀ ਫ਼ੇਰ ਸੋਚ ਲੈ..!''

-''ਸੋਚਿਆ ਈ ਪਿਐ ਈਰਾ..! ਇਸ ਭੁੱਖੇ ਮਰਨ ਨਾਲ਼ੋਂ ਤਾਂ ਮਰਨਾਂ ਵੀ ਚੰਗੈ..! ਜੇ ਤੁਸੀਂ ਆਪਣੇ ਬੱਚਿਆਂ ਵਾਸਤੇ ਕੋਈ ਸਾਰਥਿਕ ਕੰਮ ਨਹੀਂ ਕਰ ਸਕਦੇ - ਤਾਂ ਕੀ ਲੈਣੈਂ ਅਜਿਹੇ ਜਿਉਣ ਵੱਲੋਂ..?'' ਗਰੀਬੀ ਅਤੇ ਬੇਰੁਜ਼ਗਾਰੀ ਦੀ ਸਤਾਈ ਮੋਨੀਕਾ ਬੁਰੀ 'ਤੇ ਆਈ ਹੋਈ ਸੀ।

ਉਹ ਇਸ ਘ੍ਰਿਣਤ ਅਤੇ ਘਾਤਕ ਕਿੱਤੇ ਲਈ ਹਰ ਪੱਖੋਂ ਤਿਆਰ ਸੀ! ਉਹ ਇਸ ਫ਼ਿੱਕੀ ਅਤੇ ਬੇਸੁਆਦੀ ਜ਼ਿੰਦਗੀ ਤੋਂ ਉਚਾਟ ਹੋਈ ਪਈ ਸੀ ਅਤੇ ਉਸ ਨੂੰ ਬੱਚਿਆਂ ਦਾ ਭਵਿੱਖ ਤੋੜ ਤੋੜ ਕੇ ਖਾ ਰਿਹਾ ਸੀ। ਉਸ ਨੇ ਬੱਚੇ ਥੋੜੇ ਸਮੇਂ ਲਈ ਆਪਣੀ ਨਿੱਕੀ ਭੈਣ ਈਰਾ ਕੋਲ਼ ਛੱਡਣ ਦਾ ਮਨ ਬਣਾ ਲਿਆ ਅਤੇ ਉਹ ਉਹਨਾਂ ਦਾ ਭਵਿੱਖ ਸੁਆਰਨ ਦਾ ਸੁਪਨਾ ਦਿਲ ਵਿਚ ਪਰੋਅ ਭਵ-ਸਾਗਰ ਵਿਚ ਠਿੱਲ੍ਹ ਪਈ।

-''ਕੋਈ ਨਾ ਕੋਈ ਟਿਕਾਣਾ ਬਣਾ ਕੇ ਮੈਂ ਇਹਨਾਂ ਨੂੰ ਆਪਣੇ ਕੋਲ਼ ਲੈ ਜਾਵਾਂਗੀ..!'' ਮੋਨੀਕਾ ਨੇ ਈਰਾ ਨੂੰ ਕਿਹਾ ਸੀ। ਆਪਣੇ ਬੱਚਿਆਂ ਤੋਂ ਵਿਛੜਨ ਮੌਕੇ ਉਹ ਉਹਨਾਂ ਨੂੰ ਗਲ਼ ਲਾ ਕੇ ਰੋਈ ਸੀ! ਉਸ ਦਾ ਬੱਚਿਆਂ ਤੋਂ ਵਿਛੜਨ ਨੂੰ ਉੱਕਾ ਹੀ ਮਨ ਨਹੀਂ ਕਰ ਰਿਹਾ ਸੀ। ਪਰ ਘਰ ਦੀ ਗਰੀਬੀ ਅਤੇ ਮਜਬੂਰੀ ਉਸ ਨੂੰ ਇਸ ਪਾਸੇ ਵੱਲ ਨੂੰ ਧੱਕੀ ਆ ਰਹੀ ਸੀ..!

ਐਨ੍ਹ ਮੌਕੇ ਸਿਰ ਉਸ ਦੀ ਸਹੇਲੀ ਮਾਰੀਆਨਾਂ ਨੂੰ ਕੋਈ ਪਾਸਪੋਰਟ ਦੀ ਅੜੱਚਣ ਪੈ ਗਈ। ਉਸ ਨੇ ਮੋਨੀਕਾ ਨੂੰ ਰੁਮਾਨੀਆਂ ਨੂੰ ਟਰੇਨ ਚੜ੍ਹਾ ਦਿੱਤਾ ਅਤੇ ਬੁਖਾਰੈਸਟ ਸ਼ਹਿਰ ਦੀ ਟਿਕਟ ਲੈ ਦਿੱਤੀ। ਮਾਰੀਆਨਾਂ ਨੇ ਮੋਨੀਕਾ ਨਾਲ਼ ਵਾਅਦਾ ਕੀਤਾ ਸੀ ਕਿ ਬੁਖਾਰੈਸਟ ਦੇ ਰੇਲਵੇ ਸਟੇਸ਼ਨ 'ਤੇ ਤੈਨੂੰ ਮੇਰਾ ਮਿੱਤਰ ਮੁੰਡਾ ਮਿਲੇਗਾ, ਜਿਹੜਾ ਤੈਨੂੰ ਰੇਲਵੇ ਸਟੇਸ਼ਨ ਤੋਂ ਆਪਣੇ ਘਰ ਲੈ ਜਾਵੇਗਾ। ਇਕ ਦੋ ਦਿਨ ਵਿਚ ਮੈਂ ਵੀ ਰੋਮਾਨੀਆਂ ਪਹੁੰਚ ਜਾਵਾਂਗੀ ਅਤੇ ਆਪਾਂ ਇਕੱਠੀਆਂ ਹੀ ਬੋਸਨੀਆਂ ਚੱਲਾਂਗੇ! ਮਾਰੀਆਨਾਂ ਪਹਿਲਾਂ ਵੀ ਬੋਸਨੀਆਂ ਦੇ 'ਨਾਈਟ-ਕਲੱਬ' ਵਿਚ ਨੱਚਦੀ ਰਹੀ ਸੀ ਅਤੇ ਲੋੜ ਪੈਣ 'ਤੇ 'ਧੰਦਾ' ਵੀ ਕਰਦੀ ਸੀ!

ਘੋਰ ਉਦਾਸ ਮੋਨੀਕਾ ਮਾਰੀਆਨਾਂ 'ਤੇ ਵਿਸ਼ਵਾਸ ਕਰ ਬੋਸਨੀਆਂ ਪਹੁੰਚ ਗਈ।

ਜਦ ਮੋਨੀਕਾ ਰੋਮਾਨੀਆਂ ਦੇ ਸ਼ਹਿਰ ਬੁਖਾਰੈਸਟ ਪਹੁੰਚੀ ਤਾਂ ਉਸ ਨੂੰ ਇਕ ਘੋਟਣੇ ਵਰਗਾ ਬੰਦਾ ਲੈਣ ਪਹੁੰਚਿਆ ਹੋਇਆ ਸੀ। ਉਹ ਉਸ ਨੂੰ ਕਿਸੇ ਉਜਾੜ ਜਿਹੇ ਵਿਚ ਬਣੇਂ ਇਕ ਅੱਧੋਰਾਣੇਂ ਘਰ ਵਿਚ ਲੈ ਗਿਆ। ਜਦ ਮੋਨੀਕਾ ਨੇ ਅੰਦਰ ਜਾ ਕੇ ਦੇਖਿਆ ਤਾਂ ਉਸ ਦੀ ਸੁਰਤ ਮਾਰੀ ਗਈ..! ਸਾਹ ਮਗਜ ਨੂੰ ਚੜ੍ਹਦੇ ਲੱਗੇ..! ਈਰਾ ਦੀ ਗੱਲ ਸੱਚ ਵਿਚ ਵੱਟਦੀ ਦਿਸੀ..! ਘਰ ਦੇ ਅੰਦਰ ਇਕ ਅਧੇੜ ਜਿਹੇ ਕਮਰੇ ਵਿਚ ਬੜੀ ਨਰਮ ਉਮਰ ਦੀਆਂ ਕੁੜੀਆਂ ਗੰਦੇ ਜਿਹੇ ਗੱਦਿਆਂ ਉਪਰ ਕਲੰਕ ਵਾਂਗ

ਖਿੱਲਰੀਆਂ ਪਈਆਂ ਸਨ..! ਮੋਨੀਕਾ ਨੇ ਮਹਿਸੂਸ ਕਰ ਲਿਆ ਕਿ ਉਹ ਇਕ ਭਿਆਨਕ ਮਾਹੌਲ ਵਿਚ ਆ ਫ਼ਸੀ ਸੀ।

ਕੁਝ ਦੇਰ ਬਾਅਦ ਇਕ ਅੱਧਖੜ੍ਹ ਔਰਤ ਉਸ ਦੇ ਕੋਲ਼ ਆਈ। ਸਿਰ 'ਤੇ ਉੱਚਾ ਜੂੜਾ ਕੀਤਾ ਹੋਇਆ। ਸਿਗਰਟਾਂ ਨਾਲ਼ ਧੁਆਂਖੇ ਬੁੱਲ੍ਹਾਂ 'ਤੇ ਮਣ-ਮਣ ਸੁਰਖ਼ੀ ਥੱਪੀ ਹੋਈ ਅਤੇ ਉਸ ਦੀਆਂ ਰਾਮ ਗਊ ਵਰਗੀਆਂ ਅੱਖਾਂ ਜਿਵੇਂ ਮੋਨੀਕਾ ਨੂੰ 'ਡਰਾ' ਰਹੀਆਂ ਸਨ। ਉਹ ਇਸ 'ਘਰ' ਦੀ 'ਕਰਤਾ-ਧਰਤਾ' ਜਾਪਦੀ ਸੀ। ਉਸ ਦੀ ਕੁੜੱਤਣ ਭਰੀ ਮੁਸਕੁਰਾਹਟ ਮੋਨੀਕਾ ਨੂੰ ਕਿਸੇ ਖ਼ਤਰੇ ਦਾ ਘੁੱਗੂ ਦੇ ਰਹੀ ਸੀ। ਮੋਨੀਕਾ ਦਾ ਦਿਲ 'ਫ਼ੜੱਕ-ਫ਼ੜੱਕ' ਵੱਜੀ ਜਾ ਰਿਹਾ ਸੀ ਅਤੇ ਉਸ ਨੇ ਉਸ ਔਰਤ ਦੀ ਗੱਲ ਸੁਣਨ ਲਈ ਕੰਨ ਖੋਲ੍ਹ ਰੱਖੇ ਸਨ।

ਉਸ ਨੇ ਬਿਨਾ ਕੁਛ ਕਹੇ ਮੋਨੀਕਾ ਦੀਆਂ ਛਾਤੀਆਂ ਫੜ ਕੇ ਝੋਲ਼ੇ ਵਾਂਗ 'ਤੋਲੀਆਂ' ਅਤੇ ਉਸ ਦੇ ਤਨ ਦਾ ਅੱਗੋਂ-ਪਿੱਛੋਂ ਮੋਟੇ ਤੌਰ 'ਤੇ ਜਾਇਜ਼ਾ ਲਿਆ! ਜਿਵੇਂ ਖ਼ਰੀਦਣ ਤੋਂ ਪਹਿਲਾਂ ਕਸਾਈ ਬੱਕਰੇ ਦੀ ਪ੍ਰਕਰਮਾ ਜਿਹੀ ਕਰਦੈ!

-"ਕੱਪੜੇ ਲਾਹ..!" ਉਸ ਨੇ ਅਬਦਾਲੀ ਹੁਕਮ ਸੁਣਾਇਆ।

ਪਰ ਮੋਨੀਕਾ ਇਕ ਬਿਗਾਨੀ ਔਰਤ ਦੇ ਸਾਹਮਣੇ ਕੱਪੜੇ ਲਾਹੁੰਣ ਤੋਂ ਕਤਰਾਉਂਦੀ ਸੀ!

'ਠਾਹ' ਕਰਦਾ ਥੱਪੜ ਮੋਨੀਕਾ ਦੀ ਗੱਲ੍ਹ ਸੁੰਨ ਕਰ ਗਿਆ।

-"ਹਰਾਮਜ਼ਾਦੀ..! ਗੱਲ ਸੁਣ ਮੇਰੀ ਇਕ ਧਿਆਨ ਨਾਲ਼...!" ਉਹ ਢਾਕਾਂ 'ਤੇ ਹੱਥ ਧਰ ਕੇ ਮੋਨੀਕਾ ਅੱਗੇ ਸਿੱਧੀ ਸਲੋਟ ਖੜ੍ਹੀ ਸੀ! ਉਸ ਦੀਆਂ ਅੱਖਾਂ ਮੋਨੀਕਾ ਨੂੰ ਕਿਸੇ ਤਬਾਹੀ ਦਾ ਸੰਕੇਤ ਦੇ ਰਹੀਆਂ ਸਨ।

-"ਜੇ ਮੇਰੇ ਕੋਲ਼ ਨਖ਼ਰੇ ਕੀਤੇ ਐ - ਤੇਰੀ ਉਹ ਦੁਰਗਤੀ ਕਰੂੰਗੀ ਕਿ ਤੂੰ ਹੱਥ ਬੰਨ੍ਹੇਂਗੀ..!" ਉਸ ਦੀ ਅਗਲੀ ਗੱਲ ਮੋਨੀਕਾ ਨੂੰ ਬੇਹੋਸ਼ ਹੋਣ ਵਾਲ਼ੀ ਕਰ ਗਈ, "ਤਿੰਨ ਜੁਆਕ ਜੰਮ ਕੇ ਅਜੇ ਨਖ਼ਰੇ ਕਰਦੀ ਹੈਂ ਕੁੱਤੀਏ..? ਲਾਹ ਕੱਪੜੇ..!" ਉਸ ਨੇ ਫ਼ਿਰ ਹੁਕਮ ਕੀਤਾ। ਹੁਕਮ ਦੀ ਤਾਮੀਲ ਹੋਈ ਅਤੇ ਮੋਨੀਕਾ ਡਲ਼ੀ ਵਾਂਗ ਨਿਰਵਸਤਰ ਉਸ ਦੇ ਸਾਹਮਣੇ ਖੜ੍ਹੀ ਸੀ! ਹੁਣ ਕੱਪੜੇ ਲਾਹੁੰਣ ਲੱਗੀ ਨੇ ਉਸ ਨੇ ਬਿੰਦ ਨਹੀਂ ਲਾਇਆ ਸੀ। ਖ਼ਤਰਾ ਉਸ ਦੇ ਜ਼ਿਹਨ ਵਿਚ ਤਲਵਾਰਾਂ ਖੜਕਾ ਰਿਹਾ ਸੀ!

-"ਮੈਂ ਤੈਨੂੰ ਸਾਢੇ ਤਿੰਨ ਸੌ ਪੌਂਡ ਵਿਚ ਖ਼ਰੀਦ ਲਿਐ..!" ਸੁਣ ਕੇ ਮੋਨੀਕਾ ਨੂੰ ਚੱਕਰ ਆਇਆ।

-"ਹੁਣ ਤੈਨੂੰ ਕਿਵੇਂ ਵਰਤਣੈਂ..? ਜਾਂ ਅੱਗੇ ਵੇਚਣੈਂ..? ਇਹ ਮੇਰੀ ਮਰਜ਼ੀ 'ਤੇ ਨਿਰਭਰ ਐ..! ਤੇ ਜੇ ਤੂੰ ਐਥੋਂ ਭੱਜਣ ਦੀ ਕੋਸ਼ਿਸ਼ ਕੀਤੀ - ਤਾਂ ਹਰਾਮਜ਼ਾਦੀਏ ਤੇਰੇ ਤਿੰਨੇ ਬੱਚੇ ਟਿਕਾਣੇ ਲੁਆ ਦਿੱਤੇ ਜਾਣਗੇ..! ਸਮਝਗੀ..?" ਸੁਣ ਕੇ ਮੋਨੀਕਾ ਸਤੰਭ ਰਹਿ ਗਈ। ਈਰਾ ਦੀ ਮੱਤ ਉਸ ਦੇ ਦਿਮਾਗ

ਅੰਦਰ ਖੌਰੂ ਪੱਟੀ ਜਾ ਰਹੀ ਸੀ। ਮੈਂ ਸਾਢੇ ਤਿੰਨ ਸੌ ਪੌਂਡ ਵਿਚ ਵੇਚ ਦਿੱਤੀ ਗਈ..? ਉਸ ਨੂੰ ਕਦਾਚਿੱਤ ਆਸ ਉਮੀਦ ਨਹੀਂ ਸੀ ਕਿ ਉਸ ਦੀ ਸਕੂਲੀ ਦੋਸਤ ਮਾਰੀਆਨਾਂ ਉਸ ਨਾਲ਼ ਧੋਖਾ ਕਰ ਜਾਵੇਗੀ..? ਉਸ ਨੂੰ ਦੱਲੀ ਦੇ ਜਾਲ਼ ਵਿਚ ਫ਼ਸਾ, ਐਡੇ ਸੰਕਟ ਵਿਚ ਸੁੱਟ ਦੇਵੇਗੀ..!

ਔਰਤ ਜਾ ਚੁੱਕੀ ਸੀ।

ਕਿਸ਼ਤ 27

ਉਸ ਨੇ ਹੌਲ਼ੀ-ਹੌਲ਼ੀ ਕੱਪੜੇ ਪਾਉਣੇ ਸ਼ੁਰੂ ਕਰ ਦਿੱਤੇ। ਉਸ ਦਾ ਸਾਰਾ ਵਜੂਦ ਝੂਠਾ ਪਿਆ ਹੋਇਆ ਸੀ। ਮੋਨੀਕਾ ਨੇ ਹੁਬਕੀਂ-ਹੁਬਕੀਂ ਰੋਣਾ ਸ਼ੁਰੂ ਕਰ ਦਿੱਤਾ। ਪਰ ਉਸ ਦਾ ਰੋਣਾਂ ਸੁਣਨ ਵਾਲ਼ਾ ਇੱਥੇ ਹੈ ਵੀ ਕੌਣ ਸੀ..? ਹੁਣ ਉਸ ਦੇ ਮਨ ਅੰਦਰ ਇੱਥੋਂ ਭੱਜ ਜਾਣ ਦਾ ਖ਼ਿਆਲ ਤੂਫ਼ਾਨ ਬਣਿਆਂ ਹੋਇਆ ਸੀ! ਕਿੰਨਾਂ ਕੁ ਚਿਰ ਕੱਟਾਂਗੀ ਇੱਥੇ..? ਉਸ ਦਾ ਮਨ ਚੁੱਪ ਚਾਪ ਉਸ ਨੂੰ ਪੁੱਛ ਰਿਹਾ ਸੀ। ਕਮਰੇ ਵਿਚ ਪਈਆਂ ਬਾਕੀ ਕੁੜੀਆਂ ਵੀ ਮੜ੍ਹੀਆਂ ਵਾਂਗ ਚੁੱਪ ਪਈਆਂ ਸਨ। ਕੋਈ ਬੋਲ ਨਹੀਂ ਰਹੀ ਸੀ। ਉਹਨਾਂ ਦੀਆਂ 'ਵੈਰਾਨ' ਨਜ਼ਰਾਂ ਗੁੰਮ-ਸੁੰਮ ਇਕ ਦੂਜੀ ਵੱਲ ਦੇਖ ਨਹੀਂ, ਝਾਕ ਰਹੀਆਂ ਸਨ। ਉਹਨਾਂ ਦੇ ਪੱਥਰ ਹੋਏ ਭਾਵਨਾ-ਹੀਣ ਚਿਹਰੇ ਕੁਮਲ਼ਾਏ ਹੋਏ ਸਨ ਅਤੇ ਉਹਨਾਂ ਦੀ ਹੋਣੀਂ ਉਹਨਾਂ ਦੇ ਮੂੰਹ 'ਤੇ ਉੱਕਰੀ ਹੋਈ ਸੀ। ਕਿਸੇ ਨੂੰ ਕੁਛ ਦੱਸਣ-ਪੁੱਛਣ ਦੀ ਕੋਈ ਲੋੜ ਹੀ ਨਹੀਂ ਸੀ! ਕਮਰੇ ਦਾ ਮਾਹੌਲ ਹੀ ਉਹਨਾਂ ਨੂੰ ਚੀਕ-ਪੁਕਾਰ ਕੇ ਸਾਰਾ ਕੁਝ ਬਿਆਨ ਕਰ ਰਿਹਾ ਸੀ!

ਮੋਨੀਕਾ ਦੇ ਆਪਣੇ ਬੱਚਿਆਂ ਬਾਰੇ ਸੋਚ ਕੇ ਹੌਲ ਪਈ ਜਾ ਰਹੇ ਸਨ।

ਮਾਰੀਆਨਾਂ ਨੂੰ ਉਸ ਦੇ ਬੱਚਿਆਂ ਦਾ ਅਤੇ ਉਹਨਾਂ ਦੀ ਰਹਾਇਸ਼ ਦਾ ਵੀ ਪਤਾ ਸੀ। ਉਹ ਉਹਨਾਂ ਨੂੰ ਬੜੀ ਚੰਗੀ ਤਰ੍ਹਾਂ ਨਾਲ਼ ਜਾਣਦੀ ਅਤੇ ਪਹਿਚਾਣਦੀ ਵੀ ਸੀ! ਸੋਚ ਸੋਚ ਕੇ ਉਹ ਡਰੀ ਗਊ ਵਾਂਗ ਤ੍ਰਬਕਦੀ ਸੀ। ਜੇ ਮੇਰੇ ਬੱਚਿਆਂ ਨੂੰ ਕੁਝ ਹੋ ਗਿਆ, ਤਾਂ ਮੈਂ ਜਿਉਣਾ ਵੀ ਕਾਹਦੇ ਲਈ ਜਾਂ ਕਿਸ ਆਸਰੇ ਐ..? ਉਸ ਦੇ ਜ਼ਿਹਨ ਵਿਚ ਭਾਂਤ ਸੁਭਾਂਤੀਆਂ ਸੋਚਾਂ ਦਾ ਜਿਹਾਦ ਛਿੜਿਆ ਹੋਇਆ ਸੀ! ਹੁਣ ਉਸ ਦਾ ਨਾ ਅੱਗਾ ਅਤੇ ਨਾ ਪਿੱਛਾ ਰਿਹਾ ਸੀ! ਇਹ ਸੋਚ ਸੋਚ ਕੇ ਉਸ ਨੂੰ ਦੰਦਲ਼ ਪੈਣ ਵਾਲ਼ੀ ਹੋਈ ਪਈ ਸੀ।

ਰਾਤ ਨੂੰ ਮੋਨੀਕਾ ਨੂੰ ਗੰਦੀ ਅਤੇ ਠੰਢੀ ਫ਼ਰਸ਼ 'ਤੇ ਭੁੰਜੇ ਹੀ ਪੈਣਾ ਪਿਆ।

ਸਾਰੀ ਰਾਤ ਉਸ ਨੂੰ ਨੀਂਦ ਨਾ ਪਈ। ਨੀਂਦ ਪੈਂਦੀ ਕਿੱਥੋਂ..? ਉਹ ਤਾਂ ਖੂਹ ਵਿਚੋਂ ਨਿਕਲ਼ ਕੇ ਖਾਤੇ ਵਿਚ ਆ ਡਿੱਗੀ ਸੀ! ਕੀ ਹੁਣ ਮੈਂ ਕਦੇ ਵੀ ਆਪਣੇ ਬੱਚਿਆਂ ਨੂੰ ਦੇਖ ਨਹੀਂ ਸਕਾਂਗੀ..? ਸੋਚ ਸੋਚ ਕੇ ਉਸ ਦਾ ਹਿਰਦਾ ਖਲਪਾੜਾਂ ਹੋ ਜਾਂਦਾ ਅਤੇ ਉਸ ਦਾ ਮਨ ਉੱਚੀ-ਉੱਚੀ ਵੈਣ ਪਾਉਣ ਨੂੰ ਕਰਦਾ!

ਪਰ ਮੈਨੂੰ ਖ਼ਰੀਦਿਆ ਕਿਵੇਂ ਗਿਆ..? ਤੇ ਵੇਚਿਆ ਕਿਸ ਨੇ..? ਤੇ ਕਦੋਂ..? ਕਿਹੜੇ ਸੰਨ੍ਹ ਵਿਚ...? ਆਖਰ ਮੈਂ ਇਕ ਇਨਸਾਨ ਹਾਂ..! ਕੋਈ ਗਾਂ-ਮੱਝ ਨਹੀਂ ਕਿ ਦਲਾਲਾਂ ਨੇ ਸੌਦਾ ਕਰਵਾ ਦਿੱਤਾ ਅਤੇ ਵੇਚ ਧਰੀ..! ਉਸ ਦੇ ਮਨ ਨੂੰ ਤੋੜਾਖੋਹੀ ਲੱਗੀ ਹੋਈ ਸੀ! ਉਸ ਨੂੰ ਚਾਰੇ ਪਾਸੇ ਹਨ੍ਹੇਰ ਗੁਬਾਰ ਹੀ ਨਜ਼ਰ ਆਉਂਦਾ ਅਤੇ ਉਹ ਫ਼ੱਟੜ ਸੱਪ ਵਾਂਗ ਉਸਲ਼ਵੱਟੇ ਲੈਂਦੀ!

ਉਸ ਦੀ ਸੁਰਤ ਬੱਚਿਆਂ ਵਿਚ ਖੁੱਭੀ ਪਈ ਸੀ। ...ਕੀ ਖਾਧਾ ਹੋਵੇਗਾ ਮੇਰੇ ਜੁਆਕਾਂ ਨੇਂ..? ਹੁਣ ਤਾਂ ਘੂਕ ਸੁੱਤੇ ਪਏ ਹੋਣਗੇ...? ਮੇਰੇ ਬਾਰੇ ਤਾਂ ਉਹਨਾਂ ਨੇ ਈਰਾ ਤੋਂ ਜ਼ਰੂਰ ਪੁੱਛਿਆ ਹੋਵੇਗਾ...? ਤੇ ਜਦ ਮੈਂ ਨਜ਼ਰ ਨਾ ਆਈ ਹੋਵਾਂਗੀ ਤਾਂ ਰੋਏ ਵੀ ਹੋਣਗੇ..? ਉਹ ਤਾਂ ਮੇਰੇ ਬਿਨਾਂ ਝੱਟ ਨਹੀਂ ਸੀ ਸਾਰਦੇ..! ਛੋਟੀ ਕੁੜੀ ਤਾਂ ਮੇਰੇ ਬਿਨਾ ਪਲ ਦਿਲ ਨਹੀਂ ਸੀ ਲਾਉਂਦੀ..! ਉਹਦਾ ਕੀ ਹਾਲ ਹੋਊ..? ਮੈਂ ਤਾਂ ਸਾਰੀ ਸਾਰੀ ਰਾਤ ਉਠ ਉਠ ਉਹਨਾਂ 'ਤੇ ਕੰਬਲ਼ ਦਿੰਦੀ ਰਹਿੰਦੀ ਸੀ...! ਕਿਤੇ ਵਿਚਾਰੇ ਠੰਢ 'ਚ ਬਿਨਾ ਕੰਬਲ਼ ਤੋਂ ਨੰਗੇ ਹੀ ਨਾ ਪਏ ਹੋਣ..? ਉਸ ਦੀ ਰੂਹ ਦੀਆਂ ਖੱਖੜੀਆਂ ਹੋਈਆਂ ਪਈਆਂ ਸਨ, ਕਲੇਜੇ ਛੁਰੀਆਂ ਵੱਜੀ ਜਾ ਰਹੀਆਂ ਸਨ ਅਤੇ ਹਿਰਦਾ ਲਹੂਓ-ਲੁਹਾਣ ਸੀ! ਚੁੱਪ ਚਾਪ ਪਈ ਦੇ ਹੰਝੂ ਉਸ ਦੀਆਂ ਗੱਲ੍ਹਾਂ ਉਪਰੋਂ ਦੀ ਹੁੰਦੇ ਕੰਨਾਂ 'ਤੇ 'ਤਰਿੱਪ-ਤਰਿੱਪ' ਡੁੱਲ੍ਹੀ ਜਾ ਰਹੇ ਸਨ। ਉਪਰੋਂ ਦੱਲੀ 'ਮੈਡਮ' ਦੇ ਘੁਰਾੜ੍ਹੇ ਘਰਾਟ ਵਾਂਗ ਚੱਲ ਰਹੇ ਸਨ। ਬਾਹਰਲੇ ਦਰਵਾਜੇ ਕੋਲ਼ ਦੱਲਾ ਘੁਰਾੜ੍ਹਿਆਂ ਦੀ ਚੱਕੀ ਪੀਸੀ ਜਾ ਰਿਹਾ ਸੀ! ਘੁਰਾੜ੍ਹਿਆਂ ਵਿਚ ਸ਼ਰਾਬ ਦੁਹਾਈਆਂ ਦੇ ਰਹੀ ਸੀ ਸੀ ਅਤੇ ਖਾਧੇ ਬੱਕਰੇ ਮਿਆਂਕ ਰਹੇ ਸਨ। ਪਰ ਅੱਧਭੁੱਖੀ ਮੋਨੀਕਾ ਦਾ ਕਾਲ਼ਜਾ ਅੰਦਰੋਂ ਖੁਰਚਿਆ ਜਾ ਰਿਹਾ ਸੀ। ਬੱਚਿਆਂ ਦੇ ਫ਼ਿਕਰ ਨੇ ਉਸ ਨੂੰ ਭੁੱਖ ਦਾ ਅਹਿਸਾਸ ਹੀ ਨਹੀਂ ਹੋਣ ਦਿੱਤਾ ਸੀ। ਉਹ ਸਾਰੀ ਰਾਤ ਉਸ ਦੀ ਹਿੱਕ 'ਤੇ ਹੀ ਲਿਟੇ ਰਹੇ ਸਨ!

ਹੁਣ ਮੋਨੀਕਾ ਦੀ ਅਸਲ ਅਪਮਾਨ ਜਨਕ ਜ਼ਿੰਦਗੀ ਦਾ ਸਫ਼ਰ ਸ਼ੁਰੂ ਹੋਇਆ। ਉਸ ਦੱਲੀ ਔਰਤ ਨੇ ਮੋਨੀਕਾ ਨੂੰ ਇਕ ਹਜ਼ਾਰ ਪੌਂਡ ਵਿਚ ਅੱਗੇ ਵੇਚ ਦਿੱਤਾ। ਦੱਲਿਆਂ ਦੇ ਕਿੱਤੇ ਵਿਚ ਲੈਣ ਦੇਣ ਸਿਰਫ਼ ਪੌਂਡਾਂ ਵਿਚ ਹੀ ਕੀਤਾ ਜਾਂਦਾ। ਨਵੇਂ ਦੱਲਿਆਂ ਵੱਲੋਂ ਖ਼ਰੀਦਣ ਤੋਂ ਬਾਅਦ ਮੋਨੀਕਾ ਨੂੰ ਰਾਤ ਦੇ ਗੂੜ੍ਹੇ ਹਨ੍ਹੇਰੇ ਵਿਚ ਹਥਿਆਰਬੰਦ ਬੰਦਿਆਂ ਵੱਲੋਂ 'ਸਮੱਗਲ' ਕਰ ਕੇ 'ਸਰਬੀਆ' ਲਿਆਂਦਾ ਗਿਆ! ਲਿਆਉਣ ਤੋਂ ਅਗਲੇ ਦਿਨ ਹੀ ਉਸ ਨੂੰ 'ਕੰਜਰਖ਼ਾਨੇ' ਕੰਮ ਕਰਨ ਲਈ ਤਿਆਰ ਕੀਤਾ ਗਿਆ, ਜਿਵੇਂ ਮੁਸਲਮਾਨ ਬੱਕਰੇ ਨੂੰ ਬਲੀ ਦੇਣ ਤੋਂ ਪਹਿਲਾਂ ਮਹਿੰਦੀ ਲਾ ਕੇ ਸ਼ਿੰਗਾਰਦੇ ਅਤੇ ਸਜਾਉਂਦੇ ਹਨ!

ਉਸ ਨੂੰ ਵੱਖ-ਵੱਖ ਤਰੀਕਿਆਂ ਨਾਲ਼ ਐਕਸ਼ਨ ਕਰਕੇ ਹਰ ਉਮਰ ਦੇ ਮਰਦਾਂ ਨੂੰ ਕਾਮ ਪੱਖੋਂ ਉਕਸਾਉਣ 'ਤੇ ਪਰੋਸਿਆ ਗਿਆ। ਫ਼ਸੀ ਨੂੰ ਫ਼ਟਕਣ ਕੀ ਸੀ..? ਉਸ ਨੂੰ ਨਗਨ ਹੋ ਕੇ ਭਾਂਤ-ਭਾਂਤ ਦੇ 'ਪੋਜ਼' ਬਣਾਉਣੇ ਅਤੇ ਕਈ 'ਰੋਲ' ਨਿਭਾਉਣੇ ਪੈਂਦੇ! ਜੇ ਕਿਸੇ ਦੀ ਬੇਈਮਾਨ ਅੱਖ ਉਸ 'ਤੇ ਆ ਖੜ੍ਹਦੀ ਤਾਂ ਉਸ ਨੂੰ ਉਸ ਨਾਲ਼ ਹਮਬਿਸਤਰ ਵੀ ਹੋਣਾਂ ਪੈਂਦਾ! ਅਗਲੇ ਦੇ ਥੱਲੇ ਪਈ ਮੋਨੀਕਾ ਦੇ ਹੰਝੂ ਉਸ ਦੇ ਕੰਨ ਭਿਆਉਂਦੇ ਰਹਿੰਦੇ! ਇਸ ਕਲੱਬ ਦੇ 'ਪੱਕੇ' ਗਾਹਕ ਯੀਵੋਰਾਤ ਨਾਲ਼ ਉਸ ਨੂੰ ਬੜੀ ਨਫ਼ਰਤ ਸੀ। ਉਸ ਨੂੰ ਉਸ ਦੀਆਂ ਭੈੜੀਆਂ ਜਿਹੀਆਂ ਅੱਖਾਂ ਤੋਂ ਭੈਅ ਆਉਂਦਾ। ਪਰ ਯੀਵੋਰਾਤ ਆਪਣੀ ਕਾਮ-ਵਾਸਨਾਂ ਲਈ ਹਮੇਸ਼ਾ ਮੋਨੀਕਾ ਨੂੰ ਹੀ ਚੁਣਦਾ ਅਤੇ ਉਸ ਨੂੰ 'ਪੁੱਠੇ' ਪਾਸਿਓਂ ਦੀ ਬੜੀ ਬੇਰਹਿਮੀਂ ਨਾਲ਼ ਵਰਤਦਾ। ਇਹ ਹਰ ਹਫ਼ਤੇ ਦਾ ਹੀ ਕਾਰਾ ਸੀ। ਕਈ ਵਾਰ ਮੋਨੀਕਾ ਨੂੰ ਕਲੱਬ ਦੇ ਗਾਹਕ ਯੀਵੋਰਾਤ ਕਰਕੇ ਦੱਲਿਆਂ ਦੀ ਬੇਰਹਿਮ ਕੁੱਟ ਵੀ ਖਾਣੀਂ ਪਈ ਸੀ।

ਕਲੱਬ ਦਾ 'ਪੱਕਾ' ਗਾਹਕ ਯੋਵੋਰਾਤ ਤੇਲ ਦਾ ਵਪਾਰੀ, ਅਮੀਰ ਅਤੇ ਭਾਵਨਾਵਾਂ ਦਾ ਖਿਲਵਾੜ੍ਹ ਕਰਨ ਵਾਲ਼ਾ ਜ਼ਾਲਮ ਬੰਦਾ ਸੀ। ਉਹ ਮੋਨੀਕਾ ਨੂੰ 'ਪੁੱਪੀ' ਆਖ ਕੇ ਹੀ ਬੁਲਾਉਂਦਾ, ਉਸ ਦਾ ਅਸਲ ਨਾਂ ਨਾ ਲੈਂਦਾ! ਹਫ਼ਤੇ ਵਿਚ ਘੱਟੋ-ਘੱਟ ਇਕ ਵਾਰ ਉਹ ਯੀਵੋਰਾਤ ਵੱਲੋਂ ਬਲਾਤਕਾਰ ਕੀਤੀ ਜਾਂਦੀ। ਮੋਨੀਕਾ ਆਪਣੀ ਕਿਸਮਤ ਨੂੰ ਕੋਸਦੀ ਅਤੇ ਤਿਣਕਾ ਤਿਣਕਾ ਹੋ ਕੇ ਨਿੱਤ ਮਰਦੀ! ਦਿਨੋਂ ਦਿਨ ਉਸ ਦਾ ਹੌਸਲਾ ਅਤੇ ਹਿੰਮਤ ਰੇਤ ਵਾਂਗ ਕਿਰਦੀ ਜਾ ਰਹੀ ਸੀ। ਹੁਣ ਉਸ ਨੇ ਇਕ ਤਰ੍ਹਾਂ ਨਾਲ਼ ਆਪਣੀ 'ਹੋਣੀਂ' ਨਾਲ਼ ਸਮਝੌਤਾ ਕਰ ਲਿਆ ਸੀ। ਪਰ ਉਸ ਦੀ ਰੂਹ ਆਪਣੇ ਬੱਚਿਆਂ ਨੂੰ ਮਿਲਣ ਲਈ ਛਟਪਟਾਉਂਦੀ ਰਹਿੰਦੀ! ਉਸ ਦਾ ਹਰ ਰੋਜ਼ ਮਾਨਸਿਕ ਅਤੇ ਸਰੀਰਕ ਤੌਰ 'ਤੇ ਸੋਸ਼ਣ ਹੁੰਦਾ! ਰੋਜ਼ਾਨਾ ਉਸ ਨੂੰ ਜਾਨਵਰ ਬਿਰਤੀ ਵਾਲ਼ੇ ਮਰਦ ਮਿਲ਼ਦੇ! ਜਿੰਨ੍ਹਾਂ ਦੇ ਦਿਲ ਵਿਚ ਰਹਿਮ ਅਤੇ ਸਮਝ ਨਾਂ ਦੀ ਕੋਈ ਵਸਤੂ ਹੈ ਹੀ ਨਹੀਂ ਸੀ ਅਤੇ ਉਹ ਉਸ ਦਾ ਸਰੀਰਕ ਅਤੇ ਮਾਨਸਿਕ ਪੱਖੋਂ 'ਗਾਹ' ਪਾ ਕੇ ਰਾਹ ਪੈਂਦੇ!

ਕਦੇ ਕਦੇ ਮੋਨੀਕਾ ਤੰਗ ਹੋਈ ਖ਼ੁਦਕਸ਼ੀ ਬਾਰੇ ਸੋਚਦੀ! ਇਸ ਜ਼ਲਾਲਤ ਭਰੀ ਜ਼ਿੰਦਗੀ ਤੋਂ ਉਹ ਅੱਕ ਚੁੱਕੀ ਸੀ! ਪਰ ਆਪਣੇ ਬੱਚਿਆਂ ਦਾ ਸੁਨਿਹਰੀ ਭਵਿੱਖ ਉਸ ਦੇ ਪੈਰਾਂ ਦੀਆਂ ਬੇੜੀਆਂ ਬਣ ਜਾਂਦਾ ਅਤੇ ਉਹ ਮਰ ਵੀ ਨਾ ਸਕਦੀ! ਉਹ ਨਾ ਚੱਜ ਨਾਲ਼ ਜੀਅ ਸਕਦੀ ਸੀ ਅਤੇ ਨਾ ਹੀ ਮਰ ਸਕਦੀ ਸੀ। ਉਸ ਦੀ ਜਾਨ ਦੋ ਪੁੜਾਂ ਸੰਨ੍ਹ ਆਈ ਰਹਿੰਦੀ! ਉਸ ਨੇ ਅਜੇ ਵੀ ਆਪਣੇ ਬੱਚਿਆਂ ਦੇ ਸੁਹਾਵਣੇਂ ਆਗਾਮੀ ਸਮੇਂ ਬਾਰੇ ਸੁਪਨੇ ਬੁਣ ਰੱਖੇ ਸਨ। ਭਲੀ ਆਸ ਮਨੋਂ ਨਹੀਂ ਗੁਆਈ ਸੀ! ਜਿੰਨ੍ਹਾਂ ਆਸਰੇ ਉਹ ਦਿਨ ਕੱਟ ਰਹੀ ਸੀ! ਬੱਚਿਆਂ ਨੂੰ ਮੁੜ ਮਿਲ਼ਣ ਦੀ ਆਸ ਉਸ ਨੇ ਮਨੋਂ ਮਰਨ ਨਹੀਂ ਦਿੱਤੀ ਸੀ, ਜਿਸ ਲਈ ਉਹ ਕਤਰਾ ਕਤਰਾ ਕੱਟੀਦੀ ਜ਼ਿੰਦਗੀ ਵੀ ਜਿਉਂ ਰਹੀ ਸੀ!

ਇਕ ਲੰਬੇ ਅਰਸੇ ਬਾਅਦ ਉਸ ਦੇ ਅਲਬਾਨੀਆਂ ਦੇ 'ਦੱਲੇ' ਨੇ ਉਸ ਨੂੰ ਇਕ 'ਸਬਜ਼ਬਾਗ' ਦਿਖਾਇਆ।

-''ਮੋਨੀਕਾ..! ਮੈਂ ਹੁਣ ਤੈਨੂੰ ਇੰਗਲੈਂਡ ਲੈ ਕੇ ਚੱਲਾਂਗਾ..!'' ਦੱਲੇ ਨੇ ਉਸ ਨੂੰ ਭਲੀ ਆਸ ਦਾ 'ਚੋਗਾ' ਖਿਲਾਰਿਆ।

-''ਇੰਗਲੈਂਡ ਮੈਂ ਪਹੁੰਚਾਂਗੀ ਕਿੱਦਾਂ..?'' ਮੋਨੀਕਾ ਨੇ ਪੁੱਛਿਆ।

-''ਜਿਵੇਂ ਅੱਗੇ ਐਧਰ ਆਈ ਸੀ..! ਸਮੱਗਲ ਹੋ ਕੇ..!''

-''ਉਥੇ ਆਪਾਂ ਬੜਾ ਪੈਸਾ ਬਣਾ ਸਕਦੇ ਐਂ..!''

-''.....।'' ਮੋਨੀਕਾ ਚੁੱਪ ਰਹੀ।

-''ਪਰ ਭੱਜਣ ਦੀ ਕੋਸ਼ਿਸ਼ ਨਾ ਕਰੀਂ..! ਆਪਦੇ ਮਾਸੂਮ ਬੱਚਿਆਂ ਬਾਰੇ ਸੋਚ ਲਵੀਂ..! ਕੋਈ ਗਲਤੀ ਕਰਕੇ ਉਹਨਾਂ ਦੀ ਜਾਨ ਜੋਖ਼ਮ ਵਿਚ ਨਾ ਪਾ ਦੇਵੀਂ..! ਕਿਤੇ ਉਹ ਨਾ ਹੋਵੇ ਕਿ ਬੱਕਰੇ ਦੀ ਜਾਨ ਜਾਵੇ ਤੇ ਖਾਣ ਵਾਲ਼ੇ ਨੂੰ ਸੁਆਦ ਈ ਨਾ ਆਵੇ..! ਲੱਭਣੋਂ ਤੈਨੂੰ ਮੈਂ ਛੱਡਦਾ ਨਹੀਂ - ਚਾਹੇ ਪਤਾਲ਼ 'ਚ ਜਾ ਲੁਕੀਂ..!'' ਦੱਲੇ ਨੇ ਪ੍ਰਚੱਲਤ ਧਮਕੀ ਦੇ ਕੇ ਉਸ ਦੇ ਸਾਰੇ ਰਾਹ ਠੱਪ ਕਰ ਦਿੱਤੇ। ਉਹ ਮੋਨੀਕਾ ਦੀ ਕਮਜ਼ੋਰ ਰਗ ਚੰਗੀ ਤਰ੍ਹਾਂ ਜਾਣਦਾ ਸੀ! ਇੰਗਲੈਂਡ ਦੀ ਪੁਲੀਸ ਅਤੇ ਕਾਨੂੰਨ ਬਾਰੇ ਉਸ ਨੇ ਸੁਣ ਰੱਖਿਆ ਸੀ। ਇੰਗਲੈਂਡ ਦੀ ਪੁਲੀਸ ਯੂਰਪ ਦੇ ਇੱਧਰਲੇ ਦੇਸ਼ਾਂ ਵਾਂਗ ਭ੍ਰਿਸ਼ਟਾਚਾਰੀ ਜਾਂ ਬੇਈਮਾਨ ਨਹੀਂ ਸੀ! ਮੋਨੀਕਾ ਦੀ ਆਸ ਨੇ ਖੰਭ ਝਿਣਕੇ ਅਤੇ ਉਹ ਇੰਗਲੈਂਡ ਜਾਣ ਲਈ ਤਿਆਰ ਹੋ ਗਈ।

ਮੋਨੀਕਾ ਦਾ ਇੰਗਲੈਂਡ ਦਾ ਸਫ਼ਰ ਸ਼ੁਰੂ ਹੋ ਗਿਆ।

ਇਕ ਕੁੜੀ ਉਸ ਦੇ ਨਾਲ਼ ਹੋਰ ਹਮਸਫ਼ਰ ਸੀ।

ਕਿਸ਼ਤ 28

ਉਹਨਾਂ ਨੂੰ ਇਕ ਟਰਾਲੇ ਦੇ ਪਿਛਲੇ ਪਾਸੇ ਇਕ ਲੱਕੜ ਦੇ ਬਕਸੇ ਵਿਚ ਛੁਪਾਇਆ ਹੋਇਆ ਸੀ। ਮੁਰਦੇ ਦੀ ਲਾਸ਼ ਵਾਂਗ! ਉਹਨਾਂ ਦੇ ਬਕਸੇ ਉਪਰ ਸੁੱਕੇ ਪੂਲ਼ੇ ਜਿਹੇ ਖਿਲਾਰੇ ਹੋਏ ਸਨ ਅਤੇ ਪੂਲ਼ਿਆਂ

ਉਪਰ ਕਾਰਾਂ ਦੇ ਟਾਪੇ ਸੁੱਟੇ ਹੋਏ ਸਨ। ਕਾਰਾਂ ਦੇ ਟਾਪੇ ਇਤਨੇ ਭਾਰੇ ਸਨ ਕਿ ਮੋਨੀਕਾ ਹੋਰਾਂ ਨੂੰ ਸਾਹ ਵੀ ਬੜੀ ਮੁਸ਼ਕਿਲ ਨਾਲ਼ ਆ ਰਿਹਾ ਸੀ!

ਇਕ ਦਿਨ ਅਤੇ ਦੋ ਰਾਤਾਂ ਵਿਚ ਟਰਾਲੇ ਦਾ ਸਫ਼ਰ ਨਿੱਬੜਿਆ। ਇਹ ਮੋਨੀਕਾ ਅਤੇ ਉਸ ਦੇ ਨਾਲ਼ ਦੀ ਕੁੜੀ ਨੂੰ ਹੀ ਪਤਾ ਸੀ ਕਿ ਉਹਨਾਂ ਨੇ ਇਹ ਸਫ਼ਰ ਕਿਸ ਤਰ੍ਹਾਂ ਕੀਤਾ ਅਤੇ ਨਿਬੇੜਿਆ ਸੀ। ਮਾਂ ਦੇ ਪੇਟ ਵਿਚ ਨੌਂ ਮਹੀਨੇ ਪੁੱਠੇ ਲਟਕਣ ਦੀ ਤਰ੍ਹਾਂ!

ਮੋਨੀਕਾ ਇੰਗਲੈਂਡ ਪਹੁੰਚ ਚੁੱਕੀ ਸੀ!

ਪਹਿਲਾਂ ਪਹਿਲ ਮੋਨੀਕਾ ਤੋਂ ਬ੍ਰਿਮਿੰਘਮ ਵਿਚ 'ਧੰਦਾ' ਕਰਵਾਇਆ ਗਿਆ। ਬ੍ਰਿਮਿੰਘਮ ਦੀ ਆਰਥਿਕ ਹਾਲਤ ਬਹੁਤੀ ਚੰਗੀ ਨਹੀਂ ਸੀ। ਧੰਦਾ ਚੱਲਿਆ ਨਹੀਂ ਸੀ। ਇਸ ਲਈ ਉਸ ਨੂੰ ਲੰਡਨ ਲਿਆਂਦਾ ਗਿਆ। ਇੱਥੇ ਵੀ ਉਸ ਨੂੰ ਅੱਤ ਗੰਦੇ ਕਮਰੇ ਵਿਚ ਵਸੇਬਾ ਕਰਨਾ ਪਿਆ। ਉਸ 'ਤੇ ਦਰਜਨਾਂ ਬੰਦੇ ਹਰ ਰੋਜ਼ ਭੁਗਤਾਏ ਜਾਂਦੇ! ਸਾਰੀ ਦਿਹਾੜੀ ਦੇ ਉਸ ਨੂੰ ਸਿਰਫ਼ ਪੰਜ ਪੌਂਡ ਹੀ ਦਿੱਤੇ ਜਾਂਦੇ! ਇਤਨਾ ਕੁਝ ਕਰਨ ਦੇ ਬਾਵਜੂਦ ਵੀ ਸਿਰਫ਼ ਪੰਜ ਪੌਂਡ..? ਪਰ ਉਹ ਆਪਣੇ ਬੱਚਿਆਂ ਬਾਰੇ ਸੋਚ ਦੰਦਾਂ ਵਿਚ ਜੀਭ ਲੈ ਲੈਂਦੀ ਅਤੇ ਭਲੇ ਦਿਨਾਂ ਦੀ ਆਸ 'ਤੇ ਦਿਨ ਕੱਟੀ ਜਾਂਦੀ! ਬਣੇਂ ਸਾਰੇ ਪੈਸੇ ਦੱਲਾ ਡਕਾਰ ਜਾਂਦਾ ਸੀ। ਕਈ ਚੰਗੇ ਗਾਹਕ ਉਸ ਨੂੰ 'ਟਿੱਪ' ਵੀ ਦੇ ਜਾਂਦੇ, ਜਿਸ ਨੂੰ ਉਹ ਕਮਰੇ ਦੀ ਟੁੱਟੀ ਕੰਧ ਦੀ ਮੋਰੀ ਵਿਚ ਛੁਪਾ ਕੇ ਰੱਖਦੀ। ਉਸ ਨੂੰ ਪੈਸਾ ਪੈਸਾ ਸਹਾਈ ਸੀ!

ਇਕ ਦਿਨ ਜਦ ਉਸ ਨੇ ਉਹ ਛੁਪਾਏ ਪੈਸੇ ਕੱਢ ਕੇ ਗਿਣੇਂ ਤਾਂ ਡੇਢ੍ਹ ਸੌ ਪੌਂਡ ਦੇ ਕਰੀਬ ਸੀ। ਡੇਢ੍ਹ ਕੁ ਸੌ ਉਸ ਦੇ ਆਪਣੇ ਕੋਲ਼ ਵੀ ਸੀ। ਕਿਸੇ ਤਰੀਕੇ ਨਾਲ਼ ਉਸ ਨੇ ਬਾਹਰ ਨਿਕਲ਼ ਕੇ ਆਪਣੀ ਭੈਣ ਈਰਾ ਨਾਲ਼ ਫ਼ੋਨ 'ਤੇ ਗੱਲ ਬਾਤ ਕੀਤੀ ਅਤੇ ਤਿੰਨ ਸੌ ਪੌਂਡ ਉਸ ਦੇ ਐਡਰੈਸ 'ਤੇ ਭੇਜ ਦਿੱਤੇ।

ਅੱਜ ਪੈਸੇ ਭੇਜ ਕੇ ਅਤੇ ਆਪਣੀ ਭੈਣ ਨਾਲ਼ ਫ਼ੋਨ 'ਤੇ ਗੱਲ ਬਾਤ ਕਰ ਕੇ ਉਸ ਦੀ ਰੂਹ ਹੌਲ਼ੀ ਫ਼ੁੱਲ ਵਰਗੀ ਹੋ ਗਈ ਸੀ।

ਹੁਣ ਮੋਨੀਕਾ ਦੀ ਜਕ ਖੁੱਲ੍ਹ ਗਈ ਸੀ। ਕਿਸੇ ਹੱਦ ਤੱਕ ਡਰ ਵੀ ਚੁੱਕਿਆ ਗਿਆ ਸੀ। ਬੰਦਾ ਜੰਗਲ ਵਿਚ ਦਰੱਖ਼ਤ 'ਤੇ ਚੜ੍ਹ ਕੇ ਬੈਠ ਜਾਵੇ, ਤਾਂ ਉਹ ਖ਼ੂੰਖ਼ਾਰ ਜਾਨਵਰਾਂ ਬਾਰੇ ਸੋਚ ਸੋਚ ਕੇ ਹੀ ਕੰਬੀ ਜਾਂਦਾ ਰਹਿੰਦਾ ਹੈ। ਪਰ ਜਦੋਂ ਜੰਗਲੀ ਜਾਨਵਰਾਂ ਨਾਲ਼ ਉਸ ਦੀ ਸੁਰ ਮਿਲਣ ਲੱਗ ਪਵੇ ਤਾਂ ਉਸ ਨੂੰ ਜੰਗਲੀ ਅਤੇ ਮਾਰਖ਼ੋਰੇ ਜਾਨਵਰਾਂ ਤੋਂ ਵੀ ਡਰ ਲੱਗਣੋਂ ਹਟ ਜਾਂਦਾ ਹੈ ਅਤੇ ਉਹ ਉਹਨਾਂ ਦਾ ਹਾਣੀਂ ਬਣ ਤੁਰਦਾ ਹੈ! ਹੁਣ ਹਫ਼ਤੇ ਵਿਚ ਇਕ ਅੱਧੀ ਵਾਰ ਮੋਨੀਕਾ ਆਪਣੇ ਬੱਚਿਆਂ ਅਤੇ ਭੈਣ ਨਾਲ਼ ਫ਼ੋਨ 'ਤੇ ਗੱਲ ਕਰ ਲੈਂਦੀ। ਉਸ ਦੇ ਨਾਲ਼ ਰਹਿੰਦੀ ਕੁੜੀ ਉਸ ਨੂੰ ਪੂਰਾ ਸਹਿਯੋਗ ਦਿੰਦੀ। ਜਦ ਦੱਲਾ ਕਿਤੇ ਬਾਹਰ ਗਿਆ ਹੁੰਦਾ ਤਾਂ ਨਾਲ਼ ਦੀ ਕੁੜੀ ਉਸ ਨੂੰ ਬਾਹਰ ਨਿਕਲਣ ਦਾ ਮੌਕਾ ਦਿੰਦੀ ਅਤੇ ਖ਼ਿਆਲ ਰੱਖਦੀ ਕਿ ਦੱਲਾ ਵਾਪਸ ਨਾ ਆ ਜਾਵੇ! ਮੋਨੀਕਾ ਨੇ ਆਪਣੀ ਭੈਣ ਅਤੇ ਬੱਚਿਆਂ ਨੂੰ ਆਪਣੇ ਕਿੱਤੇ ਬਾਰੇ ਬਹੁਤਾ ਨਹੀਂ ਦੱਸਿਆ ਸੀ। ਬੱਸ ਇਤਨੀ ਕੁ ਬਾਤ ਜਿਹੀ

ਪਾਈ ਸੀ ਕਿ ਉਹ ਇੰਗਲੈਂਡ ਦੀ ਕਿਸੇ ਬੀਅਰ ਬਾਰ 'ਤੇ ਕੰਮ ਕਰਦੀ ਹੈ। ਅਸਲ ਸੱਚਾਈ ਦੱਸਣੋਂ ਉਹ ਘਬਰਾਉਂਦੀ ਸੀ।

ਜਦ ਬੱਚੇ ਉਸ ਨੂੰ ਮਿਲਣ ਆਉਣ ਲਈ ਲੇਲ੍ਹੜੀ ਕੱਢਦੇ ਤਾਂ ਉਹ ਰੂਹ ਦੀ ਅਵਾਜ਼ ਦਾ ਗਲ਼ ਨਪੀੜ ਇਹੀ ਆਖਦੀ ਕਿ ਜਦੋਂ ਉਸ ਕੋਲ਼ ਖੁੱਲ੍ਹੇ-ਡੁੱਲ੍ਹੇ ਪੈਸੇ ਹੋ ਜਾਣਗੇ, ਤਾਂ ਉਹ ਵਾਪਸ ਆ ਜਾਵੇਗੀ। ਇਤਨਾ ਆਖ ਕੇ ਉਹ ਬੱਚਿਆਂ ਨੂੰ ਤਾਂ ਧਰਵਾਸ ਦੇ ਲੈਂਦੀ। ਪਰ ਉਸ ਦਾ ਆਪਣਾ ਤਨ-ਮਨ ਘੁਲ੍ਹਾੜੇ ਵਿਚ ਪੀੜਿਆ ਜਾਂਦਾ। ਜਜ਼ਬਾਤ ਫ਼ੱਟੜ ਹੋ ਜਾਂਦੇ, ਜੋ ਬੱਚਿਆਂ ਨੂੰ 'ਫ਼ੋਕੇ' ਦਿਲਾਸੇ ਦੇਈ ਜਾ ਰਹੀ ਸੀ...?

ਜਦੋਂ ਬੰਦੇ 'ਤੇ ਵਕਤ ਪੈਂਦਾ ਹੈ ਤਾਂ ਸੁੱਬੀ ਵੀ ਸੱਪ ਬਣ ਜਾਂਦੀ ਹੈ..! ਮੋਨੀਕਾ ਦੀ ਭੈਣ ਈਰਾ ਦੇ ਸਬਰ ਦਾ ਪਿਆਲਾ ਵੀ ਭਰਦਾ ਜਾ ਰਿਹਾ ਸੀ। ਗੁਲਾਬ ਦੇ ਬੂਟਿਆਂ ਦਾ ਕਦੇ ਗਮਲ੍ਹਿਆਂ ਵਿਚ ਵਿਕਾਸ ਨਹੀਂ ਹੁੰਦਾ! ਇਸੇ ਤਰ੍ਹਾਂ ਮਾਂ ਵਿਹੂਣੇਂ ਬੱਚਿਆਂ ਦੀ ਪ੍ਰਫ਼ੁੱਲਤਾ ਵੀ ਜਾਮ ਹੋ ਜਾਂਦੀ ਹੈ ਅਤੇ ਉਹ ਮਾਨਸਿਕ ਤੌਰ 'ਤੇ ਸੁੰਗੜਨੇ ਸ਼ੁਰੂ ਹੋ ਜਾਂਦੇ ਹਨ! ਬੱਚੇ ਮਾਸੀ ਨੂੰ ਸਤਾਉਂਦੇ ਅਤੇ ਮਾਂ ਨੂੰ ਮਿਲਾਉਣ ਲਈ ਆਖਦੇ ਸਨ। ਪਰ ਈਰਾ ਕੀ ਜਵਾਬ ਦਿੰਦੀ..? ਬੱਚੇ ਮਾਸੀ ਨੂੰ ਵਾਰ-ਵਾਰ ਇਹੀ ਗੱਲ ਚਿਤਾਰਦੇ ਕਿ ਸਾਡੀ ਮਾਂ ਗਈ ਨੂੰ ਕਿੰਨੇ ਸਾਲ ਹੋ ਗਏ ਹਨ, ਉਹ ਕਿੱਥੇ ਹੈ...? ਅਤੇ ਸਾਨੂੰ ਮਿਲਣ ਕਿਉਂ ਨਹੀਂ ਆਉਂਦੀ..? ਮਾਸੀ ਈਰਾ ਕੋਲ਼ ਇਸ ਦਾ ਜਵਾਬ ਕੋਈ ਨਹੀਂ ਸੀ!

ਬੱਚੇ ਹੁਣ ਮਾਸੀ 'ਤੇ 'ਦੂਸ਼ਣ' ਠੋਸਣ ਲੱਗ ਪਏ ਸਨ ਕਿ ਉਹ ਜਾਣ ਬੁੱਝ ਕੇ ਸਾਡੀ ਮਾਂ ਦਾ ਪਤਾ ਨਹੀਂ ਦੱਸਦੀ। ਜੇ ਸਾਡੀ ਮਾਂ ਸਾਨੂੰ ਮਿਲਣ ਨਹੀਂ ਆ ਸਕਦੀ ਤਾਂ ਅਸੀਂ ਆਪ ਜਾ ਕੇ ਉਸ ਨੂੰ ਮਿਲ਼ ਆਵਾਂਗੇ! ਪਰ ਪਤਾ ਮਾਸੀ ਨੂੰ ਵੀ ਨਹੀਂ ਸੀ ਕਿ ਉਹਨਾਂ ਦੀ ਮਾਂ ਮੋਨੀਕਾ ਸੀ ਕਿੱਥੇ..? ਉਹ ਕੀ ਦੱਸਦੀ..? ਕੀਤੀਆਂ ਦੁੱਲਿਆ ਤੇਰੀਆਂ ਤੇ ਪੇਸ਼ ਲੱਧੀ ਦੇ ਆਈਆਂ..! ਬੱਚੇ ਦਿਨੋਂ ਦਿਨ ਮਾਸੀ ਤੋਂ ਬਾਗ਼ੀ ਹੁੰਦੇ ਜਾ ਰਹੇ ਸਨ ਅਤੇ ਹੁਣ ਤਾਂ ਬੋਲ-ਕਬੋਲ ਵੀ ਕਰਨ ਲੱਗ ਪਏ ਸਨ!

-''ਤੂੰ ਕਿਹੜਾ ਸਾਡੀ ਮਾਂ ਹੈਂ..? ਤੈਨੂੰ ਸਾਡੇ ਦੁੱਖ ਦਾ ਕੀ ਪਤਾ..?'' ਉਹ ਅਕਸਰ ਆਖਣ ਲੱਗ ਪਏ ਸਨ। ਬੱਚੇ ਵੀ ਹੁਣ ਜੁਆਨ ਹੁੰਦੇ ਆਉਂਦੇ ਸਨ ਅਤੇ ਉਹਨਾਂ ਨੂੰ ਜੱਗ ਜਹਾਨ ਦੀ ਸੂਝ ਆਉਂਦੀ ਜਾ ਰਹੀ ਸੀ!

ਇਕ ਦਿਨ ਜਦ ਮੋਨੀਕਾ ਦਾ ਫ਼ੋਨ ਆਇਆ ਤਾਂ ਈਰਾ ਉਸ 'ਤੇ ਵਰ੍ਹ ਪਈ!

-''ਕਿਸੇ ਚੀਜ਼ ਦੀ ਕੋਈ ਹੱਦ ਹੁੰਦੀ ਐ ਮੋਨੀਕਾ..! ਮੈਥੋਂ ਨ੍ਹੀ ਹੁਣ ਜੁਆਕਾਂ ਦਾ ਬੂ-ਕਲ਼ਾਪ ਝੱਲ ਹੁੰਦਾ! ਹੁਣ ਤਾਂ ਉਹ ਵੀ ਮੈਨੂੰ ਮੂੰਹ ਨਹੀਂ ਬੋਲਦੇ ਤੇ ਗਾਲ਼੍ਹਾਂ ਕੱਢਦੇ ਐ! ਮੈਨੂੰ ਤਾਂ ਡਰ ਲੱਗਦੈ ਕਿ ਕਿਤੇ ਘਰੋਂ ਨਾ ਭੱਜ ਜਾਣ..!'' ਈਰਾ ਨੇ ਅੱਤ ਦੇ ਰੁੱਖੇ ਬੋਲ ਆਖ ਕੇ ਮੋਨੀਕਾ ਦੇ ਸੀਨੇਂ ਬਰਛੀ ਮਾਰ ਦਿੱਤੀ।

-"........।" ਮੋਨੀਕਾ ਕੋਲ਼ ਰੋਣ ਤੋਂ ਬਿਨਾ ਚਾਰਾ ਕੋਈ ਨਹੀਂ ਸੀ। ਉਹ ਤਾਂ ਆਪ ਦੁਸਾਂਗ ਵਿਚ ਫ਼ਸੇ ਪੰਛੀ ਵਾਂਗ ਫ਼ੱਟੜ ਅਤੇ ਬਹੁਤੇ ਪਾਸਿਆਂ ਤੋਂ 'ਘੁੱਟੀ' ਹੋਈ ਸੀ।

-"ਈਰਾ..! ਤੂੰ ਬੱਸ ਔਖੀ ਸੌਖੀ ਮਹੀਨਾਂ ਕੁ ਕੱਢ ਕਿਵੇਂ ਨਾ ਕਿਵੇਂ..! ਫ਼ੇਰ ਮੈਂ ਇਹਨਾਂ ਦਾ ਕੋਈ ਪ੍ਰਬੰਧ ਕਰਦੀ ਆਂ..!" ਮੋਨੀਕਾ ਬੱਸ ਇਤਨਾ ਹੀ ਆਖ ਸਕੀ! ਉਹ ਵੀ ਕੀ ਕਰਦੀ..? ਵੱਸ ਤਾਂ ਉਸ ਦੇ ਵੀ ਕੁਝ ਨਹੀਂ ਸੀ!

ਫ਼ੋਨ 'ਤੇ ਬਿਲਕਦੇ ਬੱਚਿਆਂ ਦੀ ਅਵਾਜ਼ ਸੁਣ ਕੇ ਮੋਨੀਕਾ ਦੇ ਜ਼ਖ਼ਮ ਉੱਚੜ ਜਾਂਦੇ ਅਤੇ ਹੰਝੂਆਂ ਦਾ ਵਹਾਅ 'ਰੌਅ' ਬਣ ਜਾਂਦਾ!

ਮੋਨੀਕਾ ਦਿਨੋਂ ਦਿਨ ਆਪਣੇ ਗਾਹਕਾਂ ਨੂੰ ਨਫ਼ਰਤ ਕਰਨ ਲੱਗ ਪਈ। ਉਸ ਦੇ ਅੰਦਰ ਦੀਆਂ ਭਾਵਨਾਵਾਂ ਦਿਨ-ਬਦਿਨ ਬਾਗੀ ਹੁੰਦੀਆਂ ਜਾ ਰਹੀਆਂ ਸਨ ਅਤੇ ਉਸ ਦਾ ਸੁਭਾਅ ਹੁਣ ਕਿਸੇ ਕ੍ਰਾਂਤੀ, ਕਿਸੇ ਬਗ਼ਾਵਤ ਦਾ ਰੂਪ ਧਾਰਨ ਕਰਦਾ ਜਾ ਰਿਹਾ ਸੀ! ਅੰਦਰਲਾ ਲਾਵਾ ਜੁਆਲਾ ਮੁਖੀ ਵਾਂਗ ਪਰਲੋਂ ਬਣਦਾ ਜਾ ਰਿਹਾ ਸੀ! ਉਸ ਦੇ ਬੱਚਿਆਂ ਦੀ ਖਿੱਚ ਹੀ ਹੁਣ ਤੱਕ ਉਸ ਨੂੰ ਰੋਕੀ ਅਤੇ ਦੱਬੀ ਆ ਰਹੀ ਸੀ! ਨਹੀਂ ਤਾਂ ਉਸ ਦਾ ਸਾਰਾ ਕੁਛ ਹੀ ਲੁੱਟਿਆ ਜਾ ਚੁੱਕਾ ਸੀ ਅਤੇ ਉਹ ਆਪਣੀ ਜ਼ਿੰਦਗੀ ਪ੍ਰਤੀ ਬੇਪ੍ਰਵਾਹ ਹੁੰਦੀ ਆ ਰਹੀ ਸੀ।

ਹੁਣ ਮੋਨੀਕਾ ਨੇ ਆਪਣੀਆਂ ਭਗੌੜੀਆਂ ਹੁੰਦੀਆਂ ਜਾ ਰਹੀਆਂ ਭਾਵਨਾਵਾਂ ਨੂੰ ਦਬਾਉਣ ਲਈ ਸ਼ਰਾਬ ਦਾ ਆਸਰਾ ਲੈਣਾ ਸ਼ੁਰੂ ਕਰ ਦਿੱਤਾ ਸੀ। ਉਹ ਵੋਦਕਾ ਦਾ ਇਕ ਅੱਧਾ ਪੈੱਗ ਦਿਨੇਂ ਵੀ ਅੰਦਰ ਸੁੱਟੀ ਰੱਖਦੀ! ਹਰ 'ਸ਼ਿਫ਼ਟ' ਤੋਂ ਬਾਅਦ ਉਹ ਫੁਆਰੇ ਥੱਲੇ ਖੜ੍ਹ ਕੇ ਨਹਾਉਂਦੀ! ਆਪਣੇ ਬਦਨ ਨੂੰ ਘੰਟਿਆਂ ਬੱਧੀ ਮਲ਼ਦੀ-ਝਰੀਟਦੀ ਅਤੇ ਖਿਝ ਕੇ ਖੁਰਚ ਵੀ ਸੁੱਟਦੀ! ਉਹ ਆਪਣੇ ਤਨ ਤੋਂ 'ਗਾਹਕਾਂ' ਦਾ ਗੰਦ ਅਤੇ ਬਦਬੂ ਸਾਬਣ ਨਾਲ਼ ਲਾਹ-ਲਾਹ ਮਾਰਦੀ ਅਤੇ ਉਸ ਦੀ ਚਮੜੀ ਵਿਚੋਂ ਕਦੇ-ਕਦੇ ਖ਼ੂਨ ਵੀ ਸਿੰਮ ਪੈਂਦਾ!

....ਫ਼ਿਰ ਇਕ ਵਾਰਤਾਲਾਪ ਨੇ ਮੋਨੀਕਾ ਦੀ ਜ਼ਿੰਦਗੀ ਵਿਚ ਅਹਿਮ ਤਬਦੀਲੀ ਲਿਆ ਦਿੱਤੀ ਅਤੇ ਇਸ ਸੰਵਾਦ ਨੇ ਮੋਨੀਕਾ ਨੂੰ ਇੱਥੋਂ ਕਿਨਾਰਾ ਕਰਨ ਦਾ ਬਲ ਦਿੱਤਾ। ਉਸ ਦੇ ਹੱਥ ਆਪ ਮੁਹਾਰੇ ਅਰਦਾਸ ਵਿਚ ਜੁੜ ਗਏ ਅਤੇ ਉਸ ਨੇ ਅਸਮਾਨ ਵੱਲ ਦੇਖ ਕੇ ਰੱਬ ਦੀ ਹੋਂਦ ਮਹਿਸੂਸ ਕੀਤੀ। ਉਸ ਦੇ ਨਾਲ਼ ਕੰਮ ਕਰਦੀ ਕੁੜੀ ਨੇ ਉਸ ਨੂੰ ਇਕ ਅਜੀਬ ਹੀ ਗੱਲ ਦੱਸੀ।

-"ਮੋਨੀਕਾ..!"

-"ਹਾਂ...?" ਜਿਵੇਂ ਉਹ ਢਿਗ ਹੋਠੋਂ ਬੋਲੀ ਸੀ।

-"ਇਕ ਗੱਲ ਦੱਸਾਂ..?"

-''ਦੱਸ..?''

-''ਪਰ ਇਹ ਗੱਲ ਆਪਣੇ ਵਿਚ ਹੀ ਰਹੇ - ਕਿਸੇ ਨੂੰ ਦੱਸੀਂ ਨਾਂ..!''

-''ਆਪਣੇ ਕੋਲ਼ ਗਾਹਕਾਂ ਤੋਂ ਬਿਨਾ ਆਉਂਦਾ ਈ ਕੌਣ ਐਂ - ਜਿਸ ਨੂੰ ਮੈਂ ਇਹ ਗੱਲ ਦੱਸਾਂਗੀ..?'' ਮੋਨੀਕਾ ਉਸ ਦੀ ਮੂਰਖ਼ਤਾ 'ਤੇ ਹੱਸ ਪਈ।

-''ਜਿਹੜਾ ਤੇਰਾ ਦੱਲਾ ਤੈਨੂੰ ਤੇਰੇ ਜੁਆਕਾਂ ਨੂੰ ਮਾਰਨ ਦੀਆਂ ਧਮਕੀਆਂ ਦਿੰਦੈ - ਉਹ ਇਸ ਕਰਕੇ ਦਿੰਦੈ ਕਿ ਤੂੰ ਉਸ ਨੂੰ ਛੱਡ ਕੇ ਕਿਤੇ ਭੱਜ ਨਾ ਜਾਵੇਂ ਤੇ ਉਸ ਦਾ ਧੰਦਾ ਚੌਪਟ ਨਾ ਹੋ ਜਾਵੇ..!''

-''ਇਹ ਤਾਂ ਕੋਈ ਨਵੀਂ ਗੱਲ ਨਹੀਂ..!'' ਮੋਨੀਕਾ ਆਸ ਵਿਹੂਣੀਂ ਹੋਈ ਪਈ ਸੀ।

-''ਮੋਨੀਕਾ ਗੁੱਸਾ ਨਾ ਕਰੀਂ..! ਇਕ ਤਾਂ ਤੇਰੀ ਉਮਰ ਹੁਣ ਵੱਡੀ ਹੋ ਚੱਲੀ ਐ ਤੇ ਤੇਰੇ ਗਾਹਕ ਹੁਣ ਤੇਰੇ ਵਿਚ ਹੁਣ ਦਿਲਚਸਪੀ ਵੀ ਘੱਟ ਹੀ ਦਿਖਾਉਂਦੇ ਨੇ..! ਤੇ ਜੇ ਤੂੰ ਹੁਣ ਕਿਤੇ ਭੱਜ ਵੀ ਗਈ ਤਾਂ ਤੇਰਾ ਦੱਲਾ ਬਹੁਤਾ ਮਹਿਸੂਸ ਨਹੀਂ ਕਰੇਗਾ..!''

-''ਉਹ ਕਿਉਂ..?''

-''ਕਿਉਂਕਿ ਹੁਣ ਉਸ ਨੇ ਕਾਫ਼ੀ ਪੈਸਾ ਕਮਾ ਲਿਆ ਹੈ ਤੇ ਤੇਰੇ ਵਰਗੀ ਹੋਰ ਕੁੜੀ ਨੂੰ ਲਿਆਉਣਾ ਉਸ ਲਈ ਕੋਈ ਵੱਡੀ ਗੱਲ ਨਹੀਂ!''

-''ਇਹਦੇ ਵਿਚ ਵੀ ਕੋਈ ਸ਼ੱਕ ਜਾਂ ਗੁੰਜਾਇਸ਼ ਵਾਲ਼ੀ ਗੱਲ ਨਹੀਂ..!''

-''ਇਕ ਗੱਲ ਹੋਰ ਜਿਹੜੀ ਤੇਰੇ ਵਾਸਤੇ ਬੜੀ ਅਹਿਮ ਐ, ਉਹ ਇਹ ਐ ਕਿ ਦੱਲਾ ਤੇਰੇ ਬੱਚਿਆਂ ਨੂੰ ਜਾਣਦਾ ਤੱਕ ਨਹੀਂ..! ਤੇ ਉਹਨੂੰ ਤਾਂ ਇਹ ਵੀ ਪਤਾ ਨਹੀਂ ਕਿ ਤੇਰੇ ਬੱਚੇ ਰਹਿੰਦੇ ਕਿੱਥੇ ਹਨ..?''

-''........।'' ਮੋਨੀਕਾ ਅਵਾਕ ਸੁਣ ਰਹੀ ਸੀ।

-''ਤੂੰ ਖ਼ੁਦ ਸੋਚ..! ਬਈ ਜੇ ਤੂੰ ਕੱਲ੍ਹ ਨੂੰ ਭੱਜ ਵੀ ਗਈ - ਤਾਂ ਉਹ ਆਪਣਾ ਚੰਗਾ ਭਲਾ ਚੱਲਦਾ ਕਾਰੋਬਾਰ ਛੱਡ ਕੇ ਤੇਰੇ ਬੱਚਿਆਂ ਨੂੰ ਪੋਲੈਂਡ ਮਾਰਨ ਜਾਊਗਾ..? ਤੇਰੇ ਵਰਗੀਆਂ ਦੀ ਇਸ ਨੂੰ ਹੁਣ ਕੋਈ ਘਾਟ ਨਹੀਂ..! ਆਪਣੀ ਐਸ਼ ਕਰਦਾ ਤੇ ਹਰ ਰੋਜ਼ ਹਜ਼ਾਰਾਂ ਪੌਂਡ ਕਮਾਉਂਦਾ ਦੱਲਾ ਤੇਰੀ ਖਾਤਰ ਆਪਣਾ ਸਾਰਾ ਕੁਛ ਛੱਡ ਛੁਡਾ ਕੇ ਇੰਗਲੈਂਡ ਤੋਂ ਪੋਲੈਂਡ ਸਪੈਸ਼ਲ ਤੇਰੇ ਬੱਚੇ ਮਾਰਨ ਜਾਊਗਾ..? ਇਹਨੂੰ ਆਪਣੀ ਐਸ਼ ਭਰੀ ਜ਼ਿੰਦਗੀ ਚੰਗੀ ਨਹੀਂ ਲੱਗਦੀ..? ਉਹ ਐਸ਼ ਕਰਦਾ ਕਰਦਾ ਤੇਰੇ ਬੱਚੇ ਮਾਰ ਕੇ ਜ਼ਰੂਰ ਕੋਈ ਬਿਪਤਾ ਸਹੇੜੂ..? ਇਹ ਤਾਂ ਤੈਨੂੰ ਸਿਰਫ਼ ਇਕ ਡਰਾਵਾ ਦਿੱਤੈ..! ਇਕ ਤੁੱਕਾ ਛੱਡਿਆ ਹੋਇਐ..! ਬਈ ਜੇ ਚੱਲੀ ਗਿਆ ਤਾਂ ਤੀਰ, ਨਹੀਂ ਤੁੱਕਾ ਹੀ ਸਹੀ..!''

-"........!" ਚੁੱਪ ਚਾਪ ਮੋਨੀਕਾ ਅਚੰਭੇ ਨਾਲ਼ ਸੁਣ ਰਹੀ ਸੀ।

-"ਇਕ ਗੱਲ ਹੋਰ ਦੱਸ ਮੋਨੀਕਾ..? ਜਦ ਦੱਲੇ ਕਿਸੇ ਕੁੜੀ ਦਾ ਸੌਦਾ ਕਰਦੇ ਹਨ ਤਾਂ ਉਸ ਦੀਆਂ ਕਮਜ਼ੋਰੀਆਂ ਵੀ ਉਸ ਦੇ ਨਾਲ਼ ਹੀ ਵੇਚ ਦਿੰਦੇ ਨੇ..! ਅਗਲੇ ਖ਼ਰੀਦਦਾਰ ਨੂੰ ਉਸ ਦੀਆਂ ਕਮਜ਼ੋਰੀਆਂ ਬਾਰੇ ਵੇਰਵੇ ਨਾਲ਼ ਦੱਸ ਦਿੱਤਾ ਜਾਂਦਾ ਹੈ - ਤੇ ਫ਼ਿਰ ਅਗਲਾ ਦੱਲਾ ਉਸ ਦੀਆਂ ਕਮਜ਼ੋਰੀਆਂ ਨੂੰ ਠੋਕ ਕੇ ਵਾਹੁੰਦਾ ਅਤੇ ਵਿਕੀ ਹੋਈ ਕੁੜੀ ਨੂੰ ਉਹਨਾਂ ਕਮਜ਼ੋਰੀਆਂ ਦੇ ਸਿਰ 'ਤੇ ਹੀ ਦੱਬ ਕੇ ਵਰਤਦਾ ਹੈ..! ਇਹ ਇਸ ਕੰਜਰ ਸੰਸਾਰ ਦਾ ਅੱਤ ਭੈੜ੍ਹਾ ਦਸਤੂਰ ਹੈ ਮੋਨੀਕਾ..! ਤੈਨੂੰ ਇਕ ਗੱਲ ਦੱਸਦੀ ਹਾਂ ਕਿ ਤੇਰਾ ਦੱਲਾ ਤੇਰੇ ਕੋਲ਼ ਬੱਚਿਆਂ ਨੂੰ ਮਾਰਨ ਦਾ ਵੇਰਵਾ ਦੇ ਕੇ ਸਿਰਫ਼ ਤੈਨੂੰ ਡਰਾ ਰਿਹਾ ਹੈ - ਬੱਚਿਆਂ ਬਾਰੇ ਉਸ ਨੂੰ ਕੱਖ ਵੀ ਪਤਾ ਨਹੀਂ..! ਇਕ ਗੱਲ ਯਾਦ ਰੱਖੀਂ ਮੋਨੀਕਾ..! ਗਧੇ ਦੇ ਗਲ਼ ਵਿਚ ਜਦ ਸਿਰਫ਼ ਰੱਸਾ ਹੀ ਪਾਇਆ ਹੋਵੇ, ਉਸ ਨੂੰ ਬੰਨ੍ਹੋਂ, ਚਾਹੇ ਨਾ ਬੰਨ੍ਹੋ..! ਪਰ ਗਧੇ ਨੂੰ ਗਲ਼ ਪਾਏ ਰੱਸੇ ਕਰਕੇ ਅਹਿਸਾਸ ਹੁੰਦਾ ਹੈ ਕਿ ਮੈਂ ਬੰਨ੍ਹਿਆਂ ਹੋਇਆ ਹਾਂ - ਅਤੇ ਉਹ ਉਸ ਜਗਾਹ ਤੋਂ ਬਿਲਕੁਲ ਅੱਗੇ ਪਿੱਛੇ ਨਹੀਂ ਹਿੱਲਦਾ..! ਉਹੀ ਹਾਲ ਆਪਣਾ ਹੈ..! ਸਾਨੂੰ ਇਹ ਅਹਿਸਾਸ ਹੁੰਦਾ ਹੈ ਕਿ ਦੱਲੇ ਸਾਡੇ ਮਾਂ ਬਾਪ ਨੂੰ ਮਾਰ ਦੇਣਗੇ - ਜਾਂ ਸਾਡੇ ਬੱਚਿਆਂ ਨੂੰ ਮਾਰ ਦੇਣਗੇ...! ਅਤੇ ਇਸੇ ਅਹਿਸਾਸ ਕਰਕੇ ਅਸੀਂ ਆਪਣੀ ਸਾਰੀ ਉਮਰ ਇਹਨਾਂ ਦਾ ਗੁਲਾਮਪੁਣਾਂ ਸਹੇੜੀ ਰੱਖਦੀਆਂ ਹਾਂ ਤੇ ਇਹਨਾਂ ਦੀ ਰਜ਼ਾ ਵਿਚ ਰਾਜ਼ੀ ਰਹਿ ਕੇ ਹਰ ਜਾਇਜ਼ ਨਜਾਇਜ਼ ਕੰਮ ਕਰਦੀਆਂ ਹਾਂ..! ਇਹ ਸਾਡੀਆਂ ਕਮਜ਼ੋਰੀਆਂ ਜਾਣਦੇ ਹਨ ਅਤੇ ਉਹਨਾਂ ਨੂੰ ਢਾਲ਼ ਬਣਾ ਕੇ ਸਾਨੂੰ ਵਰਤਦੇ ਹਨ..! ਪਰ ਜਾਣਦੇ ਇਹ ਸਿਰਫ਼ ਸਾਡੀਆਂ ਕਮਜ਼ੋਰੀਆਂ ਹੀ ਹਨ - ਪਰ ਹੋਰ ਇਹ ਕੁਝ ਨਹੀਂ ਜਾਣਦੇ..! ਨਾ ਸਾਡਾ ਪ੍ਰੀਵਾਰ ਤੇ ਨਾ ਬੱਚੇ..! ਬੱਸ ਉਸ ਕਮਜ਼ੋਰੀ ਦਾ ਹਥਿਆਰ ਇਹ ਸਾਡੇ 'ਤੇ ਚਲਾਉਂਦੇ ਹਨ ਤੇ ਅਸੀਂ ਇਹਨਾਂ ਦੀ ਹਰ ਗੱਲ ਜੀ ਜਨਾਬ ਕਰਕੇ ਮੰਨੀਂ ਜਾਂਦੀਆਂ ਹਾਂ..!"

ਕੁੜੀ ਦੀਆਂ ਗੱਲਾਂ ਸੁਣ ਕੇ ਮੋਨੀਕਾ ਆਸਵੰਦ ਹੋ ਗਈ ਕਿ ਵਾਕਿਆ ਹੀ ਉਹ ਦੱਲੇ ਵੱਲੋਂ ਸਿਰਫ਼ ਡਰਾਈ-ਧਮਕਾਈ ਅਤੇ ਵਰਤੀ ਜਾ ਰਹੀ ਸੀ। ਹੋਰ ਦੱਲੇ ਨੂੰ ਉਸ ਦੇ ਬੱਚਿਆਂ ਬਾਰੇ ਕੁਝ ਵੀ ਪਤਾ ਨਹੀਂ ਸੀ। ਹੁਣ ਉਸ ਨੇ ਮਿਲਣ ਵਾਲ਼ੇ ਪੈਸੇ ਅਤੇ 'ਟਿੱਪ' ਨੂੰ ਜੋੜਨਾ ਸ਼ੁਰੂ ਕਰ ਦਿੱਤਾ। ਹੁਣ ਉਸ ਨੇ ਪੈਸੇ ਆਪਣੀ ਭੈਣ ਈਰਾ ਨੂੰ ਨਾ ਭੇਜੇ! ਕੁਝ ਹਫ਼ਤਿਆਂ ਵਿਚ ਉਸ ਕੋਲ਼ ਸਾਢੇ ਕੁ ਤਿੰਨ ਸੌ ਪੌਂਡ ਜਮ੍ਹਾਂ ਹੋ ਗਏ! ....ਤੇ ਫ਼ਿਰ ਇਕ ਦਿਨ ਜਦ ਉਸ ਦਾ ਦੱਲਾ ਉਸ ਨੂੰ ਬਾਹਰੋਂ ਜਿੰਦਰਾ ਮਾਰ ਕੇ ਗਿਆ ਤਾਂ ਉਸ ਨੇ ਦਿਲ ਕੱਢ ਕੇ ਬਾਹਰਲੀ ਖਿੜਕੀ ਦਾ ਸ਼ੀਸ਼ਾ ਭੰਨ ਲਿਆ। ਖਿੜਕੀ ਤੋਂ ਬਾਹਰ ਛਾਲ਼ ਮਾਰ ਦਿੱਤੀ ਅਤੇ ਲੋਕਲ ਟੈਕਸੀ ਸਟੈਂਡ ਨੂੰ ਦੌੜ ਤੁਰੀ...!

ਹੁਣ ਮੋਨੀਕਾ ਇਕ ਪਾਸਿਓਂ ਖ਼ੁਸ਼ ਅਤੇ ਇਕ ਪਾਸਿਓਂ ਆਸ਼ਾਹੀਣ ਹੋ ਗਈ ਸੀ। ਉਹ ਅਜ਼ਾਦ ਦੁਨੀਆਂ ਵਿਚ ਆ ਕੇ ਤਾਂ ਖ਼ੁਸ਼ ਹੋ ਗਈ ਸੀ। ਪਰ ਹੁਣ ਉਸ ਕੋਲ਼ ਨਾ ਤਾਂ ਆਮਦਨੀ ਦਾ ਕੋਈ ਸਾਧਨ ਸੀ ਅਤੇ ਨਾ ਹੀ ਕੋਈ ਰਹਾਇਸ਼! ਨਾ ਹੀ ਉਸ ਕੋਲ਼ ਪਾਸਪੋਰਟ ਸੀ ਅਤੇ ਨਾ ਹੀ ਕੋਈ ਕਾਗਜ਼ ਪੱਤਰ! ਉਸ ਨੇ ਵਾਪਸ ਪੋਲੈਂਡ ਜਾਣ ਬਾਰੇ ਸੋਚਿਆ! ਪਰ ਜਾਵਾਂਗੀ ਕਿਵੇਂ..? ਤੇ ਉਥੇ ਜਾ

ਕੇ ਕਰਾਂਗੀ ਵੀ ਕੀ...? ਭੁੱਖ ਨੰਗ ਵਿਚ ਹੀ ਫ਼ਿਰ ਜਾ ਫ਼ਸਾਂਗੀ..! ਜਿਹਨਾਂ ਬੱਚਿਆਂ ਬਾਰੇ ਇਤਨਾ ਦੁਖੜਾ ਭੋਗ ਲਿਆ, ਹੁਣ ਥੋੜ੍ਹਾ ਸਮਾਂ ਸੰਕਟ ਦਾ ਹੋਰ ਕੱਟ ਕੇ ਉਹਨਾਂ ਨੂੰ ਕਿਸੇ ਕਿਨਾਰੇ ਲਾ..! ਇੰਗਲੈਂਡ ਵਿਚ ਕਿਵੇਂ ਨਾ ਕਿਵੇਂ ਤੇਰੇ ਬੱਚਿਆਂ ਦਾ ਭਵਿੱਖ ਸੰਵਰ ਜਾਵੇਗਾ...! ਪਰ ਪੋਲੈਂਡ ਦਾ ਜਨ-ਜੀਵਨ ਤਾਂ ਖ਼ੂਹ ਵਿਚ ਡਿੱਗੀ ਇੱਟ ਐ..! ਇਕ ਵਾਰ ਪੋਲੈਂਡ ਵਾਪਸ ਚਲੀ ਗਈ ਤਾਂ ਤੂੰ ਫ਼ਿਰ ਕਿਸੇ ਕੰਮ ਜੋਕਰੀ ਨਹੀਂ ਰਹੇਂਗੀ..! ਜੇ ਆਪਣੇ ਬੱਚਿਆਂ ਦਾ ਅੱਗਾ ਸੁਆਰ ਸਕਦੀ ਹੈਂ ਤਾਂ ਸਿਰਫ਼ ਇੰਗਲੈਂਡ ਵਿਚ ਹੀ ਸੁਆਰ ਸਕਦੀ ਹੈਂ..! ਪੋਲੈਂਡ ਵਿਚ ਤਾਂ ਨਰਕ ਐ, ਜਦ ਮਰਜ਼ੀ ਐ ਭੋਗ ਲਵੀਂ..!

ਉਸ ਨੇ ਆਪਣੇ ਜੋੜੇ ਹੋਏ ਤਿੰਨ ਸੌ ਪੰਜਾਹ ਪੌਂਡਾਂ ਦੇ ਆਸਰੇ ਦਿਨ ਕੱਟੇ! ਤੁਰਦੀ ਫ਼ਿਰਦੀ ਨੇ ਮੋਟਲਾਂ ਵਿਚ ਰਾਤਾਂ ਕੱਟੀਆਂ ਅਤੇ ਚੰਗੀ ਕਿਸਮਤ ਨੂੰ ਉਸ ਨੂੰ 'ਐਸੈਕਸ' ਏਰੀਏ ਦੇ ਇਕ 'ਸਾਉਨਾ' ਵਿਚ ਸਫ਼ਾਈ ਦੀ ਨੌਕਰੀ ਮਿਲ਼ ਗਈ! ਹੁਣ ਉਸ ਦਾ ਖ਼ਰਚ ਪੱਠਾ ਵੀ ਤੁਰ ਪਿਆ ਅਤੇ ਉਸ ਨੂੰ ਰਹਾਇਸ਼ੀ ਕਮਰਾ ਵੀ ਉਸ ਦੇ ਉਪਰ ਹੀ ਮਿਲ਼ ਗਿਆ। ਪਰ ਬਦਕਿਸਮਤੀ ਨੂੰ ਕੁਝ ਕੁ ਮਹੀਨਿਆਂ ਬਾਅਦ ਹੀ ਕਿਸੇ ਗੁਪਤ ਸੂਚਨਾ 'ਤੇ ਉਸ 'ਸਾਉਨਾ' ਵਿਚ ਪੁਲੀਸ ਦਾ ਛਾਪਾ ਪਿਆ ਅਤੇ ਜਾਹਲੀ ਤੌਰ 'ਤੇ ਇੰਗਲੈਂਡ ਵਿਚ ਰਹਿੰਦੀ ਅਤੇ ਕੰਮ ਕਰਦੀ ਮੋਨੀਕਾ ਨੂੰ ਪੁਲੀਸ ਨੇ ਹਵਾਲਾਤ ਵਿਚ ਲਿਆ ਸੁੱਟਿਆ!

ਜਦ ਮੋਨੀਕਾ ਨੇ ਇਕ ਏਸ਼ੀਅਨ ਪੁਲੀਸ ਅਫ਼ਸਰ ਨੂੰ ਆਪਣੀ ਸੱਚੀ ਅਤੇ ਦਿਲ ਕੰਬਾਊ ਹੱਡਬੀਤੀ ਦੱਸੀ ਤਾਂ ਉਸ ਰਹਿਮ ਦਿਲ ਅਫ਼ਸਰ ਨੇ ਮੋਨੀਕਾ ਨੂੰ 'ਲਿੱਲੀ ਪ੍ਰਾਜੈਕਟ' ਵਾਲ਼ਿਆਂ ਕੋਲ਼ 'ਰੈਫ਼ਰ' ਕਰ ਦਿੱਤਾ! ਲਿੱਲੀ ਪ੍ਰਾਜੈਕਟ ਇਕ 'ਚੈਰਿਟੀ' ਸੀ! ਜੋ ਸੈਕਸ ਪੱਖੋਂ 'ਸੋਸ਼ਣ' ਹੋਈਆਂ ਔਰਤਾਂ ਦੀ ਮੱਦਦ ਕਰਦੀ ਸੀ! ਚੈਰਿਟੀ ਵਾਲ਼ੇ ਡੁੱਬਦੀ ਮੋਨੀਕਾ ਲਈ ਸਹਾਰਾ ਬਣੇਂ ਸਨ। ਉਹਨਾਂ ਨੇ ਉਸ ਲਈ ਫ਼ਲੈਟ ਦਾ ਪ੍ਰਬੰਧ ਕਰ ਕੇ ਦਿੱਤਾ ਅਤੇ ਆਰਥਿਕ ਮੱਦਦ ਵੀ ਕੀਤੀ। ਇਸ ਦੌਰਾਨ ਮੋਨੀਕਾ ਦੇ ਸਿਰ 'ਤੇ ਇਕ ਹੋਰ ਮੁਸੀਬਤ ਦਾ ਪਹਾੜ ਟੁੱਟ ਪਿਆ। ਉਸ ਦੇ ਬੱਚੇ ਉਸ ਦੀ ਛੋਟੀ ਭੈਣ ਈਰਾ ਤੋਂ ਬਾਗੀ ਹੋ ਗਏ ਸਨ। ਇਕ ਦਿਨ ਉਹਨਾਂ ਨੇ ਕਿਸੇ ਦੁਕਾਨ ਵਿਚ ਚੋਰੀ ਕਰ ਲਈ ਅਤੇ ਏਅਰਪੋਰਟ ਤੱਕ ਆਉਂਦੇ ਫ਼ੜੇ ਗਏ! ਉਹ ਦਿਸ਼ਾਹੀਣ ਹੋਏ ਕਿਸੇ ਨਾ ਕਿਸੇ ਤਰ੍ਹਾਂ ਆਪਣੀ ਮਾਂ ਦੀ ਭਾਲ਼ ਵਿਚ ਇੰਗਲੈਂਡ ਆਉਣਾ ਚਾਹੁੰਦੇ ਸਨ। ਪੁਲੀਸ ਨੇ ਬੱਚਿਆਂ ਨੂੰ ਫੜ ਕੇ ਅਨਾਥ ਆਸ਼ਰਮ ਭੇਜ ਦਿੱਤਾ ਅਤੇ ਉਹਨਾਂ ਨੇ ਕੇਸ ਅਦਾਲਤ ਅੱਗੇ ਰੱਖ ਕੇ ਮੋਨੀਕਾ ਨੂੰ ਬੱਚਿਆਂ ਦੀ ਦੇਖ ਭਾਲ਼ ਪ੍ਰਤੀ ਦਿਖਾਈ ਲਾਪ੍ਰਵਾਹੀ ਕਾਰਨ ਉਸ ਤੋਂ ਕਾਨੂੰਨੀ ਤੌਰ 'ਤੇ ਮਾਂ ਦਾ 'ਹੱਕ' ਖੋਹ ਲਿਆ।

ਅਦਾਲਤ ਵੱਲੋਂ ਮਾਂ ਦਾ ਹੱਕ ਖੋਹਿਆ ਸੁਣ ਕੇ ਮੋਨੀਕਾ ਬੜੀ ਦੁਖੀ ਹੋਈ। ਉਸ ਨੇ ਫ਼ਿਰ ਲਿੱਲੀ ਪ੍ਰਾਜੈਕਟ ਵਾਲ਼ਿਆਂ ਤੋਂ ਮੱਦਦ ਮੰਗੀ ਅਤੇ ਬਿਆਨ ਦਰਜ ਕਰਵਾਏ ਕਿ ਮੈਂ ਆਪਣੇ ਬੱਚੇ ਜਾਣ-ਬੁੱਝ ਕੇ ਜਾਂ ਅਣਗਹਿਲੀ ਕਰਕੇ ਨਹੀਂ ਸਨ ਛੱਡੇ! ਮੈਂ ਤਾਂ ਉਹਨਾਂ ਦੇ ਚੰਗੇ ਅਤੇ ਸੁਨਿਹਰੀ ਭਵਿੱਖ ਲਈ ਹੀ ਘਰੋਂ ਪੈਰ ਪੁੱਟਿਆ ਸੀ ਅਤੇ ਫ਼ਿਰ ਮੈਂ ਬੇਵੱਸੀ ਵਿਚ ਇਤਨੇ ਸਾਲ ਉਹਨਾਂ ਤੋਂ ਵੱਖ ਰਹਿ

ਕੇ ਮਜਬੂਰੀਵੱਸ ਬਿਤਾਏ ਸਨ! ਲਿੱਲੀ ਪ੍ਰਾਜੈਕਟ ਵਾਲ਼ਿਆਂ ਨੇ ਮੋਨੀਕਾ ਨੂੰ ਇਕ ਵਕੀਲ ਕਰ ਦਿੱਤਾ, ਜੋ ਉਸ ਦਾ ਮਾਂ ਦਾ ਹੱਕ ਬਹਾਲ ਕਰਵਾਉਣ ਲਈ ਜੁਟਿਆ ਹੋਇਆ ਸੀ। ਉਹ ਵਕੀਲ ਮੋਨੀਕਾ ਦੇ ਬੱਚੇ ਇੰਗਲੈਂਡ ਲਿਆਉਣ ਲਈ ਵੀ ਜੱਦੋਜਹਿਦ ਕਰ ਰਿਹਾ ਸੀ!

ਸਮਾਂ ਬੀਤਦਾ ਗਿਆ। ਕਾਰਵਾਈਆਂ ਚੱਲਦੀਆਂ ਰਹੀਆਂ।

ਲਿੱਲੀ ਪ੍ਰਾਜੈਕਟ ਅਤੇ ਉਹਨਾਂ ਦੇ ਵਕੀਲ ਦੀ ਸਰਪ੍ਰਸਤੀ ਸਦਕਾ ਮੋਨੀਕਾ ਨੂੰ ਇੰਗਲੈਂਡ ਦੀ ਨਾਗਰਿਕਤਾ ਮਿਲ਼ ਗਈ ਅਤੇ ਉਸ ਨੇ ਆਪਣਾ ਰੈਣ-ਬਸੇਰਾ ਈਸਟ ਲੰਡਨ ਵਿਚ ਕਰ ਲਿਆ।

-"ਹੁਣ ਮੇਰੀ ਆਸ ਖ਼ੁਰਦੀ ਜਾਂਦੀ ਐ....!" ਮੋਨੀਕਾ ਕਾਮਰੇਡ ਦੇ ਗਲ਼ ਲੱਗ ਕੇ ਹੰਝੂ ਕੇਰੀ ਜਾ ਰਹੀ ਸੀ।

-".........।" ਸ਼ਬਦਾਂ ਤੋਂ ਸੱਖਣਾ ਕਾਮਰੇਡ ਉਸ ਨੂੰ ਪਲ਼ੋਸੀ ਜਾ ਰਿਹਾ ਸੀ।

-"ਜਿੰਨਾਂ ਚਿਰ ਮੇਰਾ ਕਾਨੂੰਨੀ ਤੌਰ 'ਤੇ ਮਾਂ ਦਾ ਹੱਕ ਬਹਾਲ ਨਹੀਂ ਹੁੰਦਾ..! ਓਨਾਂ ਚਿਰ ਜੇ ਮੈਂ ਪੋਲੈਂਡ ਚਲੀ ਵੀ ਜਾਵਾਂ ਤਾਂ ਅਨਾਥ ਆਸ਼ਰਮ ਵਾਲ਼ਿਆਂ ਨੇ ਮੈਨੂੰ ਮੇਰੇ ਬੱਚਿਆਂ ਨੂੰ ਮਿਲਣ ਤੱਕ ਨਹੀਂ ਦੇਣਾ...! ਫ਼ੇਰ ਉਹ ਹੋਰ ਦੁਖੀ ਹੋਣਗੇ..!" ਉਸ ਨੇ ਹੰਝੂ ਪੂੰਝਦਿਆਂ ਸਿਰ ਕਾਮਰੇਡ ਦੇ ਮੋਢਿਆਂ 'ਤੇ ਸੁੱਟਦੀ ਨੇ ਕਿਹਾ। ਗੱਲ ਕਰਦੀ ਉਹ ਡਾਂਗ ਜਿੱਡਾ ਹਾਉਕਾ ਲੈਂਦੀ ਸੀ।

-"ਜਿੰਨੀਆਂ ਔਖਾਂ ਤੂੰ ਜਰੀਐਂ ਤੇ ਐਡਾ ਜਿਗਰਾ ਰੱਖਿਐ - ਮੇਰਾ ਦਿਲ ਕਰਦੈ ਕਿ ਤੇਰੇ ਸਿਰੜ ਨੂੰ ਸਲਾਮ ਕਰਾਂ ਤੇ ਤੇਰੇ ਪੈਰਾਂ 'ਤੇ ਸਿਜਦਾ ਕਰਾਂ..! ਕੁਰਬਾਨੀ ਕਰਨ ਅਤੇ ਸਿਰੜ ਰੱਖਣ ਵਾਲ਼ੀ ਤੂੰ ਇਕ ਦੇਵੀ ਐਂ..! ਲੋਕਾਂ ਵਾਸਤੇ ਚਾਹੇ ਤੂੰ ਵੇਸਵਾ ਰਹੀ ਹੋਵੇਂ - ਪਰ ਮੇਰੀਆਂ ਨਜ਼ਰਾਂ ਵਿਚ ਤੂੰ ਇਕ ਦਲੇਰ ਅਤੇ ਬੁਲੰਦ ਹੌਂਸਲੇ ਵਾਲ਼ੀ ਸੂਰਮਾਂ ਔਰਤ ਹੈਂ ਤੇ ਮੈਂ ਤੇਰੇ ਇਸ ਫ਼ੌਲਾਦੀ ਹੌਸਲੇ ਨੂੰ ਪ੍ਰਣਾਮ ਕਰਦਾ ਹਾਂ..!" ਕਾਮਰੇਡ ਨੇ ਮੋਨੀਕਾ ਦਾ ਹੱਥ ਫੜ ਕੇ ਮੱਥੇ ਨੂੰ ਲਾਇਆ।

-"ਪਰ ਮੇਰਾ ਦਿਲ ਗਵਾਹੀ ਭਰਦੈ ਕਿ ਮੇਰੇ ਬੱਚੇ ਮੈਨੂੰ ਬੜੀ ਜਲਦੀ ਮਿਲ਼ ਪੈਣਗੇ - ਮੈਂ ਆਪਣੇ ਬੱਚਿਆਂ ਨਾਲ਼ ਹਰ ਰੋਜ਼ ਫ਼ੋਨ 'ਤੇ ਗੱਲ ਕਰਦੀ ਹਾਂ - ਤੇ ਮੈਂ ਆਸ ਦਾ ਪੱਲਾ ਨਹੀਂ ਛੱਡਿਆ - ਰੱਬ ਭਲੀ ਕਰੇ!"

-"ਜਦੋਂ ਐਡੇ ਬਿਖੜੇ ਪੈਂਡੇ ਤੈਅ ਕਰ ਲਏ - ਥੋੜ੍ਹਾ ਜਿਗਰਾ ਹੋਰ ਰੱਖ..!" ਕਾਮਰੇਡ ਨੇ ਉਸ ਨੂੰ ਆਪਣੀ ਛਾਤੀ ਨਾਲ਼ ਲਾ ਲਿਆ।

-"ਮੈਨੂੰ ਆਸ ਹੈ ਕਿ ਮੇਰੇ ਬੱਚੇ ਮੇਰੀ ਇਹ ਗੱਲ ਜ਼ਰੂਰ ਸਮਝ ਜਾਂ ਮੰਨ ਲੈਣਗੇ ਕਿ ਜਦੋਂ ਮੈਂ ਉਹਨਾਂ ਦੇ ਨਾਲ਼ ਵੀ ਨਹੀਂ ਸੀ ਹੁੰਦੀ - ਉਦੋਂ ਵੀ ਮੈਂ ਉਹਨਾਂ ਨੂੰ ਕਦੇ ਦਿਲੋਂ ਨਹੀਂ ਵਿਸਾਰਿਆ ਸੀ..! ਮੇਰੀ ਹਨ੍ਹੇਰੇ ਭਰੀ ਜ਼ਿੰਦਗੀ ਵਿਚ ਮੇਰੇ ਬੱਚੇ ਹੀ ਸਨ, ਜੋ ਜੁਗਨੂੰ ਵਾਂਗ ਚਮਕ ਕੇ ਮੈਨੂੰ ਆਸ ਦੀ ਰਿਸ਼ਮ

ਦਿਖਾਉਂਦੇ ਸਨ - ਤੇ ਉਸ ਰਿਸ਼ਮ ਦੀ ਸੇਧ ਮੈਂ ਹਨ੍ਹੇਰੇ ਦੀਆਂ ਗੁਫ਼ਾਵਾਂ ਪਾਰ ਕਰਦੀ ਗਈ ਅਤੇ ਹੁਣ ਤੱਕ ਜ਼ਿੰਦਾ ਰਹੀ..! ਡੋਲੀ ਨਹੀਂ..! ਜੇ ਮੇਰੇ ਬੱਚੇ ਨਾ ਹੁੰਦੇ - ਸ਼ਾਇਦ ਮੈਂ ਹੁਣ ਤੱਕ ਮਰ ਮੁੱਕ ਗਈ ਹੁੰਦੀ..! ਤੇਰੇ ਬੈੱਡ 'ਤੇ ਤੇਰੇ ਨਾਲ਼ ਨਹੀਂ ਸੀ ਪਈ ਹੁੰਦੀ..!"

-"ਇਕ ਆਸ ਹੀ ਤਾਂ ਹੁੰਦੀ ਐ - ਜੋ ਬੰਦੇ ਦੀ ਜ਼ਿੰਦਗੀ ਵਿਚ ਇਕ ਚੁੰਬਕੀ ਅਸਰ ਦਿਖਾਉਂਦੀ ਐ..! ਜ਼ਿੰਦਗੀ ਇਕ ਜੁੱਤੀ ਦੀ ਤਰ੍ਹਾਂ ਹੈ ਮੋਨੀਕਾ..! ਜੁੱਤੀ ਨੂੰ ਆਪਾਂ ਪਾਲਿਸ਼ ਵੀ ਕਰ ਕੇ ਰੱਖਦੇ ਐਂ..! ਜੁੱਤੀ ਕਿੰਨੀ ਵੀ ਮਹਿੰਗੀ ਹੋਵੇ - ਪਹਿਨਦਾ ਬੰਦਾ ਉਸ ਨੂੰ ਪੈਰਾਂ ਵਿਚ ਹੀ ਹੈ - ਕਦੇ ਸਿਰ 'ਤੇ ਨਹੀਂ ਰੱਖਦਾ..! ਜੁੱਤੀ ਨੂੰ ਬੰਦਾ ਉਪਰੋਂ ਉਪਰੋਂ ਪਾਲਿਸ਼ ਕਰਦੈ..! ਪਰ ਉਸ ਦਾ ਥੱਲਾ ਉਦੋਂ ਦੇਖਦੈ - ਜਦੋਂ ਜੁੱਤੀ ਥੱਲਿਓਂ ਟੁੱਟ ਜਾਵੇ ਤੇ ਪਾਣੀਂ ਪੈਣ ਲੱਗ ਜਾਵੇ! ਨਹੀਂ ਬੰਦਾ ਜੁੱਤੀ ਨੂੰ ਥੱਲਿਓਂ ਕਦੇ ਨਹੀਂ ਦੇਖਦਾ..! ਉਹੀ ਗੱਲ ਜ਼ਿੰਦਗੀ ਦੀ ਹੈ..!"

-"ਕਾਮਰੇਡ..!"

-"ਹਾਂ..?"

-"ਇਕ ਗੱਲ ਦੱਸ..?" ਮੋਨੀਕਾ ਨੇ ਕਾਮਰੇਡ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਕਿਹਾ।

-"ਬੋਲ..? ਚਾਹੇ ਸੌ ਪੁੱਛ..!"

-"ਇਹਨਾਂ ਅੱਠਾਂ ਸਾਲਾਂ ਵਿਚ ਮੈਂ ਅਣਗਿਣਤ ਬੰਦਿਆਂ ਨਾਲ਼ ਹਮਬਿਸਤਰ ਹੋਈ ਹੋਵਾਂਗੀ - ਤੈਨੂੰ ਮੇਰੇ ਤੋਂ ਘ੍ਰਿਣਾਂ ਨਹੀਂ ਆਉਂਦੀ..?" ਉਸ ਨੇ ਅਜੀਬ ਸੁਆਲ ਕਾਮਰੇਡ ਦੇ ਕਪਾਲ਼ ਵਿਚ ਵਗਾਹ ਮਾਰਿਆ।

-"ਬੰਦਿਆਂ ਨਾਲ਼ ਸੌਣਾ ਤੇਰੀ ਮਜਬੂਰੀ ਰਹੀ ਐ - ਤੇ ਮਜਬੂਰੀਵੱਸ ਬੰਦੇ 'ਤੇ ਤਾਂ ਕਾਨੂੰਨ ਵੀ ਕੋਈ ਦੋਸ਼ ਨਹੀਂ ਲਾਉਂਦਾ..! ਮੁਰਗਾਬੀ ਦਿਨ ਰਾਤ ਪਾਣੀ ਵਿਚ ਤਰਦੀ ਐ - ਤੇ ਜਦ ਪਾਣੀਂ ਵਿਚੋਂ ਅਸਮਾਨ ਨੂੰ ਉੱਡਦੀ ਐ ਤਾਂ ਉਸ ਦੇ ਖੰਭਾਂ 'ਤੇ ਇਕ ਬੂੰਦ ਵੀ ਪਾਣੀ ਨਹੀਂ ਰਹਿੰਦਾ..! ਕਹਿਣ ਦਾ ਮਤਲਬ ਇਹ ਹੈ ਕਿ ਉਹ ਦਿਨ ਰਾਤ ਪਾਣੀ ਵਿਚ ਰਹਿੰਦੀ ਹੋਈ ਵੀ ਅਣਭਿੱਜ ਰਹਿੰਦੀ ਐ..! ਕਮਲ ਦਾ ਫ਼ੁੱਲ ਚਿੱਕੜ ਵਿਚ ਉਪਜਦਾ ਹੈ..! ਪਰ ਕਮਲ ਫ਼ੁੱਲ ਚਿੱਕੜ ਵਿਚ ਰਹਿ ਕੇ ਵੀ ਨਿਰਮਲ ਹੁੰਦਾ ਹੈ..! ਚਿੱਕੜ ਦਾ ਉਸ ਦੀਆਂ ਪੰਖ਼ੜੀਆਂ 'ਤੇ ਕੋਈ ਅਸਰ ਨਹੀਂ ਪੈਂਦਾ..! ਮੇਰਾ ਸਿਧਾਂਤ ਦੇਖ ਕੇ ਅਣਡਿੱਠ ਕਰਨ ਦਾ ਰਿਹਾ ਹੈ..! ਤੂੰ ਇਕ ਉਹ ਪਵਿੱਤਰ ਨਦੀ ਹੈਂ - ਜਿਸ ਵਿਚ ਚਾਹੇ ਹਜ਼ਾਰ ਪਾਪੀ ਆਪਣੇ ਪਾਪ ਧੋ ਗਏ ਹੋਣ - ਇਸ਼ਨਾਨ ਕਰ ਗਏ ਹੋਣ - ਪਰ ਉਹ ਨਦੀ ਕਿਸੇ ਦੇ ਪਾਪ ਨਾਲ਼ ਕਲੰਕਿਤ ਨਹੀਂ ਹੁੰਦੀ..! ਉਹ ਨਦੀ ਪਵਿੱਤਰ ਦੀ ਪਵਿੱਤਰ ਹੀ ਰਹਿੰਦੀ ਐ..! ਮੈਂ ਤੇਰੀ ਰੂਹ ਨੂੰ ਪ੍ਰੇਮ ਕਰਦੈਂ ਮੋਨੀਕਾ..! ਜੋ ਬੀਤੇ ਸਮੇਂ ਵਿਚ ਹੋ ਗਿਆ - ਉਸ ਨੂੰ ਜਿੰਨੀ ਜਲਦੀ ਹੋ ਸਕੇ -

ਭੁੱਲਣ ਦੀ ਕੋਸ਼ਿਸ਼ ਕਰ..! ਕੰਫ਼ਿਊਸ਼ੀਅਸ ਨੇ ਕਿਹਾ ਹੈ: ਫ਼ੌਰਗੈੱਟ ਪਾਸਟ..! ਇੰਜੁਆਏ ਪਰੈਜ਼ੈਂਟ ਐਂਡ ਡੋਂਟ ਵਰੀ ਅਬਾਊਟ ਫ਼ਿਊਚਰ..!" ਕਾਮਰੇਡ ਨੇ ਡਿੱਗੀ ਰਜਾਈ ਖਿੱਚ ਕੇ ਉਪਰ ਕਰ ਲਈ।

## ਕਿਸ਼ਤ 29

ਸ਼ੁੱਕਰਵਾਰ ਦਾ ਦਿਨ ਸੀ!

ਅਜੇ ਲਾਲ ਸਿੰਘ ਕੰਮ ਤੋਂ ਘਰ ਆਇਆ ਹੀ ਸੀ।

ਮਾਮੇਂ ਭਾਨ ਸਿੰਘ ਦਾ ਫ਼ੋਨ ਖ਼ੜਕ ਪਿਆ।

ਫ਼ੋਨ ਜੀਤ ਕੌਰ ਨੇ ਹੀ ਚੁੱਕਿਆ।

-"ਸਾਸਰੀਕਾਲ ਭਾਈ ਜੀਤੋ..! ਲਾਲ ਸਿਉਂ ਘਰੇ ਈ ਐ..?"

-"ਘਰੇ ਈ ਐ ਮਾਮਾ ਜੀ..!" ਜੀਤ ਕੌਰ ਨੇ ਫ਼ੋਨ ਲਾਲ ਸਿੰਘ ਨੂੰ ਫ਼ੜਾ ਦਿੱਤਾ।

-"ਕੀ ਹਾਲ ਐ ਮਾਮਾ ਜੀ..? ਚੜ੍ਹਦੀਆਂ ਕਲਾਂ 'ਚ ਹੋ...?"

-"ਜਿੰਨਾਂ ਚਿਰ ਆਪਣੇ ਜੁਆਕ ਨ੍ਹੀ ਕਿਸੇ ਸਿਰੇ ਲੱਗਦੇ - ਮਤਲਬ ਵਿਆਹੇ ਨਹੀਂ ਜਾਂਦੇ - ਆਪਾਂ ਚੜ੍ਹਦੀਆਂ ਕਲਾਂ 'ਚ ਕਿਵੇਂ ਹੋਜਾਂਗੇ ਲਾਲ ਸਿਆਂ..? ਇਹ ਤਾਂ ਕੁੜੀ ਯਾਹਵੇ ਪਤਾ ਨ੍ਹੀ ਕਿਹੜੇ ਜੁੱਗਾਂ ਦਾ ਵੈਰ ਕੱਢਦੇ ਐ ਆਪਣੇ ਨਾਲ਼...!" ਭਾਨ ਸਿੰਘ ਕਾਫ਼ੀ ਅੱਕਿਆ ਹੋਇਆ ਸੀ।

-"ਹੁਣ ਕੀ ਹੋ ਗਿਆ...?"

-"ਹੋਣਾਂ ਕੀ ਐ..? ਆਪਣਾ ਮੁੰਡਾ ਐ ਨ੍ਹਾਂ ਨਵੀ...!"

-''ਆਹੋ..!''

-''ਉਹ ਸਾਲ਼ਾ 'ਗੇਅ' ਐ...! ਸਮਝਦੈਂ ਨਾ ਗੇਅ ਦਾ ਮਤਲਬ..?''

-''ਆਹੋ ਸਮਝਦੈਂ ਜੀ..! ਸਾਡੇ ਨਾਲ਼ ਇਕ ਗੋਰਾ ਕੰਮ ਕਰਦੈ - ਉਹ ਆਹੀ ਕੁਛ ਐ..!'' ਲਾਲ ਸਿੰਘ ਦੇ ਸਿਰ ਵਿਚ ਬੰਬ ਫ਼ਟ ਗਿਆ। ਪਰ ਜੁਆਕ ਘਰੇ ਹੋਣ ਕਰਕੇ 'ਗੇਅ' ਆਖਣ ਤੋਂ ਸੰਕੋਚ ਕਰ ਗਿਆ ਸੀ।

-''ਉਹਦਾ ਹੁਣ ਕੀ ਕਰੀਏ..? ਇੱਕੋ ਇਕ ਜੁਆਕ ਐ..! ਚੱਲੋ ਜੇ ਇਕ ਅੱਧਾ ਹੋਰ ਹੁੰਦਾ - ਰੱਬ ਦਾ ਭਾਣਾ ਈ ਮੰਨ ਲੈਂਦੇ - ਮੈਨੂੰ ਤਾਂ ਯਾਰ ਨਮੋਸ਼ੀ ਈ ਬਹੁਤ ਆਈ ਜਾਂਦੀ ਐ ਬਈ ਜਦੋਂ ਦੁਨੀਆਂ ਸੁਣੂੰ, ਕੀ ਕਹੂ...?''

-''ਕੋਈ ਸਮਝ ਨ੍ਹੀ ਆਉਂਦੀ ਮਾਮਾ ਜੀ..! ਦੁਨੀਆਂ ਵਧੀਆ ਵਸੀ ਜਾਂਦੀ ਐ - ਤੇ ਐਹੋ ਜੀਆਂ ਤੱਤ-ਭੜੱਥੀਆਂ ਆਪਣੇ ਘਰਾਂ 'ਤੇ ਈ ਕਿਉਂ ਡਿੱਗਦੀਐਂ..?''

-''ਤੂੰ ਇਉਂ ਕਰ...!'' ਮਾਮੇਂ ਨਾ ਤਾੜਨ ਵਾਲ਼ਿਆਂ ਵਾਂਗ ਕਿਹਾ।

-''ਹੁਕਮ ਕਰੋ..!''

-''ਹੁਕਮ ਦੀ ਗੱਲ ਨ੍ਹੀ ਯਾਰ..! ਸਿਆਣੇ ਆਖਦੇ ਐ ਬਈ ਜਦੋਂ ਕੋਈ ਦੁੱਖ ਹੋਵੇ - ਕੋਠੇ ਚੜ੍ਹ ਕੇ ਪਿੱਟੋ..! ਕੋਈ ਦੁਆਈ ਬੂਟੀ ਕਰਨ ਆਲ਼ਾ ਮਿਲ਼ ਜਾਂਦੈ..!''

-''ਦੱਸੋ ਤਾਂ ਸਹੀ..!''

-''ਤੂੰ ਕੱਲ੍ਹ ਨੂੰ ਕਾਮਰੇਡ ਤੇ ਸੂਬੇਦਾਰ ਹੋਰਾਂ ਨੂੰ ਬੁਲਾ..!''

-''ਬੁਲਾ ਲੈਨੇ ਆਂ..!''

-''ਪਰ ਬੁਲਾਈਂ ਕਿਸੇ ਦੇ ਹੋਰ ਘਰੇ..! ਆਪਦੇ ਘਰੇ ਨਾ ਬੁਲਾਈਂ..! ਤੇ ਨਾਲ਼ੇ ਅਜੇ ਜੀਤੋ ਹੋਰਾਂ ਨੂੰ ਕੁਛ ਨਾ ਦੱਸੀਂ..!''

-''ਤੁਸੀਂ ਚਿੰਤਾ ਨਾ ਕਰੋ..! ਆਪਾਂ ਕਾਮਰੇਡ ਦੇ ਘਰੇ ਈ 'ਕੱਠੇ ਹੋ ਜਾਵਾਂਗੇ..?''

-''ਬਿਲਕੁਲ ਠੀਕ ਐ..! ਕਾਮਰੇਡ ਤੇ ਸੂਬੇਦਾਰ ਬੰਦੇ ਨੂੰ ਰਾਹ ਪਾ ਸਕਦੇ ਐ..! ਉਹਨਾਂ ਕੋਲ਼ੇ ਦਲੀਲ ਐ..!''

ਮਾਮੇਂ ਨੇ ਫ਼ੋਨ ਰੱਖ ਦਿੱਤਾ।

-''ਕੀ ਹੋ ਗਿਆ..?'' ਜੀਤ ਕੌਰ ਹੱਕੀ ਬੱਕੀ ਜਿਹੀ ਹੋਈ ਖੜ੍ਹੀ ਸੀ।

-''ਕੁਛ ਨ੍ਹੀ ਹੋਇਆ..! ਗੱਲ ਅਜੇ ਦੱਸਣ ਵਾਲ਼ੀ ਹੈ ਨਹੀਂ..!'' ਲਾਲ ਸਿੰਘ ਨੇ ਜੁਆਕਾਂ ਵੱਲ ਇਸ਼ਾਰਾ ਕਰ ਕੇ ਜੀਤ ਕੌਰ ਨੂੰ ਸਮਝਾਉਣ ਦਾ ਯਤਨ ਕੀਤਾ।

-''ਫ਼ੇਰ ਵੀ..? ਮੈਂ ਕਿਹੜਾ ਕਿਸੇ ਕੋਲ਼ੇ ਗੱਲ ਕਰਨੀਂ ਐਂ..!'' ਉਹ ਲਾਲ ਸਿੰਘ ਦੇ ਨਾਲ਼ ਟਿੱਚ-ਬਟਣ ਵਾਂਗ ਜੁੜ ਕੇ ਬੈਠ ਗਈ।

-''ਮਾਮਾਂ ਜੀ ਦਾ ਮੁੰਡੈ ਨਾ ਨਵੀ..!''

-''ਆਹੋ..!''

-''ਉਹ ਗੇਅ ਐ..!'' ਉਸ ਨੇ ਦੱਬਵੀਂ ਜਿਹੀ ਅਵਾਜ਼ ਵਿਚ ਆਖਿਆ।

-''ਕੀ ਐ...?'' ਗੱਲ ਜੀਤ ਕੌਰ ਦੇ ਸਿਰ ਤੋਂ ਵਰੋਲ਼ੇ ਵਾਂਗ ਲੰਘ ਗਈ।

-''ਉਹ ਸਾਲ਼ਾ ਬੋਂਡੀ ਐ..!'' ਅੱਕੇ ਲਾਲ ਸਿੰਘ ਨੇ ਗੱਲ ਸਿੱਧੀ ਸਲੋਟ ਹੀ ਜੀਤ ਕੌਰ ਦੀ ਪੁੜਪੜੀ ਵਿਚ ਮਾਰੀ।

-''ਬੂਹ ਮੈਂ ਮਰਜਾਂ..! ਬਾਘਰੂ-ਬਾਘਰੂ...!! ਐਹੋ ਜੇ ਕੰਮ ਤੋਂ ਤਾਂ ਅਸੀਂ ਤੀਮੀਆਂ ਵੀ ਪਾਸਾ ਵੱਟਦੀਐਂ ਤੇ ਉਹਨੂੰ ਕੀ ਅਲ਼ੱਥ ਉਠ ਖੜ੍ਹਿਆ ਔਤਾਂ ਦੇ ਜਾਣੇਂ ਨੂੰ? ਸਾਹਣ ਅਰਗਾ ਪਿਐ ਨਿੱਜ ਨੂੰ ਜਾਣਾ - ਬੂਹ ਮੈਂ ਮਰਜਾਂ..!'' ਜੀਤ ਕੌਰ ਦੋਨੀਂ ਹੱਥੀਂ ਪਿੱਟਣ ਵਾਲ਼ੀ ਹੋ ਗਈ।

-''ਹੁਣ ਕਿਸੇ ਕੋਲ਼ੇ ਭੌਂਕਣ ਨਾ ਲੱਗਜੀਂ..!''

-''ਲੈ ਮੈਂ ਸਿੱਧਰੀ ਐਂ..?''

-''ਜੁਆਕਾਂ ਕੋਲ਼ੇ ਵੀ ਗੱਲ ਨਾ ਕਰੀਂ..! ਇਹ ਤਾਂ ਸਾਲ਼ੇ ਆਬਦੀਆਂ ਘਤਿੱਤਾਂ ਲਕੋਣ ਖਾਤਰ ਦੂਜੇ ਦਾ ਘੱਗਰਾ ਚੱਕਦੇ ਐ..!''

-''ਨਹੀਂ ਕਰਦੀ - ਕਾਹਨੂੰ ਚਿੰਤਾ ਕਰੀ ਜਾਨੈਂ? ਪਰ ਆਹ ਤਾਂ ਲੋਹੜੈ..! ਬੂਹ ਮੈਂ ਮਰਜਾਂ..! ਬਾਘਰੂ ਬਾਘਰੂ..!''

-''ਮਾਮਾ ਪਿੱਟਣ ਆਲ਼ਾ ਹੋਇਆ ਪਿਐ..!''

-''ਹੋਣਾ ਈ ਸੀ ਜਦੋਂ ਗੰਦੀ 'ਲ਼ਾਦ ਗਲ਼ ਥਾਣੀਂ ਪਜਾਮਾ ਲਾਹੁੰਦੀ ਐ ਖਸਮਾਂ ਨੂੰ ਖਾਣੀਂ..! ਬੂਹ ਮੈਂ ਮਰਜਾਂ..!'' ਉਹ ਵਾਰ ਵਾਰ ਪੱਟ 'ਤੇ ਦੁਹੱਥੜ ਮਾਰਦੀ ਸੀ।

-''........।''

-''ਬਈ ਨਿਪੁੱਤੇ ਦਿਆ ਤੈਨੂੰ ਕੁੜੀਆਂ ਦਾ ਘਾਟੈ..? ਕਿੰਨਾਂ ਸੋਹਣਾ ਸੁਣੱਖਾ ਤੂੰ ਮੁੰਡੈਂ..! ਤੂੰ ਕੋਈ ਕੁੜੀ ਚਿੜੀ ਪਸਾ..! ਕੀ ਪਿਐ ਏਸ ਕੁੱਤੇ ਕੰਮ 'ਚ..? ਕੀੜੇ ਪੈਣਾ!''

-''ਕੀ ਹੋ ਗਿਆ ਬੀਬੀ..?'' ਮਾਂ ਨੂੰ ਸਿਆਪਾ ਜਿਹਾ ਕਰਦੀ ਦੇਖ ਕੇ ਜੱਸੀ ਬਾਹਰ ਆ ਗਿਆ।

-''ਕੁਛ ਨ੍ਹੀ ਹੋਇਆ..! ਤੂੰ ਜਾ ਕੇ ਆਬਦਾ ਸਕੂਲ ਦਾ ਕੰਮ ਕਰ..! ਤੇ ਨਾਲ਼ੇ ਤੂੰ ਆਪਣੇ ਗੁਆਂਢੀ ਗੋਰੇ ਨਾਲ਼ ਬਾਹਲ਼ਾ ਨਾ ਖੇਡਿਆ ਕਰ ਵੇ!''

-''ਕਿਉਂ..? ਕਿਉਂ ਨਾ ਖੇਡਿਆ ਕਰਾਂ..? ਉਹ ਮੇਰਾ ਦੋਸਤ ਐ..!''

-''ਕਿਤੇ ਤੈਨੂੰ ਕੋਈ ਘਤਿੱਤ ਨਾ ਸਿਖਾ ਦੇਵੇ..!''

-''ਕੀ ਘਤਿੱਤ ਸਿਖਾ ਦਿਊ ਮੈਨੂੰ..?'' ਮੁੰਡਾ ਮਾਂ ਦੇ ਗਲ਼ 'ਤੇ ਚੜ੍ਹਦਾ ਆ ਰਿਹਾ ਸੀ।

-''ਖੇਡ ਲਿਆ ਕਰ ਪੁੱਤ..! ਇਹ ਤਾਂ ਐਵੇਂ ਭੌਂਕੀ ਜਾਂਦੀ ਐ!'' ਲਾਲ ਸਿੰਘ ਨੇ ਗੱਲ 'ਤੇ ਮਿੱਟੀ ਜਿਹੀ ਪਾਉਣ ਖਾਤਰ ਕਿਹਾ।

ਮੁੰਡਾ ਤੁਰ ਗਿਆ।

-''ਜੇ ਜੁਆਕ ਖਰਾਬ ਨਹੀਂ ਵੀ ਹੋਣੇ - ਤੂੰ ਤਾਂ ਵੀ ਕਰਦੇਂਗੀ!'' ਲਾਲ ਸਿੰਘ ਜੀਤ ਕੌਰ ਨੂੰ ਕੌੜਿਆ।

-''ਮੈਂ ਇਹਨਾਂ ਨੂੰ ਕੀ ਨੀਲਾ ਥੋਥਾ ਦਿੰਨੀ ਐਂ..?''

-''ਤੂੰ ਆਬਦਾ ਮੂੰਹ ਈ ਬੰਦ ਰੱਖਿਆ ਕਰ..!''

-''ਤੁਸੀਂ ਕੁੱਕੜਾਂ ਵਾਂਗੂੰ ਲੜਨ ਕਿਉਂ ਲੱਗ ਪਏ..? ਹੁਣ ਕੀ ਹੋ ਗਿਆ..?'' ਮਣੀਂ ਆਪਣੇ ਕਮਰੇ 'ਚੋਂ ਬਾਹਰ ਆ ਗਈ।

-''ਕੁਛ ਨ੍ਹੀ ਹੋਇਆ ਪੁੱਤ..! ਤੇਰੀ ਮਾਂ ਦੀ ਜ਼ੁਬਾਨ ਨ੍ਹੀ ਰਹਿੰਦੀ - ਇਹ ਕਦੇ ਕਦੇ ਚੂਰਨ ਭਾਲ਼ਦੀ ਐ! ਇਹਨੂੰ ਗੁਆਰਾ ਖਾਧੇ ਉਠ ਵਾਂਗੂੰ ਅਫ਼ਰੇਵਾਂ ਹੋ ਜਾਂਦੈ..!'' ਲਾਲ ਸਿੰਘ ਨੇ ਜੀਤ ਕੌਰ ਦਾ ਗੁੱਝਾ ਹੱਥ ਘੁੱਟ ਕੇ ਗੱਲ ਨੂੰ ਹਾਸੇ ਪਾਇਆ।

ਗੱਲ ਆਈ ਗਈ ਹੋ ਗਈ।

ਕਦੇ ਕਦੇ ਬੱਚੇ ਉਹਨਾਂ ਦੀ ਲੜਾਈ ਤੋਂ ਅੱਕ ਜਾਂਦੇ।

ਅਗਲੇ ਦਿਨ ਸਾਰੇ ਕਾਮਰੇਡ ਦੇ ਘਰੇ ਇਕੱਠੇ ਹੋ ਗਏ।

ਇਕ ਕਰੜਾ ਪੈੱਗ ਪੀ ਕੇ ਭਾਨ ਸਿੰਘ ਨੇ ਆਪਣੇ ਦਿਲ ਦਾ ਦੁੱਖ ਸਾਰਿਆਂ ਅੱਗੇ ਚਿੱਟੀ ਚਾਦਰ ਵਾਂਗ ਵਿਛਾਅ ਦਿੱਤਾ।

ਸੁਣ ਕੇ ਸਾਰੇ ਸਿਲ਼ ਪੱਥਰ ਹੋ ਗਏ।

-''ਅਸੀਂ ਪੈਸੇ ਪੱਖੋਂ ਚਾਹੇ ਸੁਖ਼ਾਲ਼ੇ ਹੋ ਗਏ ਹਾਂ - ਪਰ ਅਸੀਂ ਆਪਣੇ ਜੁਆਕ ਗੁਆ ਲਏ! ਮੰਨੋ ਚਾਹੇ ਨਾ ਮੰਨੋ..!'' ਸੂਬੇਦਾਰ ਨੇ ਕਿਹਾ।

-''ਕਾਮਰੇਡ ਚਾਹੇ ਮੇਰੀ ਗੱਲ ਨਾਲ਼ ਸਹਿਮਤ ਨਾ ਹੋਵੇ - ਪਰ ਜਿੰਨਾਂ ਚਿਰ ਅਸੀਂ ਆਪਣੇ ਬੱਚਿਆਂ ਨੂੰ ਆਪਣੇ ਧਰਮ ਨਾਲ਼ ਅਤੇ ਆਪਣੇ ਸੱਭਿਆਚਾਰ ਨਾਲ਼ ਨਹੀਂ ਜੋੜਾਂਗੇ - ਓਨਾਂ ਚਿਰ ਸਾਨੂੰ ਅਜਿਹੀਆਂ ਨੌਬਤਾਂ ਦਾ ਸਾਹਮਣਾ ਕਰਨਾ ਹੀ ਪਵੇਗਾ..!''

-''ਸੂਬੇਦਾਰ ਜੀ..! ਮੈਂ ਤੁਹਾਡੀ ਭਾਵਨਾ ਦੀ ਦਿਲੋਂ ਕਦਰ ਕਰਦਾ ਹਾਂ..! ਪਰ ਤੁਸੀਂ ਕਿਹੜੇ ਧਰਮ ਦੀ ਗੱਲ ਕਰਦੇ ਓਂ..? ਚਾਹੇ ਤੁਸੀਂ ਵੀ ਮੇਰੀ ਗੱਲ ਨਾਲ਼ ਸਹਿਮਤ ਨਾ ਹੋਵੋਂ ਤੇ ਸ਼ਾਇਦ ਗੁੱਸਾ ਵੀ ਕਰੋਂ - ਪਰ ਮੇਰੀ ਨਜ਼ਰ ਵਿਚ ਅੱਜ ਧਰਮ ਹੀ ਹੈ, ਜੋ ਸਮੁੱਚੀ ਜਨਤਾ ਨੂੰ ਇਕ ਦੂਜੇ ਨਾਲ਼ੋਂ ਤੋੜ ਰਿਹੈ ਤੇ ਇਕ ਦੂਜੇ ਦੇ ਵੈਰੀ ਬਣਾ ਰਿਹੈ..! ਦੁਨੀਆਂ 'ਤੇ ਜੇ ਧਰਮ ਨਾ ਹੁੰਦਾ ਤਾਂ ਦੁਨੀਆਂ ਅੱਜ ਇਕ ਸਟੇਜ਼ 'ਤੇ ਖੜ੍ਹੀ ਹੁੰਦੀ..! ਧਰਮ ਨੇ ਦੇਸ਼ਾਂ ਦੀ ਤਾਂ ਗੱਲ ਛੱਡੋ - ਘਰਾਂ ਵਿਚ ਵੰਡੀਆਂ ਪਾ ਰੱਖੀਆਂ ਨੇ..! ਸਾਡੇ ਵੱਡ ਵਡੇਰੇ ਕਾਮਰੇਡ ਧਰਮ ਨੂੰ ਅਫ਼ੀਮ ਦਾ ਨਾਂ ਐਵੇਂ ਨਹੀਂ ਦੇ ਗਏ..! ਧਰਮ ਬੰਦੇ ਨੂੰ ਨਿਕੰਮਾਂ ਕਰਦੈ..! ਜਿੱਥੇ ਬੰਦੇ ਦੇ ਕੁਛ ਵੀ ਵੱਸ ਨਹੀਂ ਰਹਿੰਦਾ - ਉਥੇ ਰੱਬ ਦੇ ਆਸਰੇ ਬੈਠ ਜਾਂਦੈ ਤੇ ਰੱਬ ਕਿਸੇ ਨੇ ਦੇਖਿਆ ਨਹੀਂ!''

-''ਨਿਕੰਮਾਂ ਕਿਉਂ ਕਰਦੈ..? ਬਾਬੇ ਨਾਨਕ ਨੇ ਤਾਂ ਆਪ ਵੀ ਕਿਰਤ ਕੀਤੀ ਐ ਤੇ ਕਿਰਤ ਕਰਨ ਦਾ ਉਪਦੇਸ਼ ਵੀ ਦਿੱਤੈ..!''

-''ਤੁਸੀਂ ਦੇਵੀ ਦੇਵਤਿਆਂ ਤੋਂ ਲੈ ਕੇ ਈਸਾ ਮਸੀਹ ਅਤੇ ਗੁਰੂ ਸਾਹਿਬਾਨਾਂ ਦੇ ਜੀਵਨ 'ਤੇ ਝਾਤੀ ਮਾਰ ਲਵੋ..! ਦੱਸੋ ਕਿਸ ਦੇਵੀ ਦੇਵਤੇ ਜਾਂ ਗੁਰੂ ਸਾਹਿਬ ਨੇ ਸ਼ਾਂਤੀ ਦਾ ਜੀਵਨ ਜੀਵਿਐ..? ਉਹਨਾਂ ਦਾ ਜੀਵਨ ਦੁਨੀਆਂ ਨੂੰ ਸੁਧਾਰਨ ਅਤੇ ਸਿੱਧੇ ਰਸਤੇ ਪਾਉਣ 'ਤੇ ਈ ਬੀਤਿਐ..!''

-''ਚੱਲੋ, ਉਹ ਤਾਂ ਗੁਰੂਆਂ ਦੀਆਂ ਜਾਂ ਦੇਵੀ ਦੇਵਤਿਆਂ ਦੀਆਂ ਗੱਲਾਂ ਰਹਿ ਗਈਆਂ..! ਤੁਸੀਂ ਅੱਜ ਈ ਦੇਖ ਲਓ ਕਿ ਕਿੰਨੇਂ ਕੁ ਗੁਰੂ ਦੇ ਸਿੱਖ ਗੁਰੂ ਦੀ ਦਰਸਾਈ ਲੀਹ 'ਤੇ ਚੱਲਦੇ ਐ..? ਰਾਮਗੜ੍ਹੀਏ ਭਰਾਵਾਂ ਦੇ ਆਪਣੇ ਗੁਰੂ ਘਰ ਤੇ ਜੱਟਾਂ ਦੇ ਆਪਣੇ..! ਲੁਬਾਣੇਂ ਸਿੰਘਾਂ ਦੇ ਆਪਣੇ ਤੇ ਰਵਿਦਾਸੀਏ ਭਰਾਵਾਂ ਦੇ ਆਪਣੇ...! ਦੱਸੋ ਫ਼ਿਰ ਗੁਰੂ ਸਾਹਿਬ ਦਾ ਮਾਨਸ ਕੀ ਜਾਤ ਸੱਭੇ ਏਕੈ ਪਹਿਚਾਨਬੋ ਦਾ ਉਪਦੇਸ਼ ਕਿੱਥੇ ਰਹਿ ਗਿਆ..? ਜੱਟਾਂ ਦੇ ਗੁਰਦੁਆਰੇ ਦੀ ਕਮੇਟੀ ਵਿਚ ਮੈਨੂੰ ਕੋਈ ਇਕ ਦਲਿੱਤ

ਭਰਾ ਦਿਖਾ ਦਿਓ ਤੇ ਰਵਿਦਾਸੀਏ ਭਰਾਵਾਂ ਦੇ ਗੁਰੂ ਘਰ ਵਿਚ ਮੈਨੂੰ ਇਕ ਜੱਟ ਦਿਖਾ ਦਿਓ - ਮੈਂ ਮੰਨ ਜਾਵਾਂਗਾ ਕਿ ਗੁਰੂ ਦੇ ਸਿੱਖ ਗੁਰੂ ਦੇ ਉਪਦੇਸ਼ 'ਤੇ ਚੱਲਦੇ ਐ!" ਆਖ ਕੇ ਕਾਮਰੇਡ ਨੇ ਸਾਰਿਆਂ ਦੇ ਮੂੰਹ ਬੰਦ ਕਰ ਦਿੱਤੇ।

-"ਦਸਵੇਂ ਪਾਤਿਸ਼ਾਹ ਨੇ ਤਾਂ ਧਰਮ ਬਾਰੇ ਬਹਾਦਰ ਸ਼ਾਹ ਦੇ ਸਾਹਮਣੇਂ 'ਤੁਮ ਕੋ ਤੁਮਹਾਰਾ ਖ਼ੂਬ - ਹਮ ਕੋ ਹਮਾਰਾ ਖ਼ੂਬ' ਆਖਿਆ ਸੀ! ਪਰ ਅੱਜ ਕੀ ਹੋ ਰਿਹੈ...? ਮੁਸਲਮਾਨ ਆਖਦੇ ਹਨ ਕਿ ਸਾਡੇ ਮਜ਼ਹਬ ਤੋਂ ਬਿਨਾ ਕੋਈ ਧਰਮ ਬਿਹਤਰ ਨਹੀਂ! ਸਿੱਖ ਆਖਦੇ ਹਨ ਸਿੱਖ ਧਰਮ ਨਿਰਾਲਾ ਹੈ ਅਤੇ ਮੁਕਤੀ ਦਾ ਸਾਧਨ ਹੈ..! ਹਿੰਦੂ ਧਰਮ ਦੀ ਵੀ ਆਪਣੇ ਧਰਮ ਪ੍ਰਤੀ ਇਹੋ ਮੱਤ ਹੈ..! ਇਸਾਈ ਆਖਦੇ ਹਨ ਕਿ ਈਸਾ ਮਸੀਹ ਜੀ ਦੇ ਮਾਰਗ ਤੋਂ ਬਿਨਾ ਤੁਹਾਨੂੰ ਸਵਰਗ ਨਹੀਂ ਮਿਲ਼ ਸਕਦਾ - ਕਿਉਂਕਿ ਉਹ ਰੱਬ ਦਾ ਪੁੱਤਰ ਹੈ..! ਧਰਮ ਤਾਂ ਕਿਸੇ ਨਾਲ਼ ਵੈਰ ਵਿਰੋਧ ਕਰਨਾ ਸਿਖਾਉਂਦਾ ਈ ਨਹੀਂ - ਪਰ ਇਹ ਵੰਡੀਆਂ ਕਿਸ ਦੇ ਪਿੱਛੇ ਲੱਗ ਕੇ ਪਾਈਆਂ ਜਾ ਰਹੀਐਂ..? ਇਹ ਦੁਸ਼ਮਣੀਆਂ ਕਿਸ ਦੇ ਮਗਰ ਲੱਗ ਕੇ ਕੱਢੀਆਂ ਜਾ ਰਹੀਐਂ...? ਜੇ ਦੁਨੀਆਂ ਵਿਚ ਕਿਤੇ ਜੰਗ ਚੱਲ ਰਹੀ ਹੈ ਤਾਂ ਕਿਸੇ ਨਾ ਕਿਸੇ ਧਰਮ ਦੇ ਨਾਂ 'ਤੇ ਹੀ ਚੱਲ ਰਹੀ ਹੈ - ਸਾਂਝੀਵਾਲ਼ਤਾ ਦੇ ਨਾਂ 'ਤੇ ਕਿਤੇ ਵੀ ਜੰਗ ਨਹੀਂ ਹੋ ਰਹੀ!"

-".........।" ਸਭ ਨਿਰੁੱਤਰ ਸਨ।

-"ਤੁਸੀਂ ਹੋਰ ਨਿਗਾਹ ਮਾਰ ਕੇ ਦੇਖ ਲਓ..!" ਕਾਮਰੇਡ ਨੇ ਸਾਰਿਆਂ ਨੂੰ ਚੁੱਪ ਦੇਖ ਕੇ ਅੱਗੇ ਆਖਣਾ ਸ਼ੁਰੂ ਕੀਤਾ।

-"ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਕਿੱਡਾ ਵੱਡਾ ਯੋਧਾ ਸੀ..! ਪਰ ਉਸ ਦਾ ਦਿਨ ਸਿਰਫ਼ ਰਾਮਗੜ੍ਹੀਏ ਸਿੰਘ ਹੀ ਮਨਾਉਂਦੇ ਐ - ਮੈਂ ਜੱਟ ਹੁਣ ਤੱਕ ਉਸ ਦਾ ਦਿਵਸ ਮਨਾਉਂਦੇ ਨਹੀਂ ਦੇਖੇ! ਤੁਸੀਂ ਰਾਮਗੜ੍ਹੀਏ ਸਿੰਘਾਂ ਵੱਲੋਂ ਮੈਨੂੰ ਹੁਣ ਤੱਕ ਭਗਤ ਧੰਨਾਂ ਜੱਟ ਦਾ ਦਿਹਾੜਾ ਮਨਾਇਆ ਦਿਖਾ ਦਿਓ ਜਾਂ ਜੱਸਾ ਸਿੰਘ ਆਹਲੂਵਾਲ਼ੀਆ ਦਾ ਦਿਨ ਮਨਾਉਂਦੇ ਦਿਖਾ ਦਿਓ...! ਭਗਤ ਰਵਿਦਾਸ ਜੀ ਦਾ ਦਿਵਸ ਆਮ ਤੌਰ 'ਤੇ ਰਵਿਦਾਸੀਏ ਸਿੱਖਾਂ ਵੱਲੋਂ ਹੀ ਮਨਾਇਆ ਜਾਂਦੈ..! ਤੇ ਬਾਬਾ ਬਾਲਮੀਕ ਜੀ ਦਾ ਦਿਵਸ ਹਿੰਦੂ ਵੀਰ ਮਨਾ ਕੇ ਖ਼ੁਸ਼ ਨਹੀਂ..! ਬਾਬਾ ਮੋਤੀ ਰਾਮ ਮਹਿਰਾ ਦੀ ਕਿੱਡੀ ਕੁਰਬਾਨੀ ਐਂ..? ਸਾਰਾ ਪ੍ਰੀਵਾਰ ਘੁਲ੍ਹਾੜੇ ਪੀੜਿਆ ਕਿ ਨਹੀਂ...? ਪਹਿਲੀ ਗੱਲ ਤਾਂ ਇਹ ਐ ਬਈ ਬਾਬਾ ਮੋਤੀ ਰਾਮ ਜੀ ਮਹਿਰਾ ਬਾਰੇ ਬਹੁਤੇ ਲੋਕਾਂ ਨੂੰ ਪਤਾ ਈ ਨਹੀਂ..! ਜੇ ਕਿਸੇ ਨੂੰ ਪਤਾ ਵੀ ਹੋਊਗਾ - ਮੈਨੂੰ ਨਹੀਂ ਉਮੀਦ ਬਈ ਬਾਬਾ ਮੋਤੀ ਰਾਮ ਮਹਿਰਾ ਦਾ ਕੋਈ ਦਿਨ ਮਨਾਉਂਦਾ ਹੋਊਗਾ..? ਦੱਸੋ ਕਿੰਨੇ ਕੁ ਸਿੱਖ ਭਗਤ ਕਬੀਰ, ਭਗਤ ਨਾਮਦੇਵ ਜਾਂ ਬਾਬੇ ਫ਼ਰੀਦ ਦਾ ਦਿਨ ਮਨਾਉਂਦੇ ਐ...? ਗੁਰੂ ਸਾਹਿਬਾਨ ਨੇ ਤਾਂ ਭਗਤਾਂ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂਆਂ ਦੀ ਬਾਣੀ ਦੇ ਬਰਾਬਰ ਦਰਜਾ ਦੇ ਕੇ ਭਗਤਾਂ ਤੇ ਭੱਟਾਂ ਨੂੰ ਬਣਦਾ ਤਣਦਾ ਸਨਮਾਨ ਬਖ਼ਸ਼ਿਆ..! ਪਰ ਗੁਰੂ ਦੇ ਸਿੱਖ ਭਗਤਾਂ ਦੇ ਦਿਨ ਮਨਾਉਂਦੇ ਵੀ ਸੰਕੋਚ ਕਰਦੇ ਐ - ਦੱਸੋ ਇਹ ਕਿੱਧਰਲੀ ਬਰਾਬਰਤਾ ਹੈ..?"

-"..........।" ਸਾਰੇ ਚੁੱਪ ਚਾਪ ਕਾਮਰੇਡ ਦਾ ਵਾਰਤਾਲਾਪ ਸੁਣ ਰਹੇ ਸਨ। ਕਾਮਰੇਡ ਦੀ ਨਿਰਪੱਖ ਸੱਚਾਈ ਉਹਨਾਂ ਦੀ ਜ਼ਮੀਰ 'ਤੇ ਵਾਢਾ ਪਾ ਰਹੀ ਸੀ! ਉਸ ਦੇ ਨਿੱਗਰ ਸੱਚ ਅਤੇ ਠੋਸ ਦਲੀਲਾਂ ਤੋਂ ਕਦਾਚਿੱਤ ਮੁਨੱਕਰ ਨਹੀਂ ਹੋਇਆ ਜਾ ਸਕਦਾ ਸੀ!

-"ਇਹਨਾਂ ਧਰਮਾਂ ਵਾਲ਼ਿਆਂ ਨੇ ਤਾਂ ਗੁਰੂਆਂ, ਭਗਤਾਂ ਤੇ ਧਰਮੀਂ ਯੋਧਿਆਂ ਵਿਚ ਵੀ ਜ਼ਾਤ ਪਾਤ ਦੇ ਆਧਾਰ 'ਤੇ ਵੰਡੀਆਂ ਪਾ ਲਈਆਂ ਤੇ ਕਬਜ਼ੇ ਕਰ ਲਏ - ਕਿਸੇ ਹੋਰ ਆਮ ਇਨਸਾਨ ਨੂੰ ਇਹ ਧਰਮਾਂ ਆਲ਼ੇ ਬਰਾਬਰ ਦਾ ਕਦੋਂ ਸਮਝਣਗੇ..? ਹੋਰਾਂ ਨੂੰ ਇਹ ਕੀ ਗੌਲ਼ਦੇ ਐ..? ਤੇ ਜੇ ਤੁਸੀਂ ਬੱਚਿਆਂ ਨੂੰ ਮੰਦਰ ਜਾਂ ਗੁਰੂ ਘਰ ਲੈ ਵੀ ਜਾਵੋਂਗੇ ਤਾਂ ਕੀ ਉਹ ਇਸ ਵਿਤਕਰੇ ਪ੍ਰਤੀ ਉਲਾਰ ਨਹੀਂ ਹੋਣਗੇ ਤੇ ਥੋਡੇ ਪੱਖ ਵਿਚ ਨਹੀਂ ਖੜ੍ਹਨਗੇ..?"

-"..........।"

-"ਆਪਾਂ ਗੋਰਿਆਂ ਨੂੰ ਨਸਲਵਾਦੀ ਆਖਦੇ ਐਂ...? ਦੱਸੋ ਆਪਾਂ ਘੱਟ ਨਸਲਵਾਦੀ ਹਾਂ..? ਆਪਾਂ ਕਾਲ਼ੇ ਗੋਰੇ ਦੇ ਰੰਗ ਦਾ ਵਿਤਕਰਾ ਨਹੀਂ ਕਰਦੇ..? ਜ਼ਾਤ ਪਾਤ ਦੇ ਨਾਂ 'ਤੇ ਈਰਖ਼ਾ ਨਹੀਂ ਕਰਦੇ..? ਦੱਸੋ ਕਿੰਨੇ ਕੁ ਸਿੱਖ ਐ, ਜਿੰਨ੍ਹਾਂ ਨੇ ਆਪਣੀ ਮਨਮਰਜ਼ੀ ਦੇ ਨਾਲ਼ ਆਪਣੇ ਬੱਚੇ ਦੂਜੀਆਂ ਜ਼ਾਤਾਂ ਵਿਚ ਵਿਆਹੇ ਐ..? ਜੁਆਕਾਂ ਨੇ ਬੇ-ਬਾਹਰੇ ਹੋ ਕੇ ਆਪ ਕਰ ਜਾਂ ਕਰਵਾ ਲਏ, ਇਹ ਇਕ ਵੱਖਰੀ ਗੱਲ ਐ, ਉਥੇ ਸਾਨੂੰ ਬੱਚਿਆਂ ਦੀ ਅੜੀ ਮੂਹਰੇ ਸਹਿਮਤੀ ਦੇਣੀਂ ਪੈਂਦੀ ਐ, ਹਥਿਆਰ ਸਿੱਟਣੇ ਪੈਂਦੇ ਐ, ਨਹੀਂ ਜੁਆਕ ਭਗੌੜੇ ਹੁੰਦੇ ਐ..! ਦੱਸੋ ਅਸੀਂ ਘੱਟ ਵਿਤਕਰਾ ਕਰਦੇ ਐਂ..? ਜਦੋਂ ਅਸੀਂ ਆਬਦੇ ਮੁੰਡੇ ਵਾਸਤੇ ਕੋਈ ਕੁੜੀ ਦੇਖਦੇ ਐਂ - ਉਹਦੀ ਐਜੂਕੇਸ਼ਨ ਵੱਲ ਜਾਂ ਉਹਦੀ ਕਾਬਲੀਅਤ ਵੱਲ ਨਹੀਂ ਦੇਖਦੇ - ਰੰਗ ਜ਼ਰੂਰ ਪਰਖ਼ਦੇ ਐਂ, ਕੁੜੀ ਦਾ ਰੰਗ ਕਾਲ਼ੈ ਜੀ..! ਦੱਸੋ ਕਾਲ਼ੇ ਰੰਗ ਕਰਕੇ ਕੁੜੀ ਦੀ ਐਜੂਕੇਸ਼ਨ ਘੱਟ ਗਈ ਜਾਂ ਕਾਬਲੀਅਤਾ..? ਕੀ ਅਸੀਂ ਰੰਗ ਪ੍ਰਤੀ ਵਿਤਕਰਾ ਨਹੀਂ ਕਰਦੇ..?"

-"ਪਰ ਕਾਲ਼ਾ ਰੰਗ ਕਾਲ਼ਾ ਈ ਹੁੰਦੈ ਕਾਮਰੇਟਾ - ਗੋਰਾ ਰੰਗ ਗੋਰਾ ਈ ਹੁੰਦੈ..!" ਵਰੋਲ਼ੇ ਨੇ ਟਾਂਚ ਨਾਲ਼ ਕਿਹਾ।

-"ਲੈ ਹੁਣ ਕਾਲ਼ੇ ਗੋਰੇ ਰੰਗ ਦੀ ਵੀ ਸੁਣ ਲਓ..! ਸੂਫ਼ੀ ਕਵੀ ਨੇ ਮੈਂ ਕਾਲ਼ੀ ਤੇ ਮੈਂਡੇ ਯਾਰ ਵੀ ਕਾਲ਼ੇ ਦਾ ਜ਼ਿਕਰ ਕੀਤੈ..? ਜੇ ਕਿਸੇ ਦੇ ਗੋਰੇ ਰੰਗ 'ਤੇ ਕਾਲ਼ਾ ਤਿਣ ਹੋਵੇ ਤਾਂ ਲੋਕ ਆਖਦੇ ਐ, ਯਾਰ ਮੂੰਹ 'ਤੇ ਤਿਣ ਕਿੱਡਾ ਸੋਹਣਾ ਲੱਗਦੈ..! ਤੇ ਜੇ ਕਿਸੇ ਕਾਲ਼ੇ ਰੰਗ ਵਾਲ਼ੇ ਦੇ ਕਿਤੇ ਚਿੱਟਾ ਤਿਣ ਵੀ ਹੋਵੇ - ਤਾਂ ਲੋਕ ਬੁੱਲ੍ਹ ਕੱਢਣਗੇ - ਸਾਲ਼ੇ ਦੇ ਮੂੰਹ 'ਤੇ ਫ਼ੁੱਲਬਹਿਰੀ ਐ..! ਹੈ ਕਿ ਨਹੀਂ ਬਾਈ ਵਰੋਲ਼ਿਆ...?" ਕਾਮਰੇਡ ਨੇ ਵਰੋਲ਼ੇ ਦੀ ਵੀ ਤਹਿ ਲਾ ਦਿੱਤੀ।

-"ਕੋਈ ਸ਼ੱਕ ਨਹੀਂ ਬਾਈ..! ਸਾਨੂੰ ਦਾਰੂ ਪੀਣ ਵਾਲ਼ਿਆਂ ਨੂੰ ਤੇਰੀਆਂ ਕਾਮਰੇਟੀ ਆਲ਼ੀਆਂ ਗੱਲਾਂ ਦਾ ਕੀ ਪਤਾ..? ਅਸੀਂ ਤਾਂ ਦਾਰੂ ਪੀਣ ਆਲ਼ੇ ਭਗਤ ਐਂ ਬਾਈ..!"

-"ਤੂੰ ਤਾਂ ਸਿਰਫ਼ ਦਾਰੂ ਈ ਪੀਨੈਂ ਬਾਈ ਵਰੋਲ਼ਿਆ..! ਕਈ ਲੋਕ ਤਾਂ ਧਰਮ ਦੇ ਨਾਂ 'ਤੇ ਲੋਕਾਂ ਦਾ ਖ਼ੂਨ ਪੀ ਜਾਂਦੇ ਐ..!"

-"ਚੱਲ, ਜੋ ਕਰਨਗੇ ਸੋ ਭਰਨਗੇ ਤੂੰ ਕਿਉਂ ਭਇਓਂ ਉਦਾਸ..! ਬੰਦੇ ਨੂੰ ਮੌਤ ਨਹੀਂ ਚੇਤੇ ਰਹਿੰਦੀ..! ਬੰਦਾ ਮਰਨ ਤੋਂ ਨਹੀਂ ਡਰਦਾ!"

-"ਸੂਬੇਦਾਰ ਜੀ..! ਜੇ ਬੰਦੇ ਨੂੰ ਮਰਨਾਂ ਹੀ ਆ ਜਾਵੇ - ਤਾਂ ਬੰਦਾ ਮੌਤ ਤੋਂ ਵੀ ਕਦੇ ਨਾ ਡਰੇ..! ਉਹ ਮੌਤ ਨੂੰ ਵੀ ਸੁੱਖਾਂ ਸੁੱਖ ਕੇ ਲਿਆ ਕਰੇ!" ਕਾਮਰੇਡ ਦੀ ਗੱਲ ਨੇ ਉਹਨਾਂ ਨੂੰ ਝੂਠਾ ਕਰ ਦਿੱਤਾ।

-"ਉਹ ਕਿਵੇਂ ਬਈ..?" ਮੌਤ ਦੇ ਨਾਂ ਨੂੰ ਸਾਰਿਆਂ ਨੇ ਰਾਮ ਗਊਆਂ ਵਾਂਗ ਬੂਥ ਚੁੱਕ ਲਈ।

-"ਮੈਂ ਇਕ ਇੰਟਰਵਿਊ ਦੇਖੀ ਸੀ ਟੈਲੀ 'ਤੇ..! ਇਕ ਬੰਦਾ ਮਰ ਕੇ ਅੱਠਾਂ ਘੰਟਿਆਂ ਬਾਅਦ ਜਿਉਂਦਾ ਹੋ ਗਿਆ! ਜੇ ਕਿਤੇ ਆਪਣੇ ਇੰਡੀਆ ਵਿਚ ਹੁੰਦਾ ਤਾਂ ਕੋਈ ਸਾਧ ਬਣ ਕੇ ਬੈਠ ਜਾਂਦਾ ਤੇ ਲੋਕ ਵੀ ਉਹਨੂੰ ਪੂਜਣ ਲੱਗ ਜਾਂਦੇ..! ਪਰ ਨਹੀਂ..! ਗੋਰਿਆਂ ਦੇ ਦੇਸ਼ ਵਿਚ ਟੈਲੀ ਵਾਲ਼ਿਆਂ ਨੇ ਉਸ ਦੀ ਇੰਟਰਵਿਊ ਕੀਤੀ ਤੇ ਸੱਚ ਜਾਨਣਾ ਚਾਹਿਆ! ਓਸ ਬੰਦੇ ਨੇ ਵੀ ਇਮਾਨਦਾਰੀ ਨਾਲ਼ ਪੂਰਾ ਸੱਚ ਹੀ ਦੱਸਿਆ..!"

-"ਕੀ ਦੱਸਿਆ..?"

-"ਉਹ ਕਿਤੇ ਕਿਸੇ ਐਕਸੀਡੈਂਟ ਵਿਚ ਸਖ਼ਤ ਫ਼ੱਟੜ ਹੋ ਗਿਆ..! ਐਂਬੂਲੈਂਸ ਉਹਨੂੰ ਚੱਕ ਕੇ ਹਸਪਤਾਲ਼ ਲੈ ਗਈ ਤੇ ਡਾਕਟਰਾਂ ਨੇ ਉਸ ਨੂੰ ਮੁਰਦਾ ਕਰਾਰ ਦੇ ਦਿੱਤਾ! ਉਸ ਦੀ ਲਾਸ਼ ਸੱਤ ਅੱਠ ਘੰਟੇ ਉਸੇ ਵਾਰਡ ਵਿਚ ਪਈ ਰਹੀ ਤੇ ਸਵੇਰ ਹੋਣ 'ਤੇ ਉਹ ਬੰਦਾ ਮੁੜ ਜਿਉਂਦਾ ਹੋ ਗਿਆ..! ਉਸ ਨੇ ਦੱਸਿਆ ਕਿ ਜਦੋਂ ਮੈਂ ਮਰਿਆ, ਮੈਨੂੰ ਪਤਾ ਲੱਗ ਰਿਹਾ ਸੀ ਕਿ ਡਾਕਟਰ ਮੇਰੀ ਚੈੱਕ-ਅੱਪ ਕਰ ਰਹੇ ਸਨ - ਪਰ ਮੇਰੇ ਵਿਚ ਬੋਲਣ ਦੀ ਸਮਰੱਥਾ ਨਹੀਂ ਸੀ! ਤੇ ਉਸ ਤੋਂ ਬਾਅਦ ਜਦ ਉਹਨਾਂ ਨੇ ਮੈਨੂੰ ਮਰਿਆ ਘੋਸ਼ਿਤ ਕਰ ਦਿੱਤਾ ਤਾਂ ਮੈਨੂੰ ਇੰਜ ਮਹਿਸੂਸ ਹੋਇਆ ਕਿ ਮੇਰੀ ਰੂਹ ਹਜ਼ਾਰਾਂ ਮੀਲਾਂ ਦੀ ਸਪੀਡ ਨਾਲ਼ ਕਿਸੇ ਸੁਰੰਗ ਵਿਚ ਦੀ ਉੱਡੀ ਜਾ ਰਹੀ ਹੈ..! ਜਦ ਉਹ ਸੁਰੰਗ ਖ਼ਤਮ ਹੋਈ ਤਾਂ ਇਕ ਖੁੱਲ੍ਹਾ ਅਸਮਾਨ ਆਇਆ ਤੇ ਮੇਰੀ ਰੂਹ ਦੀ ਸਪੀਡ ਵੀ ਬਿਲਕੁਲ ਹੌਲ਼ੀ ਹੋ ਗਈ..! ਮੈਨੂੰ ਮਹਿਸੂਸ ਹੋਇਆ ਕਿ ਮੈਂ ਬਿਲਕੁਲ ਹੌਲ਼ਾ ਫ਼ੁੱਲ ਵਰਗਾ ਹਾਂ ਤੇ ਕਿਸੇ ਬੱਦਲ਼ 'ਤੇ ਸਵਾਰੀ ਕਰ ਰਿਹਾ ਹਾਂ ਤੇ ਅਤੀਅੰਤ ਖ਼ੁਸ਼ ਹਾਂ! ਮੈਨੂੰ ਕੋਈ ਫ਼ਿਕਰ ਫ਼ਾਕਾ ਨਹੀਂ ਸਤਾ ਰਿਹਾ ਸੀ! ਮੇਰੀ ਰੂਹ ਹਲਕੀ ਹਲਕੀ ਸੀ...! ਮੈਂ ਬੱਦਲ਼ 'ਤੇ ਬੈਠਾ ਅਕਹਿ ਆਨੰਦ ਲੈ ਰਿਹਾ ਸੀ! ਪਤਾ ਨਹੀਂ ਇਹ ਅੱਠ ਘੰਟੇ ਦਾ ਸਮਾਂ ਕਦੋਂ ਲੰਘ ਗਿਆ..? ਤੇ ਜਦ ਮੈਂ ਮੁੜ ਜਿਉਂਦਾ ਹੋਇਆ ਤਾਂ ਮੈਨੂੰ ਇਉਂ ਲੱਗਿਆ ਜਿਵੇਂ ਸੈਂਕੜੇ ਮਣ ਬੋਝ ਥੱਲੇ ਫ਼ਿਰ ਦੱਬਿਆ ਗਿਆ ਹੋਵਾਂ..! ਤੇ ਜਦ ਇੰਟਰਵਿਊ ਕਰਨ ਵਾਲ਼ੇ ਬੰਦੇ ਨੇ ਪੁੱਛਿਆ ਕਿ ਕੀ ਤੈਨੂੰ ਹੁਣ ਮੌਤ ਤੋਂ ਡਰ ਨਹੀਂ ਲੱਗਦਾ..? ਤਾਂ ਉਸ ਨੇ ਇਹੀ ਉੱਤਰ ਦਿੱਤਾ ਕਿ ਮੈਂ ਤਾਂ ਚਾਹੁੰਦਾ ਹਾਂ ਕਿ ਮੈਨੂੰ ਮੌਤ ਆਵੇ ਤੇ ਮੌਤ ਤੋਂ ਮੈਨੂੰ ਉੱਕਾ ਡਰ ਨਹੀਂ ਲੱਗਦਾ..! ਕਿਉਂਕਿ ਉਸ ਬੰਦੇ

ਨੇ ਮਰ ਕੇ ਦੇਖ ਲਿਆ ਸੀ..! ਇਹ ਮੇਰੀ ਕੋਈ ਮਨਘੜ੍ਹਤ ਗੱਲ ਨਹੀਂ..! ਕਦੇ ਵੀ ਤੁਸੀਂ ਟੈਲੀ ਵਾਲ਼ਿਆਂ ਨੂੰ ਫ਼ੋਨ ਕਰ ਕੇ ਪੁੱਛ ਸਕਦੇ ਹੋ ਤੇ ਉਸ ਇੰਟਰਵਿਊ ਦੀ ਕਾਪੀ ਵੀ ਲੈ ਸਕਦੇ ਓ..!"

-"ਕਮਾਲ ਦੀ ਗੱਲ ਐ ਬਈ..!"

-"ਜੇ ਕੋਈ ਆਪਣਾ ਦੇਸੀ ਬੰਦਾ ਮਰਿਆ ਹੁੰਦਾ - ਨਿੱਤ ਧਰਮਰਾਜ ਨਾਲ਼ ਮੁਲਾਕਾਤ ਦੀਆਂ ਗੱਲਾਂ ਈ ਸੁਣਾਉਂਦਾ..!"

-"ਪਰ ਥੋਡਾ ਰੂਸ ਤਾਂ ਹੁਣ ਡਿੱਕਡੋਲੇ ਜਿਹੇ ਖਾਂਦਾ ਫ਼ਿਰਦੈ ਕਾਮਰੇਡ..!" ਵਰੋਲ਼ੇ ਨੇ ਨਵੀਂ ਗੱਲ ਤੋਰੀ।

-"ਪਹਿਲਵਾਨ ਜਿੱਡਾ ਮਰਜ਼ੀ ਪੈਂਤਰੇਖ਼ੋਰ ਰਿਹਾ ਹੋਵੇ - ਪਰ ਆਖਰ ਬੁੱਢਾ ਹੋ ਕੇ ਬੈਠਦਾ ਮੰਜੇ 'ਤੇ ਈ ਐ..! ਅਮਰੀਕਾ ਵਰਗੇ ਚਤਰ ਦੇਸ਼ ਨੇ ਜੇ ਦੜ ਵੱਟੀ ਰੱਖੀ ਤਾਂ ਘੈਂਟ ਰੂਸ ਦੇ ਡਰੋਂ ਈ ਵੱਟੀ ਰੱਖੀ..! ਨਹੀਂ ਇਹ ਦੁਨੀਆਂ 'ਤੇ ਕਬਜ਼ਾ ਜਮਾਂ ਲੈਂਦਾ..! ਦੂਜੀ ਗੱਲ ਸਿਆਸਤ ਦੀ ਆ ਜਾਦੀ ਐ..! ਜਦੋਂ ਐਕਟਰ ਜਾਂ ਗਾਇਕ ਬੁੱਢਾ ਹੋ ਜਾਂਦੈ - ਉਦੋਂ ਉਹ ਸਿਆਸਤ 'ਚ ਜਾ ਵੜਦੈ..! ਚਾਹੇ ਮਾਰ ਹੀ ਖਾ ਜਾਵੇ..! ਅਹੁਦੇ ਦੀ ਲੋੜ ਬੰਦੇ ਨੂੰ ਉਦੋਂ ਪੈਂਦੀ ਐ, ਜਦੋਂ ਅਗਲੇ ਦੇ ਸੱਤੂ ਮੁੱਕ ਜਾਣ ਤੇ ਲੋਕ ਥੋਡੀ ਬਾਤ ਪੁੱਛਣੋਂ ਹੱਟ ਜਾਣ ਜਾਂ ਲੋਕ ਤੁਹਾਡਾ ਨੋਟਿਸ ਨਾ ਲੈਣ..! ਤੇ ਫ਼ਿਰ ਜਿੱਡਾ ਵੱਡਾ ਅਹੁਦਾ - ਤੇ ਓਡਾ ਵੱਡਾ ਗੱਫ਼ਾ..! ਦੇਸ਼ ਪ੍ਰਤੀ ਜਾਂ ਲੋਕਾਂ ਪ੍ਰਤੀ ਕੋਈ ਇਮਾਨਦਾਰ ਨਹੀਂ ਹੁੰਦਾ! ਸਭ ਅਹੁਦੇ ਅਤੇ ਗੱਫ਼ੇ ਪ੍ਰਤੀ ਲਾਲਚੀ ਹੁੰਦੇ ਨੇ..!"

-"ਤੇ ਫ਼ਿਰ ਧਰਮ ਜਾਂ ਮੰਦਰ ਗੁਰਦੁਆਰੇ ਲੋਕ ਬਿਨਾ ਕਿਸੇ ਗੱਲ ਤੋਂ ਜਾਂਦੇ ਐ..?"

-"ਇਹ ਗੱਲ ਵੀ ਸੁਣ ਲਓ..! ਧਰਮ ਤੁਹਾਡਾ ਇਨਸਾਨੀਅਤ ਹੋਣਾ ਚਾਹੀਦੈ..! ਹਰ ਧਰਮ ਦੇ ਸਿਧਾਂਤ ਮਿਲ਼ਦੇ ਨੇ..! ਕੋਈ ਧਰਮ ਇੱਕ ਦੂਜੇ ਖ਼ਿਲਾਫ਼ ਲੜਨ ਨੂੰ ਨਹੀਂ ਕਹਿੰਦਾ! ਧਰਮ ਬੰਦੇ ਨੂੰ ਕੁਝ ਨਾ ਕੁਝ ਚੰਗਾ ਹੀ ਸਬਕ ਸਿਖਾਉਂਦੈ..! ਚਾਹੇ ਮੈਂ ਕਿਸੇ ਧਰਮ ਨੂੰ ਨਹੀਂ ਮੰਨਦਾ, ਪਰ ਪੜ੍ਹਿਆ ਬਹੁਤ ਕੁਛ ਐ..! ਚਾਹੇ ਮੈਂ ਇਹਨਾਂ ਗੱਲਾਂ ਨੂੰ ਨਹੀਂ ਮੰਨਦਾ, ਪਰ ਆਪਦੀ ਤਸੱਲੀ ਵਾਸਤੇ ਇਕ ਵਾਰਤਾਲਾਪ ਸੁਣ ਲਓ..! ਕੋਈ ਜੱਦੀ ਖ਼ਾਨਦਾਨੀ ਚੋਰ ਮਰ ਗਿਆ..! ਉਸ ਚੋਰ ਦਾ ਮੁੰਡਾ ਆਪਣੀ ਮਾਂ ਨੂੰ ਪੁੱਛਣ ਲੱਗਿਆ ਕਿ ਮਾਂ ਹੁਣ ਮੈਂ ਕੀ ਕਰਾਂ..? ਉਹਦੀ ਮਾਂ ਕਹਿੰਦੀ, ਪੁੱਤ..! ਚੋਰੀ ਕਰਨਾ ਆਪਣਾ ਜੱਦੀ ਪੁਸ਼ਤੀ ਕੰਮ ਰਿਹੈ ਤੇ ਤੈਨੂੰ ਵੀ ਇਹ ਕਿੱਤਾ ਕਰਨਾ ਪੈਣੈਂ..! ਤੇ ਮੁੰਡਾ ਕਹਿਣ ਲੱਗਿਆ, ਮਾਂ..! ਬਾਪੂ ਸਾਰੀ ਉਮਰ ਚੋਰੀ ਕਰਦਾ ਰਿਹੈ, ਤੈਨੂੰ ਉਹਨੇ ਚੋਰੀ ਕਰਨ ਦੀ ਕਲਾ ਜਾਂ ਕੋਈ ਕਾਨੂੰਨ ਤਾਂ ਦੱਸਿਆ ਈ ਹੋਊ..? ਮਾਂ ਨੇ ਪੁੱਤ ਨੂੰ ਕੋਲ਼ੇ ਬਿਠਾ ਲਿਆ ਤੇ ਸਮਝਾਉਣ ਲੱਗੀ, ਪੁੱਤ..! ਇਕ ਗੱਲ ਯਾਦ ਰੱਖੀਂ..! ਜ਼ਿੰਦਗੀ ਵਿਚ ਕਦੇ ਕਿਸੇ ਵੀ ਮੰਦਰ, ਗੁਰਦੁਆਰੇ ਜਾਂ ਮਸੀਤ ਨਾ ਜਾਂਈਂ..! ਜੇ ਜਾ ਵੀ ਵੜਿਆ ਤਾਂ ਕੋਈ ਉਪਦੇਸ਼ ਨਾ ਸੁਣੀਂ..! ਤੇ ਜੇ ਤੇਰੇ ਕੰਨ ਵਿਚ ਕੋਈ

ਉਪਦੇਸ਼ ਪੈ ਵੀ ਗਿਆ ਤਾਂ ਮੇਰਾ ਪੁੱਤ ਬਣਕੇ, ਉਹਦੇ 'ਤੇ ਅਸਰ ਨਾ ਕਰੀਂ..! ਚਲੋ ਜੀ ਦਿਨ ਬੀਤਦੇ ਰਹੇ ਤੇ ਮੁੰਡਾ ਆਪਣਾ ਖ਼ਾਨਦਾਨੀਂ ਕਿੱਤਾ ਚੋਰੀ ਕਰਦਾ ਰਿਹਾ..!"

-"ਇਕ ਦਿਨ ਕੀ ਹੋਇਆ..? ਉਹ ਚੋਰੀ ਕਰਕੇ ਭੱਜਿਆ ਤਾਂ ਲੋਕਾਂ ਨੂੰ ਪਤਾ ਲੱਗ ਗਿਆ ਤੇ ਰੌਲ਼ਾ ਪੈ ਗਿਆ..! ਉਹ ਭੱਜਦਾ ਭੱਜਦਾ ਇਕ ਮੰਦਰ ਦੇ ਥਮਲ੍ਹੇ ਨਾਲ਼ ਜਾ ਲੱਗਿਆ..! ਮੰਦਰ ਵਿਚ ਕਥਾ ਹੋ ਰਹੀ ਸੀ..! ਜਦ ਮੰਦਰ ਦੇ ਥਮਲ੍ਹੇ ਦੇ ਓਹਲੇ ਖੜ੍ਹੇ ਨੂੰ ਉਸ ਨੂੰ ਮਾਂ ਦੇ ਉਪਦੇਸ਼ ਦਾ ਚੇਤਾ ਆਇਆ ਤਾਂ ਉਸ ਨੇ ਕੰਨਾਂ 'ਤੇ ਹੱਥ ਰੱਖ ਲਏ ਕਿ ਕਿਤੇ ਮੈਨੂੰ ਕਥਾ ਨਾ ਸੁਣ ਜਾਵੇ..! ਪਰ ਕੰਨਾਂ 'ਤੇ ਹੱਥ ਰੱਖਦੇ ਰੱਖਦੇ ਨੂੰ ਉਸ ਨੂੰ ਐਨਾਂ ਕੁ ਸੁਣ ਗਿਆ ਕਿ ਦੇਵੀ ਦੇਵਤਿਆਂ ਦਾ ਪ੍ਰਛਾਵਾਂ ਨਹੀਂ ਹੁੰਦਾ..! ਇਤਨੇ ਨੂੰ ਲੋਕਾਂ ਨੇ ਚੋਰ ਮੁੰਡੇ ਨੂੰ ਫ਼ੜ ਲਿਆ ਤੇ ਰਾਜੇ ਦੇ ਸਿਪਾਹੀਆਂ ਦੇ ਹਵਾਲੇ ਕਰ ਦਿੱਤਾ..! ਚੱਲੋ ਜੀ, ਰਾਜੇ ਦੇ ਸਿਪਾਹੀ ਜੋਰ ਲਾ ਕੇ ਹੰਭ ਗਏ, ਪਰ ਮੁੰਡਾ ਚੋਰੀ ਨਾ ਮੰਨਿਆਂ..! ਰਾਜਾ ਬੜਾ ਦਿਆਲੂ ਸੀ..! ਉਸ ਨੇ ਸੋਚਿਆ ਕਿ ਕਿਤੇ ਇਹ ਮੁੰਡਾ ਨਿਰਦੋਸ਼ ਨਾ ਹੋਵੇ ਤੇ ਨਿਰਦੋਸ਼ ਬੰਦੇ ਨੂੰ ਫ਼ਾਂਸੀ ਲਾਉਣਾ ਪਾਪ ਐ..! ਅਖ਼ੀਰ ਰਾਜੇ ਨੇ ਇਕ ਮੋਮੋਠੱਗਣੀਂ ਬੁਲਾ ਲਈ! ਮੋਮੋਠੱਗਣੀਂ ਨੇ ਰਾਜੇ ਨੂੰ ਪੁੱਛਿਆ ਕਿ ਮਹਾਰਾਜ ਮੈਨੂੰ ਇਹ ਦੱਸਿਆ ਜਾਵੇ ਕਿ ਇਸ ਮੁੰਡੇ ਦਾ ਧਰਮ ਕਿਹੜੈ...? ਤਾਂ ਪਤਾ ਕਰਕੇ ਉਸ ਨੂੰ ਦੱਸਿਆ ਗਿਆ ਕਿ ਇਸ ਮੁੰਡੇ ਦਾ ਧਰਮ ਹਿੰਦੂ ਹੈ! ਸਾਰਾ ਕੁਝ ਪਤਾ ਕਰਕੇ ਮੋਮੋਠੱਗਣੀਂ ਨੇ ਰਾਤ ਨੂੰ ਦੇਵੀ ਦਾ ਭੇਸ ਧਾਰਿਆ ਤੇ ਮੁੰਡੇ ਕੋਲ਼ ਜੇਲ੍ਹ ਵਿਚ ਚਲੀ ਗਈ..! ਜੇਲ੍ਹ ਵਿਚ ਹਨ੍ਹੇਰਾ ਸੀ ਤੇ ਮਿਸਾਲਾਂ ਜਗ ਰਹੀਆਂ ਸਨ..! ਦੇਵੀ ਦਾ ਰੂਪ ਧਾਰ ਕੇ ਗਈ ਮੋਮੋਠੱਗਣੀਂ ਨੇ ਚੋਰ ਮੁੰਡੇ ਨੂੰ ਕਿਹਾ ਕਿਹਾ ਕਿ ਐ ਜਨ..! ਮੈਂ ਦੇਵੀ ਹਾਂ..! ਮੈਨੂੰ ਸੱਚ ਸੱਚ ਦੱਸ ਦੇਹ ਕਿ ਤੂੰ ਚੋਰੀ ਕੀਤੀ ਹੈ ਕਿ ਨਹੀਂ..? ਮੈਂ ਤੈਨੂੰ ਜੇਲ੍ਹ ਵਿਚੋਂ ਛੁਡਵਾ ਲਵਾਂਗੀ..! ਤਾਂ ਉਸ ਮੁੰਡੇ ਨੂੰ ਮੰਦਰ ਵਿਚ ਸੁਣੀਂ ਕਥਾ ਯਾਦ ਆ ਗਈ ਕਿ ਦੇਵੀ ਦੇਵਤਿਆਂ ਦਾ ਪ੍ਰਛਾਂਵਾਂ ਨਹੀਂ ਹੁੰਦਾ..! ਪਰ ਇਸ ਮੋਮੋਠੱਗਣੀਂ ਦਾ ਪ੍ਰਛਾਂਵਾਂ ਤਾਂ ਸਾਫ਼ ਨਜ਼ਰ ਆ ਰਿਹਾ ਸੀ..? ਮੁੰਡਾ ਝੱਟ ਸਮਝ ਗਿਆ ਕਿ ਇਹ ਰਾਜੇ ਦੇ ਸਿਪਾਹੀਆਂ ਦੀ ਕੋਈ ਚਾਲ ਹੈ..! ਤੇ ਇਹ ਔਰਤ ਕੋਈ ਠੱਗ ਹੈ, ਦੇਵੀ ਕਦਾਚਿੱਤ ਨਹੀਂ..! ਇਹ ਮੈਨੂੰ ਫ਼ਸਾ ਦੇਵੇਗੀ..! ਉਸ ਨੇ ਭੋਲ਼ਾ ਜਿਹਾ ਮੂੰਹ ਬਣਾਉਂਦਿਆਂ ਕਿਹਾ ਕਿ ਐ ਦੇਵੀ ਮਾਤਾ..! ਤੁਸੀਂ ਤਾਂ ਜਾਣੀਂ ਜਾਣ ਹੋ..! ਮੈਂ ਆਪ ਕੋਲ਼ ਝੂਠ ਨਹੀਂ ਬੋਲ ਸਕਦਾ...! ਚੋਰੀ ਮੈਂ ਬਿਲਕੁਲ ਨਹੀਂ ਕੀਤੀ..! ਮੈਂ ਤਾਂ ਨਿਰਦੋਸ਼ ਹਾਂ..! ਮੈਂ ਤਾਂ ਮੱਥਾ ਟੇਕਣ ਲਈ ਮੰਦਰ ਜਾ ਰਿਹਾ ਸੀ ਅਤੇ ਲੋਕਾਂ ਨੇ ਮੈਨੂੰ ਚੋਰ ਦੇ ਭੁਲੇਖੇ ਫ਼ੜ ਕੇ ਰਾਜੇ ਦੇ ਸਿਪਾਹੀਆਂ ਦੇ ਹਵਾਲੇ ਕਰ ਦਿੱਤਾ..! ਤੇ ਹੁਣ ਕ੍ਰਿਪਾ ਕਰੋ ਮੇਰੀ ਮਾਤਾ, ਮੈਂ ਤੁਹਾਨੂੰ ਦਿਲ ਦਾ ਸੱਚ ਦੱਸ ਦਿੱਤਾ..! ਹੁਣ ਮੇਰਾ ਛੁਟਕਾਰਾ ਕਰਾਓ..! ਮੋਮੋਠੱਗਣੀਂ ਨੇ ਸੋਚਿਆ ਕਿ ਮੁੰਡਾ ਬਿਲਕੁਲ ਨਿਰਦੋਸ਼ ਹੈ, ਇਸ ਦੀ ਬੰਦ-ਖ਼ਲਾਸੀ ਕਰਵਾਈ ਜਾਵੇ..! ਉਸ ਨੇ ਜਾ ਕੇ ਰਾਜੇ ਨੂੰ ਸ਼ਿਫ਼ਾਰਸ਼ ਕਰ ਦਿੱਤੀ ਕਿ ਰਾਜਾ ਜੀ..! ਇਹ ਮੁੰਡਾ ਸਾਧੂ ਮੁੰਡਾ ਹੈ ਅਤੇ ਲੋਕਾਂ ਨੇ ਇਸ ਨੂੰ ਮੰਦਰ ਜਾਂਦੇ ਨੂੰ ਚੋਰ ਦੇ ਭੁਲੇਖੇ ਫੜ ਕੇ ਆਪ ਦੇ ਸਿਪਾਹੀਆਂ ਦੇ ਹਵਾਲੇ ਕਰ ਦਿੱਤਾ, ਇਸ ਨੂੰ ਬਖ਼ਸ਼ੋ ਅਤੇ ਅਸਲ ਚੋਰ ਦੀ ਤਲਾਸ਼ ਕਰੋ..! ਤੇ ਰਾਜੇ

ਨੇ ਚੋਰ ਮੁੰਡੇ ਦੇ ਰੱਸੇ ਲਾਹ ਦਿੱਤੇ ਤੇ ਉਹ ਬਰੀ ਹੋ ਕੇ ਘਰ ਆ ਗਿਆ..!" ਕਾਮਰੇਡ ਨੇ ਇਕ ਲੰਬੀ ਕਥਾ ਸੁਣਾ ਦਿੱਤੀ।

-"ਪਰ ਇਹਦਾ ਕਹਿਣ ਦਾ ਮਤਲਬ ਕੀ ਹੋਇਆ ਕਾਮਰੇਡ..?"

-"ਕਹਿਣ ਦਾ ਮਤਲਬ ਇਹ ਹੋਇਆ ਕਿ ਚੋਰ ਮੁੰਡਾ ਮੰਦਰ ਵਿਚੋਂ ਕਥਾ ਦੀ ਇਕ ਨਿੱਕੀ ਜਿਹੀ ਪੰਗਤੀ ਸੁਣ ਕੇ ਬਰੀ ਹੋ ਗਿਆ..! ਪਰ ਆਪਣੇ ਧਰਮੀਂ ਬੰਦੇ ਨਿੱਤ ਸ਼ਾਂਤੀ ਤੇ ਬਰਾਬਰਤਾ ਦਾ ਉਪਦੇਸ਼ ਸੁਣਦੇ, ਕਰਦੇ, ਆਪਸ 'ਚ ਵੀ 'ਕੱਠੇ ਹੋ ਕੇ ਨਹੀਂ ਬੈਠ ਸਕਦੇ..! ਹਰ ਮੋੜ 'ਤੇ ਇਕ ਦੂਜੇ ਨੂੰ ਠਿੱਬੀ..! ਹਰ ਰੋਜ਼ ਇਕ ਦੂਜੇ ਨਾਲ਼ ਪੱਗੋਲੱਥੀ, ਕੀ ਨਿੱਤ ਦੇ ਉਪਦੇਸ਼ ਦਾ ਅਸਰ ਹੈ ਆਪਣੇ ਬੰਦਿਆਂ 'ਤੇ..?"

-"ਤੁਸੀਂ ਗੱਲ ਹੋਰ ਈ ਵਾਹਣੀਂ ਪਾ ਕੇ ਬੈਠ ਗਏ..? ਮੇਰੀ ਗੱਲ ਦਾ ਕਿਸੇ ਨੇ ਉੱਤਾ ਈ ਨ੍ਹੀ ਵਾਚਿਆ..!" ਭਾਨ ਸਿੰਘ ਪਿੱਟਣ ਵਾਲ਼ਾ ਹੋ ਗਿਆ।

-"ਭਾਨ ਸਿਆਂ..! ਤੂੰ ਇਉਂ ਕਰ..! ਮੁੰਡੇ ਨੂੰ ਇਕ ਅੱਧਾ ਦਿਨ ਮੇਰੇ ਕੋਲ਼ੇ ਛੱਡ..!" ਕਾਮਰੇਡ ਨੇ ਕਿਹਾ।

-"ਇਹ ਸੁੰਘਾਊ ਉਹਨੂੰ ਮੋਨੀਕਾ ਦੀਆਂ ਕੱਛਾਂ..!" ਵਰੋਲ਼ਾ ਬੋਲਿਆ।

-"ਮੋਨੀਕਾ..? ਮੋਨੀਕਾ ਦੀ ਢੋਲਕੀ ਤਾਂ ਹੁਣ ਕਾਮਰੇਡ ਆਪ ਈ ਕੁੱਟਣ ਲੱਗ ਪਿਐ..! ਉਹਨੂੰ ਨ੍ਹੀ ਕਿਸੇ ਦੇ ਨੇੜੇ ਹੋਣ ਦਿੰਦਾ ਹੁਣ..! ਉਹਦੇ ਤਾਲ ਤਾਂ ਹੁਣ ਕਾਮਰੇਡ ਆਪ ਈ ਕੱਢਦੈ...!" ਸ਼ਰਮੇਂ ਨੇ ਆਖਿਆ।

-"ਢੋਲਕੀ ਸੁਰ ਵੀ ਤਾਂ ਕਿਸੇ ਕਿਸੇ ਤੋਂ ਈ ਹੁੰਦੀ ਐ..! ਢੋਲਕੀ ਦੇ ਤਾਲ ਕੱਢਣੇਂ ਕੋਈ ਸੌਖੇ ਨਹੀਂ ਹੁੰਦੇ..!" ਸੂਬੇਦਾਰ ਨੇ ਸ਼ਰਮੇਂ ਦੀ ਗੱਲ ਦੀ ਕਾਟ ਕੀਤੀ।

-"ਕਾਮਰੇਡ ਵੀ ਬੱਸਾਂ 'ਚ ਰੁਪਈਏ ਦੀ ਸ਼ੀਸ਼ੀ ਵੇਚਣ ਆਲ਼ਿਆਂ ਵਾਂਗੂੰ ਸੌ ਰੋਗਾਂ ਦੀ ਦੁਆਈ 'ਕੱਲਾ ਈ ਐ..!"

-"ਮੇਰਾ ਤਾਂ ਆਹ ਕੰਮ ਕੱਢ ਦੇਹ ਕਾਮਰੇਡਾ..! ਤੇਰੇ ਮੈਂ ਪੈਰ ਧੋ ਧੋ ਕੇ ਪੀਊਂ..!" ਭਾਨ ਸਿੰਘ ਨੇ ਕਿਹਾ।

-"ਚਿੰਤਾ ਮੁਕਤ ਹੋ ਜਾਓ ਸੋਹਣਿਓਂ..! ਚਿੰਤਾ ਮੁਕਤ..! ਅਸੀਂ ਸਾਰੀ ਉਮਰ ਫ਼ਿਲਾਸਫ਼ੀ ਈ ਕੀਤੀ ਐ - ਜ਼ਿੰਦਗੀ ਵਿਚੋਂ ਹੋਰ ਕੁਛ ਨਹੀਂ ਖੱਟਿਆ..! ਬਾਕੀ ਰਹੀ ਮੋਨੀਕਾ ਦੀ ਗੱਲ..! ਜੇ ਕੋਈ ਮੋਨੀਕਾ ਨਾਲ਼ ਸ਼ਾਦੀ ਕਰਨ ਲਈ ਤਿਆਰ ਹੋਵੇ - ਮੋਨੀਕਾ ਨੂੰ ਮੰਨਾਉਣਾਂ ਮੇਰਾ ਕੰਮ ਐਂ..!" ਕਾਮਰੇਡ ਨੇ ਸੱਚ ਸੁਣਾਇਆ ਤਾਂ ਸਾਰਿਆਂ ਦੇ ਮੂੰਹ ਬੰਦ ਹੋ ਗਏ।

-"ਇਹ ਕੁਰਬਾਨੀ ਵੀ ਕੋਈ ਕੋਈ ਕਰ ਸਕਦੈ ਕਾਮਰੇਡ ਜੀ..!"

-"ਵੇਸਵਾ ਨੂੰ ਪਤਨੀ ਸਵੀਕਾਰ ਕਰਨਾ ਕਿਸੇ ਦਿਲ ਜਿਗਰੇ ਵਾਲ਼ੇ ਬੰਦੇ ਦਾ ਈ ਕੰਮ ਐਂ..!"

-"ਵੇਸਵਾ ਉਹ ਹੁੰਦੀ ਐ - ਜੋ ਅੱਯਾਸ਼ੀ ਵਾਸਤੇ ਧੰਦਾ ਕਰੇ..! ਖ਼ਰੂਦੀ ਕੁੱਤੇ ਦੇ ਵੱਢੇ ਨੂੰ ਬਿਨਾਂ ਗੱਲੋਂ ਹਲਕਾਅ ਦਾ ਦੋਸ਼ ਲਾ ਕੇ ਗੋਲ਼ੀ ਮਾਰਨ ਵਾਲ਼ਾ ਕੁੱਤੇ ਤੋਂ ਵੀ ਵੱਧ ਘਾਤਕ ਅਤੇ ਡਰਪੋਕ ਹੁੰਦੈ..!" ਕਾਮਰੇਡ ਨੇ ਅਗਲੀ ਗੱਲ ਆਖੀ।

-"ਨਹੀਂ ਬਈ..! ਗੱਲ ਸਹੀ ਐ..! ਮੋਨੀਕਾ ਨਾਲ਼ ਨੇੜਤਾ ਕਰਕੇ ਕਾਮਰੇਡ ਨੇ ਕਾਮਰੇਡੀ ਦੀ ਲਾਜ ਰੱਖੀ ਐ..!"

ਦੇਰ ਰਾਤ ਗਈ ਸਾਰੇ ਵਿਦਾਅ ਹੋ ਗਏ।

ਭਾਨ ਸਿੰਘ, ਕਾਮਰੇਡ ਅਤੇ ਲਾਲ ਸਿੰਘ ਹੀ ਰਹਿ ਗਏ ਸਨ।

-"ਕਾਮਰੇਡਾ..! ਹੋਰ ਤਾਂ ਮੈਂ ਤੈਨੂੰ ਕੁਛ ਕਹਿੰਦਾ ਨਹੀਂ..! ਆਪਣੇ ਆਲ਼ੇ ਜੁਆਕ ਨੂੰ ਕਿਸੇ ਕੁੜੀ ਚਿੜੀ ਦਾ ਲਾਲਚ ਪਾ..!" ਭਾਨ ਸਿੰਘ ਨੇ ਕਿਹਾ।

-"ਭਾਨ ਸਿੰਘ ਜੀ..! ਤੁਹਾਡੀ ਖ਼ੁਸ਼ੀ ਖਾਤਰ ਮੈਨੂੰ ਚਾਹੇ ਮੋਨੀਕਾ ਨੂੰ ਵੀ ਉਹਦੇ ਨਾਲ਼ ਕਿਉਂ ਨਾ ਪਾਉਣਾ ਪਵੇ..! ਤੁਹਾਨੂੰ ਇਕ ਵਾਰ ਆਖ ਦਿੱਤਾ ਕਿ ਮੁੰਡੇ ਨੂੰ ਇਕ ਅੱਧਾ ਦਿਨ ਮੇਰੇ ਕੋਲ਼ ਛੱਡੋ..! ਬਾਕੀ ਚਿੰਤਾ ਮੇਰੀ ਐ..!" ਕਾਮਰੇਡ ਨੇ ਭੌਣ ਤੋਂ ਲਾਹ ਦਿੱਤੀ।

ਭਾਨ ਸਿੰਘ ਅਤੇ ਲਾਲ ਸਿੰਘ ਖ਼ੁਸ਼ ਮਿਜ਼ਾਜ਼ ਹੋ ਕੇ ਚਲੇ ਗਏ।

ਭਾਨ ਸਿੰਘ ਨੂੰ ਕਾਮਰੇਡ ਦੀ ਸਪੀਚ 'ਤੇ ਇਤਬਾਰ ਸੀ ਕਿ ਮੁੰਡੇ ਨੂੰ ਸਹੀ ਰਾਹ 'ਤੇ ਲੈ ਆਵੇਗਾ!

## ਕਿਸ਼ਤ 30

ਤੀਜੇ ਦਿਨ ਭਾਨ ਸਿੰਘ ਆਪਣੇ ਮੁੰਡੇ ਨੂੰ ਲੈ ਕੇ ਕਾਮਰੇਡ ਕੋਲ਼ ਆ ਗਿਆ।

ਅੱਜ ਉਹ ਦੋਨੋਂ ਪਿਉ ਪੁੱਤ ਹੀ ਸਨ। ਕੋਈ ਹੋਰ ਨਾਲ਼ ਨਹੀਂ ਸੀ!

ਕਾਮਰੇਡ ਨੇ ਭਾਨ ਸਿੰਘ ਅਤੇ ਉਸ ਦੇ ਮੁੰਡੇ ਦਾ ਸਤਿਕਾਰ ਕੀਤਾ।

-''ਕੀ ਨਾਂਮ ਐਂ ਆਪਣਾ ਹੈਂਡਸਮ ਯੰਗਮੈਨ...?'' ਕਾਮਰੇਡ ਨੇ ਭਾਨ ਸਿੰਘ ਦੇ ਮੁੰਡੇ ਨੂੰ ਪੁੱਛਿਆ।

-''ਨਾਂ ਤਾਂ ਇਹਦਾ ਨਵਨੀਤ ਰੱਖਿਆ ਸੀ - ਪਰ ਸਕੂਲਾਂ ਕਾਲਜਾਂ ਵਿਚ ਇਹਨੂੰ ਨਵੀ ਆਖਦੇ ਐ..!''

-''ਵੈੱਲ..! ਨਵੀ, ਪੰਜਾਬੀ ਬੋਲਦੈਂ ਬਈ..?''

-''ਪੰਜਾਬੀ ਦੀ ਤਾਂ ਇਹ ਕੱਢ ਦਿੰਦੈ ਧੁੱਕੀ...!'' ਭਾਨ ਸਿੰਘ ਨੇ ਹੁੱਬ ਕੇ ਕਿਹਾ।

-''ਆਹੀ ਤਾਂ ਸਾਡੀ ਵਿਰਾਸਤ ਐ - ਜਿਹੜੀ ਅਸੀਂ ਪੱਲੇ ਸੰਭਾਲ਼ੀ ਰੱਖੀ ਐ - ਹੋਰ ਸਾਡੇ ਕੋਲ਼ ਬਚਿਆ ਈ ਕੀ ਐ ਭਾਨ ਸਿਆਂ..? ਨਹੀਂ ਤਾਂ ਐਥੋਂ ਦੀ ਜੰਮਪਲ ਪੀੜ੍ਹੀ ਤਾਂ ਪੰਜਾਬੀ ਨਾਲ਼ ਛਿੱਤਰੋ ਛਿੱਤਰੀ ਹੋਣ ਤੋਂ ਵੀ ਸੰਕੋਚ ਨ੍ਹੀ ਕਰਦੀ ਤੇ ਮਾਂ ਮੈਨੂੰ ਚਾਹ ਲਿਆਦੇ ਦੀ ਥਾਂ ਮੰਮ ਮੈਂ ਟੀ ਮੰਗਦਾਂ ਈ ਦੱਸਦੇ ਐ..!''

-''ਕੋਈ ਸ਼ੱਕ ਨਹੀਂ...! ਵਿਚਾਰੀ ਪੰਜਾਬੀ ਈ ਐ ਜਿਹੜੀ ਅਜੇ ਤੱਕ ਬੇਸ਼ਰਮ ਹੋਈ ਸਾਡੇ ਨਾਲ਼ ਤੁਰੀ ਆਉਂਦੀ ਐ, ਰੂਹ ਪੱਖੋਂ ਤਾਂ ਅਸੀਂ ਨੰਗ ਐਂ ਕਾਮਰੇਡਾ..!'' ਭਾਨ ਸਿੰਘ ਮਨੋਂ ਫਿੱਕਾ ਜਿਹਾ ਪੈ ਗਿਆ।

-''ਭਾਨ ਸਿੰਘ..! ਤੁਸੀਂ ਜਾ ਕੇ ਪੱਬ ਵਿਚ ਲਹਿਰ ਲਾਓ ਤੇ ਮੈਨੂੰ ਨਵੀ ਨਾਲ਼ ਲਹਿਰ ਲਾਉਣ ਦਿਓ..! ਜੇ ਪੱਬ ਜਾਣ ਨੂੰ ਨਹੀਂ ਜੀਅ ਕਰਦਾ ਤਾਂ ਉਪਰ ਮੋਨੀਕਾ ਬੈਠੀ ਐ - ਉਹਦੇ ਨਾਲ਼ ਗੱਪ ਸ਼ੱਪ ਕਰ ਲਓ..!'' ਕਾਮਰੇਡ ਨੇ ਉਸ ਨੂੰ ਕਈ ਰਸਤੇ ਦਿਖਾਏ।

-''ਨਹੀਂ, ਮੈਂ ਪੱਬ ਵਿਚ ਈ ਚਲਾ ਜਾਨੈਂ..!''

-''ਜਦੋਂ ਅਸੀਂ ਗੱਲ ਬਾਤ ਤੋਂ ਵਿਹਲੇ ਹੋ ਗਏ - ਤੁਹਾਨੂੰ ਬੁਲਾ ਲਿਆਵਾਂਗੇ..!''

-''ਨਹੀਂ ਮੈਨੂੰ ਨਾ ਬੁਲਾਇਓ..! ਤੁਸੀਂ ਪੱਬ 'ਚ ਈ ਆ ਜਾਇਓ..!''

ਭਾਨ ਸਿੰਘ ਚਲਾ ਗਿਆ।

ਮੋਨੀਕਾ ਆ ਕੇ ਉਹਨਾਂ ਵਾਸਤੇ ਚਾਹ ਰੱਖ ਗਈ।

-''ਮੋਨੀਕਾ..! ਅਸੀਂ ਇਕ ਦੋ ਸੀਕਰੇਟ ਗੱਲਾਂ ਕਰਨੀਐਂ - ਪਲੀਜ਼ ਸਾਨੂੰ ਡਿਸਟਰਬ ਨਾ ਕਰੀਂ..!''

-''ਓ.ਕੇ..! ਡੋਂਟ ਵਰੀ..!''

-''ਔਰ ਹਾਂ...!'' ਆਖ ਕੇ ਕਾਮਰੇਡ ਉਸ ਦੇ ਮਗਰ ਰਸੋਈ ਵਿਚ ਚਲਾ ਗਿਆ।

-''ਅੱਜ ਸ਼ਾਇਦ ਤੇਰੀ ਲੋੜ ਪਵੇ..! ਕਿਸੇ ਦੀ ਜ਼ਿੰਦਗੀ ਨੂੰ ਸਿੱਧੇ ਟਰੈਕ 'ਤੇ ਲਿਆਉਣ ਲਈ ਸੁਹਿਰਦ ਇਨਸਾਨ ਹਮੇਸ਼ਾ ਹੀ ਕੋਈ ਨਾ ਕੋਈ ਕੁਰਬਾਨੀ ਕਰਦੇ ਆਏ ਹਨ - ਤੇ ਹੋ ਸਕਦੈ ਅੱਜ ਤੇਰੀ ਕਿਸੇ ਮੱਦਦ ਦੀ ਲੋੜ ਪਵੇ - ਸੋ ਪ੍ਰਿਪੇਅਰ ਯੂਅਰਸੈੱਲਫ਼ ਡਾਰਲਿੰਗ..!''

-''ਕੋਈ ਚਿੰਤਾ ਨਾ ਕਰੋ..!'' ਆਖ ਕੇ ਮੋਨੀਕਾ ਨੇ ਕਾਮਰੇਡ ਦੀ ਚਿੰਤਾ ਦਾ ਹੱਲ ਕਰ ਦਿੱਤਾ ਅਤੇ ਉਪਰ ਚਲੀ ਗਈ।

ਕਾਮਰੇਡ ਨਵੀ ਕੋਲ਼ ਆ ਕੇ ਬੜੀ ਸ਼ਾਂਤੀ ਅਤੇ ਧਹੱਮਲ ਨਾਲ਼ ਬੈਠ ਗਿਆ।

-''ਕਾਲਜ ਦੀ ਪੜ੍ਹਾਈ ਪੂਰੀ ਕਰ ਲਈ ਪੁੱਤਰਾ..?''

-''ਹਾਂ ਜੀ ਅੰਕਲ ਜੀ..!''

-''ਤੇਰੇ ਅਗਲੇ ਇਰਾਦੇ ਬਾਰੇ ਤਾਂ ਮੈਂ ਤੈਨੂੰ ਅਜੇ ਨਹੀਂ ਪੁੱਛਣਾਂ..! ਕਿਉਂਕਿ ਸਭ ਤੋਂ ਪਹਿਲਾਂ ਤੁਹਾਨੂੰ ਆਪਣੀ ਜ਼ਿੰਦਗੀ ਦੀ ਸੇਧ ਬਣਾਉਣੀ ਪੈਂਦੀ ਹੈ! ਜਦ ਪਾਇਲਟ ਜਹਾਜ ਉਡਾਉਣ ਲੱਗਦੈ - ਤਾਂ ਸਭ ਤੋਂ ਪਹਿਲਾਂ ਜਹਾਜ ਦਾ ਤੇਲ ਅਤੇ ਇੰਜਣ ਬਗੈਰਾ ਚੈੱਕ ਕਰਦੈ..! ਰੱਨ-ਵੇ ਵੱਲ ਜਾਂ ਮਿਲਣ ਵਾਲ਼ੀ ਕਲੀਅਰੈਂਸ ਵੱਲ ਤਾਂ ਬਾਅਦ ਵਿਚ ਧਿਆਨ ਮਾਰਦੈ..! ਕਿ ਨਹੀਂ..?''

-''ਹਾਂ ਜੀ..!''

-''ਜੇ ਮੇਰੀ ਪੰਜਾਬੀ ਦੀ ਕਿਸੇ ਗੱਲ ਦੀ ਸਮਝ ਨਾ ਆਵੇ ਤਾਂ ਮੈਨੂੰ ਦੱਸ ਦੇਵੀਂ..! ਰੋਲ਼ ਘਚੋਲ਼ੇ ਵਿਚ ਨਾ ਪਿਆ ਰਹੀਂ..!''

ਨਵੀ ਨੇ ਸਿਰ ਹਿਲਾ ਕੇ ਸਹਿਮਤੀ ਦਿੱਤੀ।

ਵੈਸੇ ਵੀ ਕਾਮਰੇਡ ਦੇ ਸ਼ਾਂਤ ਅਤੇ ਸੰਜੀਦਾ ਵਰਤਾਓ ਨੇ ਉਸ ਦਾ ਦਿਲ ਥਾਂਵੇਂ ਕਰ ਦਿੱਤਾ ਸੀ।

ਉਹ ਭਾਨ ਸਿੰਘ ਵਾਂਗ 'ਵੱਢੂੰ-ਖਾਊਂ' ਨਹੀਂ ਕਰਦਾ ਸੀ ਅਤੇ ਨਾ ਹੀ ਝੱਜੂ ਪਾਉਂਦਾ ਸੀ।

-"ਚਾਹ ਲੈ ਨਵੀ..!"

-"ਆਪਾਂ ਹਿੰਦੋਸਤਾਨੀ, ਖ਼ਾਸ ਤੌਰ 'ਤੇ ਪੰਜਾਬੀ ਭੇਡ ਚਾਲ ਦੇ ਬਹੁਤੇ ਸ਼ੌਕੀਨ ਆਂ..!" ਕਾਮਰੇਡ ਨੇ ਗੱਲ ਸ਼ੁਰੂ ਕੀਤੀ ਤਾਂ ਨਵੀ ਨੇ ਆਪਣੀਆਂ ਚੁੱਪ ਅੱਖਾਂ ਉਪਰ ਚੁੱਕੀਆਂ।

-"ਤੂੰ ਬਾਹਵਾ ਉਮਰ ਦਾ ਹੋ ਕੇ ਪੰਜਾਬ ਤੋਂ ਇੱਥੇ ਆਇਐਂ ਨਵੀ - ਪੰਜਾਬੀ ਦੇ ਗੀਤ ਸੁਣੇਂ ਐਂ..?"

-"ਸੁਣੇਂ ਐਂ ਜੀ..!"

-"ਪੰਜਾਬੀ ਕੀ ਸੁਣਦੇ ਐ..? ਸੁੱਚੇ ਸੂਰਮੇਂ ਦੇ ਗੁਣ..! ਦੁੱਲੇ ਭੱਟੀ ਦੇ ਗੁਣ..! ਜਿਉਣੇ ਮੌੜ ਦੇ ਗੁਣ..! ਸੱਸੀ ਦਾ ਰੇਤ ਵਿਚ ਸੜ ਜਾਣਾ..! ਮਿਰਜ਼ੇ ਦਾ ਸਾਹਿਬਾਂ ਨੂੰ ਉਧਾਲ਼ ਕੇ ਲੈ ਜਾਣਾ..! ਰਾਂਝੇ ਦਾ ਮੱਝਾਂ ਚਾਰੀ ਜਾਣਾ ਤੇ ਬੇਲੇ ਵਿਚ ਬੰਸਰੀ ਵਜਾਈ ਜਾਣਾ..! ਕੰਨ ਪੜਵਾ ਲੈਣੈਂ..! ਜੋਗੀ ਬਣ ਜਾਣਾ..! ਕੀ ਕੀਤਾ ਸੀ ਸੁੱਚੇ ਸੂਰਮੇਂ ਨੇ...? ਵਿਭਚਾਰ ਭਰਜਾਈ ਦਾ ਕਤਲ ਈ ਕੀਤਾ ਸੀ ਨ੍ਹਾਂ..? ਤੇ ਅੱਜ ਪੰਜਾਬ ਵਿਚ ਮੈਨੂੰ ਉਮੀਦ ਐ ਬਈ ਸੈਂਕੜੇ ਐਹੋ ਜੇ ਹੋਣਗੇ, ਜਿੰਨ੍ਹਾਂ ਨੇ ਆਬਦੀ ਵਿਭਚਾਰੀ ਧੀ ਮਾਰੀ ਹੋਊ ਜਾਂ ਭੈਣ ਮਾਰੀ ਹੋਊ...! ਪਰ ਉਹਨਾਂ ਨੂੰ ਕੋਈ ਸੂਰਮਾਂ ਨਹੀਂ ਕਹਿੰਦਾ, ਕਿਉਂ..? ਕਿਉਂਕਿ ਜ਼ਮਾਨਾ ਬਦਲ ਗਿਐ...! ਦੁੱਲਾ ਭੱਟੀ ਲੋੜ ਪੈਣ 'ਤੇ ਚਾਦਰਾ ਤਾਣ ਕੇ ਨਾਨਕੀਂ ਪਿਆ ਰਿਹਾ..! ਉਥੇ ਲੜਿਆ ਕੌਣ..? ਉਸ ਦਾ ਛੋਟਾ ਭਰਾ ਮਿਹਰੂ ਪੋਸਤੀ..! ਜੀਹਨੂੰ ਵਿਚਾਰੇ ਨੂੰ ਨਲਾਇਕ ਸਮਝ ਕੇ, ਅਮਲੀ-ਭੰਗੀ ਸਮਝ ਕੇ ਮਾਂ ਪੀਣ ਨੂੰ ਦੁੱਧ ਨ੍ਹੀ ਸੀ ਦਿੰਦੀ ਹੁੰਦੀ..! ਜਿਉਣੇਂ ਮੌੜ ਨੇ ਕੀ ਕੀਤਾ..? ਡਾਕੇ ਈ ਮਾਰੇ..? ਅੱਜ ਕਿੰਨੇ ਡਕੈਤ ਪੰਜਾਬ ਦੀਆਂ ਬੈਂਕਾਂ ਲੁੱਟੀ ਫ਼ਿਰਦੇ ਐ..? ਉਹਨਾਂ ਦੇ ਗੁਣ ਕੋਈ ਨਹੀਂ ਗਾਉਂਦਾ, ਕਿਉਂ..? ਕਿਉਂਕਿ ਸਮਾਂ ਬਦਲ ਗਿਐ ਨਵੀ..! ਸੱਸੀ ਦਾ ਥਲਾਂ ਵਿਚ ਸੜ ਕੇ ਮਰ ਜਾਣਾ ਤਾਂ ਲੋਕ ਗੀਤ ਕਹਿ ਕੇ ਪੁਕਾਰਿਆ ਜਾਂਦੈ, ਪਰ ਪੰਜਵੇਂ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਆਪਣੇ ਸਿਧਾਂਤ ਕਰਕੇ ਤੱਤੀ ਤਵੀ 'ਤੇ ਬੈਠਣਾ ਲੋਕਾਂ ਦੇ ਮੂੰਹ 'ਤੇ ਕਿਉਂ ਨਹੀਂ ਚੜ੍ਹਿਆ..? ਨੌਂਵੇਂ ਪਾਤਿਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਨੇ ਦਿੱਲੀ ਦੇ ਚਾਂਦਨੀਂ ਚੌਂਕ ਵਿਚ ਨੰਗੇ ਧੜ ਸ਼ਹੀਦੀ ਦਿੱਤੀ..! ਇਤਿਹਾਸ ਵਿਚ ਪਹਿਲਾ ਮੌਕਾ ਹੈ ਕਿ ਸ਼ਹੀਦੀ ਦੇਣ ਵਾਲ਼ਾ ਗੁਰੂ, ਕਾਤਲ ਮੁਗਲ ਹਾਕਮ ਕੋਲ਼ ਆਪ ਚੱਲ ਕੇ ਦਿੱਲੀ ਗਿਆ..! ਦਸਵੇਂ ਪਾਤਿਸ਼ਾਹ ਨੇ ਕੌਮ ਅਤੇ ਖ਼ਾਲਸੇ ਲਈ ਸਾਰਾ ਸਰਬੰਸ ਵਾਰ ਦਿੱਤਾ, ਪ੍ਰਿਥਮ ਭਗੌਤੀ ਸਿਮਰ ਕੈ ਵੈਰੀ ਦੇ ਆਹੂ ਲਾਹੇ ਅਤੇ ਧਰਮ ਕੌਮ ਦੀ ਰੱਖਿਆ ਕੀਤੀ..! ਪਰ ਦੁਨੀਆਂ ਮਿਰਜ਼ੇ ਨੂੰ ਵੱਧ ਸੁਣਦੀ ਐ, ਪਰ ਦਸਵੇਂ ਪਾਤਿਸ਼ਾਹ ਦਾ ਗੁਣ ਕੋਈ ਟਾਂਵਾਂ ਟਾਂਵਾਂ ਈ ਗਾਉਂਦੈ..! ਇਹ ਅਜੋਕੇ ਮਾਨੁੱਖ ਦੀ ਬੇਪ੍ਰਵਾਹ ਅਤੇ ਨਾਸ਼ੁਕਰੀ ਪ੍ਰਵਿਰਤੀ ਐ..! ਸ਼ਹੀਦ ਭਗਤ ਸਿੰਘ, ਸਾਥੀ ਰਾਜਗੁਰੂ ਅਤੇ ਸੁਖਦੇਵ ਦੀ ਆਪਣੇ ਲੋਕਾਂ ਖਾਤਰ, ਦੇਸ਼ ਖਾਤਰ, ਅਜ਼ਾਦੀ ਖਾਤਰ ਕਿੱਡੀ ਸ਼ਹੀਦੀ ਸੀ...? ਕਿੰਨੇ ਕੁ ਲੋਕ ਨੇ ਜੋ ਅਦਬ ਤੌਰ 'ਤੇ

ਸ਼ਹੀਦ ਭਗਤ ਸਿੰਘ ਹੋਰਾਂ ਨੂੰ ਸਿਜ਼ਦਾ ਕਰਦੇ ਐ..? ਕੀ ਕੁਰਬਾਨੀ ਸੀ ਮਿਰਜ਼ੇ ਦੀ...? ਕਿਸੇ ਦੀ ਕੁੜੀ ਈ ਕੱਢ ਕੇ ਲੈ ਗਿਆ ਸੀ ਨ੍ਹਾਂ..? ਤੇ ਉਹ ਵੀ ਅਗਲੀ ਦੇ ਵਿਆਹ ਵਾਲ਼ੇ ਦਿਨ..! ਜਦੋਂ ਜੰਨ ਅਗਲੇ ਦੇ ਘਰੇ ਬੈਠੀ ਸੀ..? ਮਿਰਜ਼ਾ ਮਾਰਿਆ ਗਿਆ ਜੰਡ ਥੱਲੇ ਤੇ ਲੋਕਾਂ ਨੇ ਕੱਦੂ 'ਚ ਡੰਡੇ ਫ਼ਸਾ ਲਏ ਅਤੇ ਲੱਗ ਪਏ ਉਸ ਦੇ ਗੁਣ ਗਾਇਨ ਕਰਨ..! ਇਕ ਵਾਰੀ ਮੈਨੂੰ ਯਾਦ ਐ ਕਿ ਕਿਤੇ ਕੋਈ ਗਵੱਈਆ ਲੱਗਿਆ ਹੋਇਆ ਤੇ ਗੀਤ ਗਾਈ ਜਾਵੇ, ਧੀ ਤਾਂ ਤੇਰੀ ਜੱਟਾ ਤੁਰਜੂ ਨਾਲ਼ ਮਲੰਗਾਂ ਦੇ - ਰੁਲ਼ਜੂ ਪਿਉ ਦਾਦੇ ਦੀ ਮਿੱਟੀ ਵਿਚ ਸਰਦਾਰੀ..! ਤੇ ਇਕ ਬੰਦਾ ਉਠਿਆ ਤੇ ਉਹਨੇ ਗਵੱਈਏ ਨੂੰ 'ਵਾਹ ਜੀ ਵਾਹ' ਕਹਿ ਕੇ ਸੌ ਰੁਪਈਆ ਇਨਾਮ ਦਿੱਤਾ..! ਇਕ ਜੱਟ ਉਠ ਕੇ ਇਨਾਮ ਦੇਣ ਵਾਲ਼ੇ ਨੂੰ ਕਹਿੰਦਾ, ਬਾਈ ਅਗਲੇ ਦੀ ਕੁੜੀ ਨਿਕਲ਼ਗੀ ਤੇ ਤੂੰ ਖ਼ੁਸ਼ੀ ਮਨਾ ਕੇ ਗਵੱਈਏ ਨੂੰ ਸੌ ਰੁਪਈਆ ਦੇਈ ਜਾਨੈਂ, ਜੇ ਭਲਾ ਕੱਲ੍ਹ ਨੂੰ ਤੇਰੀ ਕੁੜੀ ਨਿਕਲ਼ ਜਾਵੇ, ਤਾਂ ਤੂੰ ਕੀ ਕਰੇਂਗਾ..? ਫ਼ੇਰ ਤੈਨੂੰ ਪਤੈ ਬਈ ਐਹੋ ਜੇ ਮਾਹੌਲ 'ਚ ਲੜਾਈ ਈ ਹੋਣੀਂ ਐਂ..! ਆਪਾਂ ਮਿਰਜ਼ੇ ਦੀ ਗੱਲ ਕਰਦੇ ਸੀ ਕਿ ਅਗਲੇ ਦੀ ਕੁੜੀ ਕੱਢ ਕੇ ਲੈ ਗਿਆ ਸੀ..!"

-"ਹਾਂ ਜੀ..!"

-"ਤੇ ਅੱਜ ਕਿੰਨੇ ਸੂਰਮੇਂ ਲੋਕਾਂ ਦੀਆਂ ਕੁੜੀਆਂ ਉਧਾਲ਼ੀ ਫ਼ਿਰਦੇ ਐ - ਉਹਨਾਂ ਦੇ ਗੁਣ ਹੁਣ ਦੁਨੀਆਂ ਕਿਉਂ ਨਹੀਂ ਗਾਉਂਦੀ..? ਕਿਉਂਕਿ ਜ਼ਮਾਨਾ ਬਦਲ ਗਿਐ..! ਮੈਂ ਇਹ ਨਹੀਂ ਕਹਿੰਦਾ ਕਿ ਜ਼ਮਾਨੇਂ ਦੇ ਨਾਲ਼ ਨਾ ਤੁਰੋ..! ਪਰ ਤੁਸੀਂ ਜ਼ਮਾਨੇ ਦੇ ਨਾਲ਼ ਨਾਲ਼ ਹੋਰ ਵੀ ਦੇਖਣਾ ਤੇ ਵਿਚਾਰ ਕਰਨੀਂ ਹੈ ਕਿ ਕੁਦਰਤ ਨੇ ਸਾਡੇ ਪ੍ਰਤੀ ਕਾਨੂੰਨ ਕੀ ਬਣਾਏ ਨੇ..? ਜ਼ਿੰਦਗੀ ਦੇ ਅਰਥ ਅਤੇ ਉਸ ਦੇ ਸਿਧਾਂਤ ਕੀ ਨੇ..? ਹੜ੍ਹ ਆਇਆ ਤਾਂ ਸਮੁੰਦਰ ਦਾ ਡੱਡੂ ਖ਼ੂਹ ਵਿਚ ਜਾ ਡਿੱਗਿਆ..! ਤੇ ਖ਼ੂਹ ਵਾਲ਼ਾ ਡੱਡੂ ਉਸ ਨੂੰ ਪੁੱਛਦੈ ਬਈ ਬਾਈ ਸਿਆਂ, ਜਿੱਥੋਂ ਤੂੰ ਆਇਐਂ, ਉਥੇ ਪਾਣੀ ਕਿੰਨ੍ਹਾਂ ਕੁ ਸੀ..? ਤੇ ਸਮੁੰਦਰ ਵਾਲ਼ਾ ਡੱਡੂ ਕਹਿੰਦਾ ਬਈ ਉਥੇ ਤਾਂ ਪਾਣੀਂ ਬਹੁਤ ਸੀ..! ਤੇ ਖ਼ੂਹ ਵਾਲ਼ਾ ਡੱਡੂ ਉਸ ਦੇ ਸਾਹਮਣੇ ਗਿੱਠ ਕੁ ਦੀ ਛਾਲ਼ ਮਾਰ ਕੇ ਪੁੱਛਦੈ, ਐਨਾਂ ਕੁ ਹੋਣੈਂ..? ਸਮੁੰਦਰ ਵਾਲ਼ਾ ਡੱਡੂ ਕਹਿੰਦਾ, ਨਹੀਂ ਉਥੇ ਤਾਂ ਪਾਣੀ ਦੀ ਥਾਹ ਹੀ ਕੋਈ ਨ੍ਹੀ..! ਤੇ ਖ਼ੂਹ ਵਾਲ਼ੇ ਡੱਡੂ ਨੇ ਖ਼ੂਹ ਦੇ ਅੱਧ ਕੁ ਤੱਕ ਛਾਲ਼ ਮਾਰੀ ਤੇ ਫ਼ੇਰ ਪੁੱਛਦੈ, ਐਨਾਂ ਕੁ ਹੋਣੈਂ..? ਉਹ ਕਹਿੰਦਾ, ਨਹੀਂ ਬਾਈ ਐਦੂੰ ਵੀ ਬਹੁਤ ਜ਼ਿਆਦਾ ਸੀ! ਤੇ ਫ਼ੇਰ ਕੀ ਹੋਇਆ, ਖ਼ੂਹ ਵਾਲ਼ੇ ਡੱਡੂ ਨੇ ਖ਼ੂਹ ਦੇ ਇਕ ਪਾਸਿਓਂ ਦੂਜੇ ਪਾਸੇ ਛਾਲ਼ ਮਾਰੀ ਤੇ ਕਹਿੰਦਾ, ਐਨਾਂ ਕੁ ਈ ਹੋਊਗਾ..? ਤੇ ਸਮੁੰਦਰ ਵਾਲ਼ਾ ਫ਼ੇਰ ਕਹਿਣ ਲੱਗਿਆ, ਨਹੀਂ ਬਾਈ ਐਦੂੰ ਵੀ ਬਹੁਤ ਜ਼ਿਆਦਾ ਸੀ..! ਤੇ ਖ਼ੂਹ ਦਾ ਡੱਡੂ ਹਾਰ ਕੇ ਆਖਣ ਲੱਗਿਆ, ਕਮਲ਼ਿਆ..! ਕਾਹਨੂੰ ਕੁਫ਼ਰ ਤੋਲੀ ਜਾਨੈਂ..? ਐਦੂੰ ਬਾਹਲ਼ਾ ਤਾਂ ਕਿਤੇ ਪਾਣੀ ਈ ਹੈਨ੍ਹੀ..! ਕਿਉਂਕਿ ਖ਼ੂਹ ਦੇ ਡੱਡੂ ਦੀ ਸੋਚ ਤੇ ਤਜ਼ਰਬਾ ਈ ਐਨਾਂ ਕੁ ਈ ਸੀ ਤੇ ਸਮੁੰਦਰ ਦੇ ਡੱਡੂ ਦਾ ਜ਼ਿਆਦਾ...! ਹੁਣ ਤੂੰ ਈ ਮੈਨੂੰ ਦੱਸ ਨਵੀ..!"

-"ਪੁੱਛੋ ਜੀ..!"

-''ਤੂੰ ਹੁਣ ਚਾਹ ਪੀ ਰਿਹੈਂ..! ਪੀ ਰਿਹੈਂ ਨ੍ਹਾਂ..?''

-''ਹਾਂ ਜੀ..!''

-''ਚਾਹ ਤੂੰ ਮੂੰਹ ਰਾਹੀਂ ਕਿਉਂ ਪੀ ਰਿਹੈਂ..?''

-''ਕੀ ਜੀ...?'' ਮੁੰਡਾ ਕਾਮਰੇਡ ਦੇ ਬੇਹੂਦੇ ਜਿਹੇ ਸੁਆਲ ਨਾਲ਼ ਬੌਂਦਲ਼ ਗਿਆ।

-''ਤੂੰ ਚਾਹ ਮੂੰਹ ਰਾਹੀਂ ਕਿਉਂ ਪੀ ਰਿਹੈਂ, ਨੱਕ ਜਾਂ ਕੰਨ ਨਾਲ਼ ਕਿਉਂ ਨਹੀਂ ਪੀਂਦਾ..?''

-''ਕਿਉਂਕਿ ਮੂੰਹ ਬਣਿਆਂ ਈ ਖਾਣ ਪੀਣ ਲਈ ਐ ਜੀ..!''

-''ਤੇ ਨੱਕ ਤੇ ਕੰਨ ਕਾਹਦੇ ਵਾਸਤੇ ਐ...?''

-''ਨੱਕ ਸੁੰਘਣ ਵਾਸਤੇ ਤੇ ਕੰਨ ਸੁਣਨ ਵਾਸਤੇ..!''

-''ਕੀ ਇਹ ਕੁਦਰਤ ਦਾ ਕਾਨੂੰਨ ਹੈ ਕਿ ਨਹੀਂ..? ਭੁੱਲ ਭੁਲੇਖੇ ਵੀ ਕੋਈ ਬੱਚਾ ਜਾਂ ਜਾਨਵਰ ਦੁੱਧ ਨੱਕ ਜਾਂ ਮੂੰਹ ਰਾਹੀਂ ਨਹੀਂ ਚੁੰਘਦਾ - ਦੁੱਧ ਮੂੰਹ ਰਾਹੀਂ ਹੀ ਪੀਂਦੈ ਜਾਂ ਚੁੰਘਦੈ ..! ਹੈ ਕਿ ਨਹੀਂ..?''

-''ਬਿਲਕੁਲ ਜੀ..!''

-''ਤੇ ਓਹੀ ਗੱਲ ਸੈਕਸ ਦੀ ਹੈ..! ਕੁਦਰਤ ਨੇ ਔਰਤ ਅਤੇ ਆਦਮੀ ਦਾ ਸੁਮੇਲ ਬਣਾਇਐ..! ਨਾ ਕਿ ਬੰਦੇ ਦਾ ਮੇਲ ਬੰਦੇ ਨਾਲ਼..! ਜਾਂ ਔਰਤ ਦਾ ਮੇਲ ਔਰਤ ਨਾਲ਼..! ਮਾਨੁੱਖ ਨਾਲ਼ੋਂ ਤਾਂ ਜਾਨਵਰ ਹੀ ਚੰਗੇ ਨੇ..! ਦੇਖਿਐ ਕਦੇ ਝੋਟੇ ਨਾਲ਼ ਝੋਟੇ ਦਾ ਸੁਮੇਲ..? ਕੁੱਤੇ ਨਾਲ਼ ਕੁੱਤੇ ਦਾ..? ਜਾਂ ਸ਼ੇਰ ਨਾਲ਼ ਸ਼ੇਰ ਦਾ..? ਨਹੀਂ..! ਇਸ ਦਾ ਮਤਲਬ ਹੈ ਕਿ ਪਸ਼ੂ ਪੰਛੀ ਰੱਬ ਦੀ ਰਜ਼ਾ 'ਚ ਰਾਜ਼ੀ ਐ...! ਤੇ ਬੰਦਾ..? ਬੰਦਾ ਉਸ ਰੱਬ ਦਾ ਗੱਦਾਰ..! ਜਿਸ ਨੂੰ ਰੱਬ ਨੇ ਦਿਮਾਗ ਅਤੇ ਹੱਥ ਪੈਰ ਦਿੱਤੇ ਐ, ਉਹ ਉਸ ਦਾ ਧੰਨਵਾਦੀ ਹੋਣ ਦੀ ਵਜਾਏ ਭਗੌੜਾ ਤੇ ਬਗਾਵਤੀ ਹੈ..! ਕਦੇ ਕਿਸੇ ਪਸ਼ੂ ਨੇ ਸਕੂਟਰ ਨਹੀਂ ਚਲਾਇਆ, ਜਾਂ ਕਦੇ ਮੋਟਰਸਾਈਕਲ 'ਤੇ ਨਹੀਂ ਚੜ੍ਹਿਆ..! ਤੇ ਜਿਹੜੇ ਮਾਨੁੱਖ ਨੂੰ ਰੱਬ ਨੇ ਐਡਾ ਵੱਡਾ ਵਰਦਾਨ ਦਿੱਤਾ ਹੈ, ਜਿਸ ਵਰਦਾਨ ਆਸਰੇ ਮਾਨੁੱਖ ਚੰਦ 'ਤੇ ਟਪੂਸੀਆਂ ਮਾਰਦਾ ਫ਼ਿਰਦੈ, ਤੇ ਉਹ ਉਸ ਰੱਬ ਦੇ ਸ਼ੁਕਰਾਨੇ ਵਜੋਂ ਉਸ ਦਾ ਵੈਰੀ ਕਿਉਂ ਬਣਦਾ ਹੈ..? ਜੇ ਅਸੀਂ ਥੋੜ੍ਹਾ ਜਿੰਨਾਂ ਵੀ ਕੁਦਰਤ ਅਨੁਸਾਰ ਤੁਰਦੇ ਹਾਂ ਤਾਂ ਇਸ ਨੂੰ ਲੋਕ ਵੀ ਪ੍ਰਵਾਨ ਕਰਦੇ ਨੇ ਅਤੇ ਅਸੀਂ ਆਪ ਵੀ ਸੁਖੀ ਰਹਿੰਦੇ ਹਾਂ..! ਕੁਦਰਤ ਦਾ ਕਾਨੂੰਨ ਕੀ ਹੈ...? ਅਸਮਾਨ ਵਰ੍ਹਦਾ ਹੈ ਅਤੇ ਧਰਤੀ ਗ੍ਰਹਿਣ ਕਰਦੀ ਐ..! ਨੈਗੇਟਿਵ ਤੇ ਪੌਜ਼ੀਟਿਵ ਇਸੇ ਦਾ ਹੀ ਨਾਮ ਹਨ..! ਅਗਰ ਦੁਨੀਆਂ 'ਤੇ ਨੈਗੇਟਿਵ ਅਤੇ ਪੌਜ਼ੀਟਿਵ ਹਾਜ਼ਰ ਨਾ ਹੋਣ, ਦੁਨੀਆਂ ਝੱਟ 'ਚ ਫ਼ਨਾਂਹ ਹੋ ਜਾਵੇ..! ਇਕ ਪਾਸੜ ਸੋਚ ਜਾਂ ਕੁਦਰਤ ਦੇ ਖ਼ਿਲਾਫ਼ ਜਾਣ ਵਾਲ਼ਾ ਮਾਨੁੱਖ ਦੁਨੀਆਂਦਾਰੀ ਨਾਲ਼ੋਂ ਤਾਂ ਕੱਟਿਆ ਹੀ ਜਾਂਦੈ, ਮਾਨੁੱਖਤਾ ਵੱਲੋਂ ਤਾਂ ਦੁਰਕਾਰਿਆ ਹੀ ਜਾਂਦੈ, ਪ੍ਰਕਿਰਤੀ ਵੀ ਉਸ ਨੂੰ ਪ੍ਰਵਾਨ ਨਹੀਂ ਕਰਦੀ..! ਮੈਂ ਕਾਮਰੇਡ ਐਂ..! ਰੱਬ ਨੂੰ

ਨਹੀਂ ਮੰਨਦਾ..! ਕਿਸੇ ਧਰਮ ਨੂੰ ਨਹੀਂ ਮੰਨਦਾ..! ਪਰ ਕਿਸੇ ਸ਼ਕਤੀ ਨੂੰ ਜ਼ਰੂਰ ਮੰਨਦੈਂ, ਜੋ ਇਸ ਸੰਸਾਰ ਨੂੰ ਚਲਾ ਰਹੀ ਹੈ..! ਆਪਾਂ ਬਿਜਲੀ ਦਾ ਬੱਲਬ ਜਗਾਉਂਦੇ ਹਾਂ, ਸਾਨੂੰ ਪਤੈ ਕਿ ਇਹ ਬਿਜਲੀ ਆਸਰੇ ਬਲ਼ਦੈ..! ਪਰ ਬਿਜਲੀ ਸਾਨੂੰ ਦਿਸਦੀ ਨਹੀਂ..! ਪਰ ਸਾਨੂੰ ਪਤਾ ਹੈ ਕਿ ਬਿਜਲੀ ਹੈ ਅਤੇ ਇਸ ਦੇ ਨਾਲ਼ ਬੱਲਬ ਜਗ ਰਿਹੈ..! ਜਦ ਬਿਜਲੀ ਚਲੀ ਜਾਂਦੀ ਐ ਤਾਂ ਬੱਲਬ ਵੀ ਬੰਦ ਹੋ ਜਾਂਦੈ..! ਅਸੀਂ ਸਾਹ ਲੈਨੇ ਐਂ..! ਸਾਨੂੰ ਪਤੈ ਕਿ ਹਵਾ ਸਾਡੇ ਅੰਦਰ ਜਾ ਰਹੀ ਹੈ ਅਤੇ ਆ ਰਹੀ ਐ..! ਜੇ ਸਾਹ ਨਾ ਆਇਆ ਤਾਂ ਅਸੀਂ ਮਰ ਜਾਵਾਂਗੇ..! ਪਰ ਹਵਾ ਸਾਨੂੰ ਦਿਸਦੀ ਨਹੀਂ..! ਪਰ ਹਵਾ ਹੈ..! ਬਿਜਲੀ ਹੈ..! ਉਹੀ ਗੱਲ ਕੁਦਰਤ ਦੇ ਸਿਸਟਮ ਦੀ ਹੈ ਕਿ ਕੁਦਰਤ ਹੈ..! ਕੋਈ ਗ਼ੈਬੀ ਸ਼ਕਤੀ ਹੈ, ਜੋ ਸਾਰਾ ਸੰਸਾਰ ਚਲਾ ਰਹੀ ਹੈ..! ਇਸ ਤੋਂ ਅਸੀਂ ਮੁਨੱਕਰ ਨਹੀਂ ਹੋ ਸਕਦੇ..! ਇਹੀ ਗੱਲ ਦੁਨੀਆਂ ਦੀ ਹੈ..! ਤੁਸੀਂ ਦੁਨੀਆਂ ਦੀ ਹੋਂਦ ਨੂੰ, ਦੁਨੀਆਂ ਦੇ ਰੀਤੀ ਰਿਵਾਜ਼ਾਂ ਨੂੰ ਗ੍ਰਹਿਣ ਕਰੋ ਅਤੇ ਉਸ ਦੇ ਕਾਨੂੰਨ ਅਨੁਸਾਰ ਚੱਲੋ..! ਦੁਨੀਆਂ ਤੁਹਾਨੂੰ ਪ੍ਰਵਾਨ ਕਰੇਗੀ ਅਤੇ ਬੁੱਕਲ਼ ਵਿਚ ਵੀ ਲਵੇਗੀ..! ਪਰ ਜੇ ਤੁਸੀਂ ਦੁਨੀਆਂ ਨੂੰ ਜਾਂ ਉਸ ਦੇ ਕਾਇਦੇ ਕਾਨੂੰਨਾਂ ਨੂੰ ਟਿੱਚ ਜਾਣਦੇ ਓਂ, ਤਾਂ ਉਹ ਕਦੇ ਵੀ ਤੁਹਾਨੂੰ ਕਬੂਲ ਨਹੀਂ ਕਰੇਗੀ..! ਤੁਸੀਂ ਚਿੜੇ ਵਾਂਗ ਲੰਡੇ ਈ ਰਹਿ ਜਾਵੋਂਗੇ..! ਜੇ ਤੁਸੀਂ ਕੁਦਰਤ ਨੂੰ ਆਪਣੀ ਸਕੀ ਸੋਧਰੀ ਸਮਝ ਕੇ ਚੱਲੋਂਗੇ ਤਾਂ ਉਹ ਤੁਹਾਡੀ ਵੀ ਰੱਖਿਆ ਕਰੇਗੀ..! ਪਰ ਜੇ ਤੁਸੀਂ ਉਸ ਤੋਂ ਬੇਪ੍ਰਵਾਹ ਹੋ ਕੇ ਚੱਲਦੇ ਓਂ, ਜਾਂ ਖ਼ਿਲਾਫ਼ ਤੁਰਦੇ ਹੋ ਤਾਂ ਉਹ ਤੁਹਾਨੂੰ ਵੀ ਲੱਤ ਮਾਰਦੀ ਐ..!"

-"...........!" ਨਵੀ ਸੁਣ ਰਿਹਾ ਸੀ। ਕਾਮਰੇਡ ਦੀਆਂ ਦਲੀਲਾਂ ਉਸ ਦੇ ਦਿਲ ਵਿਚ ਕਿਸੇ ਚਸ਼ਮੇਂ ਦੇ ਪ੍ਰਵਾਹ ਵਾਂਗ ਉੱਤਰ ਰਹੀਆਂ ਸਨ।

-"ਸੂਰਜ ਦੀ ਧੁੱਪ ਵਿਚ ਸਵੇਰੇ ਸ਼ਕਤੀ ਐ, ਮਤਲਬ ਐਨਰਜੀ ਐ, ਦੁਪਿਹਰੇ ਤਪਸ਼ ਅਤੇ ਸ਼ਾਮ ਨੂੰ ਉਦਾਸੀ ਅਤੇ ਆਲ਼ਸ ਹੁੰਦੀ ਐ..! ਧੁੱਪ ਵੀ ਓਹੀ ਐ ਤੇ ਸੂਰਜ ਵੀ ਓਹੀ ਐ..! ਬਦਲਿਆ ਉਹਨਾਂ ਵਿਚੋਂ ਕੁਛ ਵੀ ਨਹੀਂ..! ਜੇ ਕੁਛ ਬਦਲਦਾ ਹੈ ਤਾਂ ਸਮਾਂ ਬਦਲਦਾ ਹੈ, ਸਵੇਰ ਦੁਪਿਹਰ ਅਤੇ ਸ਼ਾਮ...! ਸਾਰੇ ਸਾਧੂ ਸੰਤ ਕਾਮ, ਕਰੋਧ, ਲੋਭ, ਮੋਹ ਨੂੰ ਬੁਰਾ ਆਖਦੇ ਐ..! ਪਰ ਜੇ ਮੈਂ ਡੂੰਘੇ ਦਿਮਾਗ ਨਾਲ਼ ਸੋਚਾਂ ਤਾਂ ਸਾਨੂੰ ਸੰਸਾਰੀ ਜੀਵਾਂ ਨੂੰ ਕਾਮ, ਕਰੋਧ, ਲੋਭ, ਮੋਹ ਦੀ ਦੁਨਿਆਵੀ ਤੌਰ 'ਤੇ ਅਤੀਅੰਤ ਜ਼ਰੂਰਤ ਐ..! ਕਿਉਂ..? ਜੇ ਸਾਡੇ ਵਿਚ 'ਕਾਮ' ਨਾ ਹੋਊ, ਤਾਂ ਅਸੀਂ ਬੱਚੇ ਹੀ ਨਹੀਂ ਪੈਦਾ ਕਰ ਸਕਦੇ..! ਸ੍ਰਿਸ਼ਟੀ ਦੀ ਉਪਜ ਕਿੱਥੋਂ ਹੋਊ..? ਜਾਂ ਸ੍ਰਿਸ਼ਟੀ ਵਿਚ ਵਾਧਾ ਕਿਵੇਂ ਹੋਊ..? ਸੰਸਾਰ ਦਾ ਵਿਕਾਸ ਰੁਕ ਜਾਵੇਗਾ..! ਪੁਰਾਣੇ ਚਲੇ ਜਾਣਗੇ ਤੇ ਨਵਿਆਂ ਨੇ ਜਨਮ ਨਹੀਂ ਲੈਣਾਂ..! ਜੇ ਸਾਡੇ ਵਿਚ 'ਕਰੋਧ' ਨਾ ਹੋਊ ਤਾਂ ਅਸੀਂ ਕਿਸੇ ਤੋਂ ਬਦਲਾ ਹੀ ਨਹੀਂ ਲੈ ਸਕਦੇ..! ਸਾਡੀ ਅਣਖ਼ ਇੱਜ਼ਤ ਮਰ ਜਾਵੇਗੀ ਤੇ ਅਸੀਂ ਨਿਪੁੰਸਕ ਬਣ ਕੇ ਰਹਿ ਜਾਵਾਂਗੇ..! ਅਗਰ ਸਾਡੇ ਵਿਚ 'ਲੋਭ' ਨਾ ਹੋਵੇ ਤਾਂ ਅਸੀਂ ਤਰੱਕੀ ਹੀ ਨਹੀਂ ਕਰ ਸਕਦੇ..! ਮੰਜੇ 'ਤੇ ਪਏ ਈ ਰਿੱਗਲ਼ ਹੋਜਾਂਗੇ,..! ਸੋਚਾਂਗੇ ਕਿ ਕੀ ਕਰਨਾ ਹੈ ਕੰਮ ਕਰਕੇ..? ਕਾਹਦਾ ਲੋਭ..? ਮੌਜ ਨਾਲ਼ ਪਏ ਰਹੋ..! ਜੇ ਸਾਡੇ ਵਿਚ 'ਮੋਹ' ਨਾ ਹੋਵੇ ਤਾਂ ਅਸੀਂ ਆਪਣੇ ਬੱਚੇ ਈ ਨਹੀਂ ਪਾਲ਼ ਸਕਦੇ..! ਪਰ ਹਰ ਚੀਜ਼ ਦੀ ਬਹੁਤਾਤ ਮਾੜੀ ਐ..!

ਅਸੀਂ ਮਲੇਰੀਏ ਤੋਂ ਕੁਨੀਨ ਲੈਂਦੇ ਹਾਂ ਤਾਂ ਸਾਨੂੰ ਅਰਾਮ ਆਉਂਦਾ ਹੈ..! ਪਰ ਜੇ ਅਸੀਂ ਡੋਜ਼ ਵੱਧ ਲੈ ਲਈਏ ਤਾਂ ਕੁਨੀਨ ਸਾਡੀਆਂ ਗੁੱਡੀਆਂ ਘੁਕਾ ਦਿੰਦੀ ਐ..! ਜੇ ਮੈਂ ਗਲਤ ਹਾਂ ਤਾਂ ਦੱਸ ਦੇਹ..? ਹਾਂ, ਹੰਕਾਰ ਮਾੜੀ ਚੀਜ਼ ਐ..!"

-"..........।"

-"ਹੁਣ ਹੋਰ ਦੇਖ ਨਵੀ..! ਗੱਲ ਬੰਦੇ ਦੀ ਲਿਵ ਦੀ ਜਾਂ ਬਿਰਤੀ ਦੀ ਕਰਦੈਂ..! ਜਾਂ ਸ਼ੌਂਕ ਦੀ ਕਰਦੈਂ..! ਜਾਂ ਇਹਨੂੰ ਰੂਹਾਨੀ ਆਨੰਦ ਦੀ ਗੱਲ ਸਮਝ ਲੈ..! ਇਕ ਗੁਰੂ ਦਾ ਸਿੱਖ ਚੌਂਕੜਾ ਮਾਰ ਕੇ ਅੰਤਰ ਧਿਆਨ ਹੋ ਕੇ ਪਾਠ ਕਰ ਰਿਹੈ..! ਉਹਦੀ ਬਿਰਤੀ ਰੱਬ ਨਾਲ਼ ਇਕ ਮਿੱਕ ਐ..! ਉਹ ਪੂਰਾ ਆਨੰਦ ਵਿਚ ਹੈ..! ਉਹਨੂੰ ਦੇਖ ਕੇ ਲੋਕ ਵੀ ਆਪਣੇ ਅੰਦਰ ਆਨੰਦ ਮਹਿਸੂਸ ਕਰਦੇ ਨੇ ਤੇ ਝੁਕ ਕੇ ਸਤਿਕਾਰ ਵੀ ਦਿੰਦੇ ਨੇ..! ਇਕ ਠਰਕੀ ਬੰਦਾ ਮੁੱਛਾਂ ਨੂੰ ਅਤਰ ਫ਼ੁਲੇਲ ਲਾ ਕੇ ਤੇ ਅੱਖਾਂ 'ਚ ਸੁਰਮਾਂ ਪਾ ਕੇ ਮੋੜ 'ਤੇ ਖੜ੍ਹਾ ਕੁੜੀਆਂ ਕੱਤਰੀਆਂ ਦਾ ਝਾਕਾ ਲੈ ਰਿਹੈ..! ਉਹਦੀ ਆਪਦੀ ਬਿਰਤੀ ਲੱਗੀ ਐ..! ਉਹ ਦਿਲੋਂ ਖ਼ੁਸ਼ ਐ, ਪਰ ਲੋਕ ਉਸ ਦੀ ਕਰਤੂਤ ਨੂੰ ਚੰਗਾ ਨਹੀਂ ਸਮਝਦੇ..! ਕਦੇ ਕਦੇ ਇਹੋ ਜਿਆਂ 'ਤੇ ਛਿੱਤਰ ਵੀ ਵਰ੍ਹਨ ਲੱਗ ਜਾਂਦੈ..! ਕੋਈ ਬਲੀ ਯੋਧਾ ਮੈਦਾਨਿ-ਜੰਗ ਵਿਚ ਆਪਣੇ ਹੱਕਾਂ ਦੀ ਪੂਰਤੀ ਲਈ, ਆਪਣੇ ਲੋਕਾਂ ਲਈ ਜਾਂ ਆਪਣੀ ਕੌਮ ਲਈ ਲੜਦੈ, ਉਹਨੂੰ ਆਤਮਿਕ ਤੌਰ 'ਤੇ ਆਨੰਦ ਐ ਕਿ ਉਹ ਕਿਸੇ ਮਕਸਦ ਲਈ ਲੜ ਰਿਹੈ..! ਤੇ ਲੋਕ ਮਰਨ ਪਿੱਛੋਂ ਵੀ ਉਸ ਨੂੰ ਸ਼ਹੀਦ ਜਾਂ ਸੂਰਮਾਂ ਕਰ ਕੇ ਯਾਦ ਕਰਦੇ ਐ ਤੇ ਮਾਣ ਦਿੰਦੇ ਐ..! ਕੋਈ ਲਾਹਣ ਪੀ ਕੇ ਰੂੜੀ 'ਤੇ ਡਿੱਗਿਆ ਪਿਐ, ਕੁੱਤੇ ਉਹਦੇ ਮੂੰਹ 'ਤੇ ਲੱਤ ਚੁੱਕ ਕੇ ਧਾਰਾਂ ਮਾਰੀ ਜਾਂਦੇ ਐ..! ਉਹਦੀ ਬਿਰਤੀ ਆਪਦੀ ਥਾਂ ਲੱਗੀ ਹੋਈ ਐ...! ਦੀਨ-ਦੁਨੀਆਂ ਤੋਂ ਬੇਖ਼ਬਰ, ਅੰਦਰੋਂ ਉਹ ਵੀ ਖ਼ੁਸ਼ ਐ, ਪਰ ਲੋਕ ਉਸ ਨੂੰ ਦੁਰਕਾਰਦੇ ਐ..! ਉਸ ਦੀ ਆਦਤ ਨੂੰ ਮਾੜਾ ਕਹਿੰਦੇ ਐ..! ਸੂਰ ਗੰਦ ਵਿਚ ਹੀ ਮੂੰਹ ਮਾਰ ਕੇ ਖ਼ੁਸ਼ ਐ..! ਕਾਮ ਬਿਰਤੀ ਬੁਰੀ ਨਹੀਂ..! ਇਹ ਬੰਦੇ ਦੀ ਰੂਹ ਦੀ ਖ਼ੁਰਾਕ ਐ..! ਇਹਦੇ ਨਾਲ਼ ਆਤਮਾਂ ਹਲਕੀ ਹੁੰਦੀ ਐ ਤੇ ਮਾਨਸਿਕ ਸ਼ਕਤੀ ਮਜਬੂਤ ਹੁੰਦੀ ਐ..! ਪਰ ਇਸ ਦੇ ਵੀ ਕੁਦਰਤ ਨੇ ਢੰਗ ਬਣਾਏ ਐ..! ਰੱਬ ਨੇ ਔਰਤ ਅਤੇ ਮਰਦ ਦਾ ਸੁਮੇਲ ਲਿਖਿਐ..! ਔਰਤ ਆਦਮੀ ਸੰਭੋਗ ਕਰਦੇ ਐ ਤਾਂ ਸ੍ਰਿਸ਼ਟੀ ਦੀ ਉਤਪਤੀ ਹੁੰਦੀ ਐ..! ਤੇ ਜੇ ਮਰਦ ਨਾਲ਼ ਮਰਦ ਸੰਭੋਗ ਕਰੇ ਤਾਂ ਬੰਦਾ ਕੁਦਰਤ ਦਾ ਸ਼ਰੀਕ ਬਣਦੈ ਅਤੇ ਰੱਬ ਦੇ ਨਿਯਮ ਦੇ ਖ਼ਿਲਾਫ਼ ਤੁਰਦੈ..! ਤੇ ਕੁਦਰਤ ਦਾ ਜਿਹੜਾ ਸ਼ਰੀਕ ਬਣਦੈ, ਕੁਦਰਤ ਨੇ ਤਾਂ ਉਸ ਨੂੰ ਕੀ ਬਖ਼ਸ਼ਣਾ ਸੀ ਨਵੀ ਸਿਆਂ..? ਦੁਨੀਆਂ ਵੀ ਉਸ ਨੂੰ ਕਦੇ ਨਹੀਂ ਮੁਆਫ਼ ਕਰਦੀ..! ਕਦੇ ਭਗਤਾਂ ਜਾਂ ਗੁਰੂਆਂ ਦੀਆਂ ਫ਼ੋਟੋ ਦੇਖੀਏ ਤਾਂ ਆਪਾਂ ਨੂੰ ਕਿਤੇ ਨਾ ਕਿਤੇ ਫ਼ੁੱਲ ਨਜ਼ਰ ਜ਼ਰੂਰ ਆਉਣਗੇ..! ਕਿਉਂ..? ਕਿਉਂਕਿ ਫ਼ੁੱਲਾਂ ਵਿਚ ਸੁਗੰਧੀ ਐ, ਕੋਮਲਤਾ ਐ, ਕੁਦਰਤੀ ਸੁਹੱਪਣ ਐ ਤੇ ਸੁਹੱਪਣ ਕੁਦਰਤ ਦੀ ਦੇਣ ਐਂ..! ਇਸੇ ਲਈ ਫ਼ੁੱਲ ਪਵਿੱਤਰ ਮੰਨੇ ਜਾਂਦੇ ਐ..! ਫ਼ਿਰ ਅਸੀਂ ਕੁਦਰਤ ਦੇ ਕਾਨੂੰਨ ਦੇ ਖ਼ਿਲਾਫ਼ ਜਾ ਕੇ ਕੁਦਰਤ ਦਾ ਪ੍ਰੇਮ ਥੋੜ੍ਹੋ ਜਿੱਤ ਸਕਾਂਗੇ..?"

ਨਵੀ ਨਿਰੁੱਤਰ ਹੋ ਗਿਆ। ਕਾਮਰੇਡ ਦੀਆਂ ਦਲੀਲਾਂ ਦੇ ਤਰਕ-ਬਾਣ ਉਸ ਦੇ ਦਿਮਾਗ 'ਤੇ ਹੀ ਤਾਂ ਜਾ ਵੱਜੇ ਸਨ!

ਕਾਮਰੇਡ ਦੇ ਦਿੱਤੇ ਪ੍ਰਮਾਣ ਉਸ ਦੇ ਅਸਲ ਖਾਨੇਂ ਪੈ ਗਏ ਸਨ।

-''ਇਕ ਗੱਲ ਦੱਸ ਨਵੀ..?''

-''ਕਦੇ ਕਿਸੇ ਕੁੜੀ ਨਾਲ਼ ਹਮਬਿਸਤਰ ਹੋਇਐਂ..?''

ਨਵੀ ਸ਼ਰਮ ਨਾਲ਼ ਲਾਲ ਰੱਤਾ ਹੋ ਗਿਆ।

-''ਸ਼ਰਮ ਨਾ ਮੰਨ..! ਆਪਾਂ ਡਾਕਟਰ ਕੋਲ਼ ਸ਼ਰਮ ਮੰਨੀ ਜਾਈਏ ਤਾਂ ਕਦੇ ਰਾਜ਼ੀ ਨਹੀਂ ਹੋ ਸਕਦੇ..! ਤੇਰੀ ਮੇਰੀ ਗੱਲ ਕਿਸੇ ਤੀਜੇ ਕੋਲ਼ ਨਹੀਂ ਜਾਊਗੀ..! ਇਹ ਮੇਰਾ ਤੇਰੇ ਨਾਲ਼ ਵਾਅਦਾ ਹੈ..! ਇਹ ਦੱਸ ਕਿ ਕਦੇ ਕਿਸੇ ਕੁੜੀ ਦਾ ਆਨੰਦ ਮਾਣਿਐਂ..?''

-''ਨਹੀਂ ਜੀ..! ਨੈਵਰ..!''

-''ਫ਼ੇਰ ਤੂੰ ਕਿਵੇਂ ਆਖ ਸਕਦੈਂ ਕਿ 'ਗੇਅ' ਹੋਣ ਵਿਚ ਆਨੰਦ ਹੈ ਤੇ 'ਸਟਰੇਟ' ਵਿਚ ਨਹੀਂ..? ਕਿਉਂਕਿ ਖ਼ੂਹ ਵਾਲ਼ੇ ਡੱਡੂ ਵਾਂਗ ਤੈਨੂੰ ਕੁੜੀ ਦੇ ਸਰੀਰਕ ਆਨੰਦ ਬਾਰੇ ਗਿਆਨ ਹੀ ਕੋਈ ਨਹੀਂ..! ਹੈ ਕਿ ਨਹੀਂ..? ਕੁੜੀਆਂ ਕੋਲ਼ ਜਾਣ ਵਿਚ ਤੇਰੀ ਝਿਜਕ ਹੋਵੇਗੀ..? ਜਾਂ ਸ਼ਰਮਾਉਂਦਾ ਹੋਵੇਂਗਾ..?''

ਨਵੀ ਨੇ 'ਹਾਂ' ਵਿਚ ਸਿਰ ਮਾਰ ਦਿੱਤਾ।

-''ਤੇ ਕਿਸੇ ਖ਼ੁਦਗਰਜ਼ ਗੇਅ ਮੁੰਡੇ ਨੇ ਤੈਨੂੰ ਇਸ ਪਾਸੇ ਵੱਲ ਪ੍ਰੇਰ ਲਿਆ..?''

-''ਹਾਂ ਜੀ..!''

-''ਹੁਣ ਤੂੰ ਇਉਂ ਕਰ..! ਅੱਜ ਤੈਨੂੰ ਕਿਸੇ ਔਰਤ ਦੇ ਸਾਥ ਦਾ ਮਜ਼ਾ ਦਿਖਾਉਨੇ ਐਂ..! ਤਜ਼ਰਬਾ ਕਰ ਕੇ ਦੇਖ ਲੈ..! ਅਗਰ ਤੈਨੂੰ ਔਰਤ ਦਾ ਤਜ਼ਰਬਾ ਚੰਗਾ ਨਾ ਲੱਗੇ, ਬੇਸ਼ੱਕ ਗੇਅ ਵਾਲ਼ੇ ਰਸਤੇ 'ਤੇ ਈ ਫ਼ਿਰ ਤੁਰ ਪਵੀਂ..! ਘੱਟੋ ਘੱਟ ਮੇਰੇ ਵੱਲੋਂ ਤੈਨੂੰ ਖੁੱਲ੍ਹੀ ਛੁੱਟੀ ਹੋਊਗੀ..!'' ਕਾਮਰੇਡ ਨੇ ਮੋਨੀਕਾ ਨੂੰ ਹਾਕ ਮਾਰੀ।

ਮੋਨੀਕਾ ਇਕ ਆਗਿਆਕਾਰ ਵਿਦਿਆਰਥੀ ਵਾਂਗ ਹਾਜ਼ਰ ਸੀ!

ਕਾਮਰੇਡ ਮੋਨੀਕਾ ਨੂੰ ਕਿਚਨ ਵਿਚ ਲੈ ਗਿਆ ਅਤੇ ਸਾਰਾ ਬ੍ਰਿਤਾਂਤ ਦੱਸਿਆ ਅਤੇ ਆਪਣੀ ਖ਼ਾਹਿਸ਼ ਦੱਸੀ। ਕਾਮਰੇਡ ਦੀ ਗੱਲ ਸੁਣ ਕੇ ਮੋਨੀਕਾ ਸਤੰਭ ਰਹਿ ਗਈ! ਉਸ ਨੇ ਕੌੜ ਮੱਝ ਵਾਂਗ ਕਾਮਰੇਡ

ਦੀ ਗੱਲ ਨੂੰ ਲੱਤ ਮਾਰੀ। ਪਰ ਕਾਮਰੇਡ ਦੀਆਂ ਦਲੀਲਾਂ ਅਤੇ ਆਪਣੇ ਵੱਲੋਂ ਦਿੱਤੇ ਵਿਸ਼ਵਾਸ ਨੇ ਉਸ ਨੂੰ ਥਾਂ ਸਿਰ ਲੈ ਆਂਦਾ ਅਤੇ ਉਹ ਨਵੀ ਦੀ ਬਾਂਹ ਫੜ ਕੇ ਉਪਰ ਕਮਰੇ ਵਿਚ ਲੈ ਗਈ।

ਘੰਟੇ ਕੁ ਬਾਅਦ ਜਦ ਮੋਨੀਕਾ ਅਤੇ ਨਵੀ ਥੱਲੇ ਉੱਤਰੇ ਤਾਂ ਨਵੀ ਦਾ ਚਿਹਰਾ ਤਰੇਲ਼ ਧੋਤੇ ਫ਼ੁੱਲ ਵਾਂਗ ਤਾਜ਼ਾ-ਤਾਜ਼ਾ ਸੀ!

ਕਾਮਰੇਡ ਨੇ ਜ਼ਾਹਿਰਾ ਤੌਰ 'ਤੇ ਉਸ ਦੇ ਮਨ ਅਤੇ ਚਿਹਰੇ ਦਾ ਬਦਲਾਅ ਤੱਕਿਆ।

-''ਕਾਮਰੇਡ..! ਨਵੀ ਹੁਣ ਸਟਰੇਟ ਐ..!'' ਮੋਨੀਕਾ ਨੇ ਕਿਹਾ। ਕਾਮਰੇਡ ਦੀ ਖ਼ੁਸ਼ੀ ਦੀ ਕੋਈ ਹੱਦ ਨਹੀਂ ਰਹੀ ਅਤੇ ਉਸ ਨੇ ਸ਼ੁਕਰਾਨੇਂ ਵਜੋਂ ਮੋਨੀਕਾ ਨੂੰ ਗਲਵਕੜੀ ਪਾ ਲਈ। ਉਸ ਦੀਆਂ ਅੱਖਾਂ ਵਿਚ ਮਾਣ ਦੇ ਹੰਝੂ ਸਨ।

ਨਵੀ ਅਤੇ ਕਾਮਰੇਡ ਪੱਬ ਵੱਲ ਨੂੰ ਤੁਰ ਪਏ।

-''ਲੈ ਬਈ ਭਾਨ ਸਿਆਂ..! ਚਾਹੇ ਕਾਮਰੇਡ ਰੱਬ ਨੂੰ ਨਹੀਂ ਮੰਨਦੇ..! ਪਰ ਤੇਰੇ ਰੱਬ ਦਾ ਨਾਂ ਲੈ ਕੇ ਕੱਢ ਦਿੱਤੀ ਐ ਤੇਰੀ ਖੁੱਭੀ..! ਬਣਾਤਾ ਮੁੰਡੇ ਨੂੰ ਤੋਤਾ..! ਹੁਣ ਚਾਹੇ ਇਹਨੂੰ ਕੱਲ੍ਹ ਨੂੰ ਵਿਆਹ ਲੈ..!'' ਕਾਮਰੇਡ ਨੇ ਭਾਨ ਸਿੰਘ ਨੂੰ ਜੇਤੂ ਅੰਦਾਜ਼ ਵਿਚ ਆਖਿਆ।

-''ਬੱਲੇ...!'' ਸਾਹਮਣੇਂ ਪਿਆ ਪੈੱਗ ਭਾਨ ਸਿੰਘ ਨੇ 'ਗਰਰ' ਕਰਕੇ ਅੰਦਰ ਸੁੱਟਿਆ ਅਤੇ ਕਾਮਰੇਡ ਨੂੰ ਜੱਫ਼ੀ ਪਾ ਲਈ। ਉਹ ਧੰਨਵਾਦ ਵਜੋਂ ਕਾਮਰੇਡ ਸਾਹਮਣੇ ਲਿਫ਼ਿਆ ਖੜ੍ਹਾ ਸੀ।

-''ਜੋ ਕੁਛ ਵੀ ਮੈਂ ਕੀਤਾ ਡੈਡ..! ਉਹਦੇ ਲਈ ਮੈਂ ਤੁਹਾਡੇ ਤੋਂ ਮੁਆਫ਼ੀ ਮੰਗਦੈਂ..! ਆਈ ਐੱਮ ਰੀਅਲੀ ਸੌਰੀ..!''

-''ਸਵੇਰ ਦਾ ਭੁੱਲਿਆ ਜੇ ਸ਼ਾਮ ਨੂੰ ਘਰੇ ਆ ਜਾਵੇ - ਇਹਦੇ ਨਾਲ਼ ਦੀ ਰੀਸ ਨ੍ਹੀ ਹੁੰਦੀ ਸ਼ੇਰ ਬੱਗਿਆ..!'' ਉਸ ਨੇ ਨਵੀ ਨੂੰ ਵੀ ਆਪਣੇ ਨਾਲ਼ ਘੁੱਟ ਲਿਆ।

-''ਕੀ ਬੂਟੀ ਸੁੰਘਾਈ ਇਹਨੂੰ..?'' ਭਾਨ ਸਿੰਘ ਨੇ ਕਾਮਰੇਡ ਵੱਲ ਮੂੰਹ ਕੀਤਾ।

-''ਕਦੇ ਰਾਜ਼ੀ ਹੋ ਕੇ ਡਾਕਟਰ ਨੂੰ ਪੁੱਛਣ ਗਿਐਂ ਬਈ ਮੈਨੂੰ ਕਿਹੜੀ ਦੁਆਈ ਦਿੱਤੀ ਸੀ..?''

-''ਤੇਰੀਆਂ ਕਾਮਰੇਡੀ ਗੱਲਾਂ ਮੇਰੇ ਵਿਤੋਂ ਬਾਹਰ ਐ..!'' ਭਾਨ ਸਿੰਘ ਖ਼ੁਸ਼ੀ ਵਿਚ ਆਫ਼ਰਿਆ ਪਿਆ ਸੀ।

-''ਤੇਰਾ ਕੰਮ ਹੋ ਗਿਆ ਭਾਨ ਸਿਆਂ..! ਹੁਣ ਮੁੰਡੇ ਨੂੰ ਵਿਆਹ..! ਤੂੰ ਅੰਬ ਖਾ..! ਦਰੱਖ਼ਤ ਗਿਣਨ 'ਤੇ ਸਮਾਂ ਨਾ ਬਰਬਾਦ ਕਰ..!''

-''ਕਿਉਂ ਪੁੱਤਰਾ..? ਵਿਆਹ ਨੂੰ ਤਿਆਰ ਐਂ..?''

-''..........।'' ਨਵੀ ਨੇ ਸੰਗ ਕੇ ਨੀਵੀਂ ਪਾ ਲਈ।

-''ਜਦੋਂ ਤੈਨੂੰ ਮੈਂ ਕਹਿੰਨੈਂ ਭਾਨ ਸਿਆਂ..! ਤੂੰ ਮੁੰਡੇ ਲਈ ਕੁੜੀ ਲੱਭ..! ਮੁੰਡਾ ਤਿਆਰ ਐ..! ਹੁਣ ਤੈਨੂੰ ਇਹਦੇ ਹੁੰਗਾਰੇ ਦੀ ਲੋੜ ਈ ਕੋਈ ਨ੍ਹੀ..! ਹੁਣ ਤਾਂ ਤੂੰ ਇਹਦੀ ਬੱਦਲ਼ਵਾਈ ਦੇਖੀਂ...!''

ਉਹ ਪੱਬ ਵਿਚੋਂ ਬਾਹਰ ਨਿਕਲ਼ ਆਏ।

ਖ਼ੁਸ਼ੀ ਵਿਚ ਭਾਨ ਸਿੰਘ ਦਾ ਪੈਰ ਧਰਤੀ 'ਤੇ ਨਹੀਂ ਲੱਗਦਾ ਸੀ! ਪਰ ਭਾਨ ਸਿੰਘ ਨੂੰ ਇਹ ਪਤਾ ਨਹੀਂ ਸੀ ਕਿ ਕਾਮਰੇਡ ਨੇ ਮੁੰਡੇ ਨੂੰ ਸਿੱਧੀ ਲੀਹ 'ਤੇ ਕਿਸ ਮੰਤਰ ਨਾਲ਼ ਲਿਆਂਦਾ ਸੀ। ਉਸ ਦਾ ਕੰਮ ਹੋ ਗਿਆ ਸੀ। ਇਸ ਦੀ ਉਸ ਨੂੰ ਤਸੱਲੀ ਸੀ। ਮੋਨੀਕਾ ਦੇ ਸਹਿਯੋਗ ਬਾਰੇ ਵੀ ਉਸ ਨੂੰ ਕੱਖ ਪਤਾ ਨਹੀਂ ਸੀ। ਉਹ ਤਾਂ ਸਮਝ ਰਿਹਾ ਸੀ ਕਿ ਕਾਮਰੇਡ ਦਾ ਉਪਦੇਸ਼ ਹੀ ਐਸਾ ਹੈ ਕਿ ਹਰ ਬੰਦਾ ਉਸ ਦੇ ਭਾਸ਼ਣ ਦਾ ਕਾਇਲ ਹੋ ਸਕਦਾ ਸੀ। ਆਪਣੀ ਦਲੀਲ ਨਾਲ਼ ਕਾਮਰੇਡ ਅਸੰਭਵ ਗੱਲ ਨੂੰ ਸੰਭਵ ਬਣਾਉਣ ਦੀ ਸਮਰੱਥਾ ਰੱਖਦਾ ਸੀ। ਉਸ ਨੂੰ ਇਹ ਨਹੀਂ ਪਤਾ ਸੀ ਕਿ ਇਸ ਕੰਮ ਵਿਚ ਕਾਮਰੇਡ ਨੇ ਆਪਣੇ 'ਪ੍ਰੇਮ' ਦੀ ਬਲੀ ਦਿੱਤੀ ਸੀ ਅਤੇ ਆਪਣੀ ਮਾਸ਼ੂਕ ਮੋਨੀਕਾ ਨੂੰ ਅੱਗੇ ਕੀਤਾ ਸੀ!

ਅਜੇ ਉਹ ਬਾਹਰ ਹੀ ਨਿਕਲ਼ੇ ਸਨ ਕਿ ਉਹਨਾਂ ਨੂੰ ਅਕਰਮ ਮਿਲ਼ ਪਿਆ।

-''ਸੱਸਰੀਕਾਲ ਭਾਈ ਜਾਨ..!'' ਉਸ ਨੇ ਹੱਥ ਜੋੜ ਕੇ ਕਿਹਾ।

-''ਸਤਿ ਸ੍ਰੀ ਅਕਾਲ ਅਕਰਮ ਮੀਆਂ..! ਕੀ ਹਾਲੇ ਚਾਲੇ ਨੇ..?''

-''ਤੁਸੀਂ ਕੋਈ ਖ਼ਬਰ ਨਹੀਂ ਸੁਣੀਂ ਕਾਮਰੇਡ ਭਾਈ ਜਾਨ..?'' ਉਹ ਹੱਕਾ ਬੱਕਾ ਹੋਇਆ ਪੁੱਛ ਰਿਹਾ ਸੀ।

-''ਕਾਹਦੀ..? ਖ਼ਬਰਾਂ ਤਾਂ ਆਉਂਦੀਆਂ ਈ ਰਹਿੰਦੀਆਂ ਨੇ..!'' ਕਾਮਰੇਡ ਬੋਲਿਆ।

-''ਅਮਨ ਵੜੈਚ ਦੀ..!''

-''ਵੜੈਚ ਦੀ...? ਨਹੀਂ..! ਕੀ ਗੱਲ ਐ..?''

-''ਉਸ ਨੂੰ ਤੁਸਾਂ ਦੀ ਪੰਜਾਬ ਪੁਲੀਸ ਨੇ ਮਾਰ ਘੱਤਿਆ ਈ..!'' ਆਖ ਕੇ ਅਕਰਮ ਨੇ ਉਹਨਾਂ ਨੂੰ ਅਚੰਭੇ ਵਿਚ ਪਾ ਦਿੱਤਾ।

-''ਵੜੈਚ ਇੰਡੀਆ ਚਲਿਆ ਗਿਆ ਸੀ..?'' ਕਾਮਰੇਡ ਨੂੰ ਪਤਾ ਨਹੀਂ ਸੀ।

-"ਮੈਨੂੰ ਤਾਂ ਆਪ ਨਹੀਂ ਸੀ ਪਤਾ..!"

-"ਪਰ ਅਕਰਮ ਮੀਆਂ ਤੈਨੂੰ ਕਿੱਥੋਂ ਪਤਾ ਲੱਗਿਆ..?"

-"ਮੈਂ ਗੁਰੂਦੁਆਰੇ ਕੋਲ਼ ਦੀ ਲੰਘਿਆ ਪਿਆ ਆ ਰਿਹਾ ਸਾਂ - ਤੇ ਕੁਝ ਜਣੇਂ ਗੱਲ ਪਏ ਕਰਦੇ ਸਨ..! ਇਹ ਤਾਂ ਖ਼ਬਰ ਅਖ਼ਬਾਰ ਵਿਚ ਵੀ ਛਪੀ ਜੇ ਭਾਈ ਜਾਨ!"

-"ਬਹੁਤ ਬੁਰਾ ਹੋਇਆ...!"

-"ਬੁਰੇ ਵਰਗਾ ਬੁਰਾ..? ਮਾਂ ਪਿਉ ਪਤਾ ਨ੍ਹੀ ਕਿਵੇਂ ਦੁੱਖੜਿਆਂ ਨਾਲ਼ ਪੁੱਤ ਪਾਲ਼ਦੇ ਐ - ਤੇ ਆਹ ਦੇਖਲਾ ਮਿੰਟ 'ਚ ਖ਼ਤਮ ਕਰਤਾ!"

ਉਹ ਪਤਾ ਕਰਨ ਲਈ ਗੁਰਦੁਆਰੇ ਨੂੰ ਤੁਰ ਪਏ।

ਗੁਰਦੁਆਰੇ ਦੇ ਹਰ ਖੂੰਜੇ ਵਿਚ ਵੜੈਚ ਦੀ ਗੱਲ ਹੀ ਹੋ ਰਹੀ ਸੀ।

-"ਕੀ ਗੱਲ ਹੋ ਗਈ ਪ੍ਰਧਾਨ ਜੀ..? ਵੜੈਚ ਬਾਰੇ ਪਤਾ ਚੱਲਿਆ ਸੀ..!" ਕਾਮਰੇਡ ਨੇ ਪੁੱਛਿਆ।

-"ਕਾਮਰੇਡ ਜੀ ਅਖ਼ਬਾਰ ਤਾਂ ਇਹ ਈ ਦੱਸਦੇ ਐ ਬਈ ਵੜੈਚ ਇੱਥੋਂ ਪੈਸਾ ਲੈ ਕੇ ਗਿਆ ਸੀ ਤੇ ਪੁਲ਼ਸ ਨੂੰ ਪੈ ਗਈ ਭਿਣਕ..! ਤੇ ਬੱਸ ਪੈਸੇ ਅਗਲਿਆਂ ਨੇ ਹੱਥ 'ਚ ਕਰ ਲਏ ਤੇ ਮੁੰਡਾ ਪਾਰ ਬੁਲਾ ਦਿੱਤਾ..!" ਪ੍ਰਧਾਨ ਨੇ ਅੱਤ ਸੰਖੇਪ ਦੱਸਿਆ।

ਉਦਾਸ ਹੋਇਆ ਕਾਮਰੇਡ ਭਾਨ ਸਿੰਘ ਨਾਲ਼ ਘਰ ਨੂੰ ਤੁਰ ਪਿਆ!

ਕਿਸ਼ਤ 31

ਭਾਨ ਸਿੰਘ ਨੇ ਮੁੰਡਾ ਵਿਆਹ ਲਿਆ ਸੀ। ਉਸ ਦੀ ਵਿਆਹੁਤਾ ਜ਼ਿੰਦਗੀ ਬੜੀ ਵਧੀਆ ਢੰਗ ਨਾਲ਼ ਚਾਲੇ ਪੈ ਗਈ ਸੀ। ਸਾਰਾ ਟੱਬਰ ਖ਼ੁਸ਼ ਸੀ। ਲਾਲ ਸਿੰਘ ਨੇ ਵੀ ਵੱਡੀ ਕੁੜੀ ਮਣੀਂ ਵਿਆਹ ਦਿੱਤੀ ਸੀ ਅਤੇ ਹੁਣ ਮੁੰਡੇ ਜੱਸੀ ਦਾ ਵਿਆਹ ਰੱਖਿਆ ਹੋਇਆ ਸੀ। ਕੁੜੀ ਨਿੱਕੀ ਹੁੰਦੀ ਇੰਗਲੈਂਡ ਆ ਗਈ ਸੀ ਅਤੇ ਇੱਥੇ ਹੀ ਪੜ੍ਹੀ ਅਤੇ ਵੱਡੀ ਹੋਈ ਸੀ। ਜੱਸੀ ਦਾ ਵਿਆਹ ਹੋ ਗਿਆ।

ਨੂੰਹ ਘਰ ਆ ਗਈ। ਨਾਂ ਤਾਂ ਉਸ ਦਾ ਰਾਜਵਿੰਦਰ ਸੀ। ਪਰ ਸਾਰੇ ਉਸ ਨੂੰ 'ਰਾਜ' ਹੀ ਆਖਦੇ ਸਨ।

ਲਾਲ ਸਿੰਘ ਅਤੇ ਜੀਤ ਕੌਰ ਖ਼ੁਸ਼ ਸਨ। ਪਰ ਉਹਨਾਂ ਦੀ ਖ਼ੁਸ਼ੀ ਬਹੁਤਾ ਚਿਰ ਨਾ ਰਹੀ। ਮੂੰਹ ਫ਼ੱਟ ਅਤੇ ਅੱਖੜ ਨੂੰਹ ਉਹਨਾਂ ਨੂੰ ਮੂੰਹ ਨਾ ਬੋਲਦੀ। ਅੱਗਿਓਂ ਜੀਤ ਕੌਰ ਵੀ ਆਢਾ ਲਾ ਲੈਂਦੀ। ਪਰ ਲਾਲ ਸਿੰਘ ਸਹੁਰਾ ਹੋਣ ਕਰਕੇ ਚੁੱਪ ਵੱਟ ਲੈਂਦਾ। ਪਰ ਜਿੰਨੀ ਲਾਲ ਸਿੰਘ ਚੁੱਪ ਵੱਟਦਾ, ਓਨੀਂ ਹੀ ਨੂੰਹ ਅੜਬ ਬੋਤੇ ਵਾਂਗ ਉਤੇ ਨੂੰ ਆਉਂਦੀ। ਘਰ ਦੀ ਲੜਾਈ ਟਾਲਣ ਲਈ ਲਾਲ ਸਿੰਘ ਨੇ ਜੀਤ ਕੌਰ ਨੂੰ ਮਹੀਨੇ ਕੁ ਵਾਸਤੇ ਇੰਡੀਆ ਨੂੰ ਤੋਰ ਦਿੱਤਾ। ਜੀਤ ਕੌਰ ਦੇ ਇੰਡੀਆ ਜਾਣ ਤੋਂ ਬਾਅਦ ਲਾਲ ਸਿੰਘ ਨੇ ਸੋਚਿਆ ਕਿ ਹੁਣ ਘਰ ਵਿਚ ਸ਼ਾਂਤੀ ਰਹੇਗੀ। ਉਹ ਸੋਚਦਾ ਸੀ ਕਿ ਔਰਤ ਦੀ ਸਭ ਤੋਂ ਵੱਡੀ ਦੁਸ਼ਮਣ ਔਰਤ ਹੀ ਹੈ। ਹੁਣ ਅਮਨ ਚੈਨ ਹੋ ਜਾਵੇਗਾ। ਹੋ ਸਕਦਾ ਹੈ ਕਿ ਨੂੰਹ ਸੱਸ ਤੋਂ ਚਿੜਦੀ ਹੋਵੇ..? ਵੈਸੇ ਆਪਣੇ ਲੋਕਾਂ ਵਿਚ ਸੱਸ ਦਾ ਹਊਆ ਜਿਹਾ ਵੀ ਬਣਿਆਂ ਹੋਇਆ ਹੈ..! ਆਪਣੇ ਸਮਾਜ ਵਿਚ ਕੁੜੀ ਨੂੰ ਸੱਸ ਪ੍ਰਤੀ ਈਰਖ਼ਾ ਭਰੀ ਸਿੱਖਿਆ ਹੀ ਦਿੱਤੀ ਜਾਂਦੀ ਹੈ..! ਜੀਤ ਕੌਰ ਨੂੰ ਮਹੀਨਾਂ ਖੰਡ ਇੰਡੀਆ ਤੋਰ ਦਿਓ, ਜਦ ਵਾਪਸ ਆਵੇਗੀ ਤਾਂ ਰੱਬ ਭਲੀ ਕਰੂ...! ਲਾਲ ਸਿੰਘ ਨੇ ਸੋਚਿਆ ਸੀ। ਪਰ ਪਰਨਾਲ਼ਾ ਥਾਂ ਦੀ ਥਾਂ ਹੀ ਰਿਹਾ ਸੀ। ਨੂੰਹ ਦੀਆਂ ਜ਼ਿਆਦਤੀਆਂ ਵਧੀਆਂ ਸਨ, ਘਟੀਆਂ ਨਹੀਂ ਸਨ! ਉਸ ਦੇ ਦਿਲ ਵਿਚ ਇਹ ਆ ਗਿਆ ਸੀ ਕਿ ਪਹਿਲਾਂ ਮੈਥੋਂ ਡਰਦੀ ਸੱਸ 'ਦਫ਼ਾ' ਹੋ ਗਈ ਤੇ ਜੇ ਹੁਣ ਮੈਂ ਕੰਮ ਜਾਰੀ ਰੱਖਿਆ ਤਾਂ ਸਹੁਰਾ ਕੰਜਰ ਵੀ 'ਤਿੱਤਰ' ਹੋ ਜਾਵੇਗਾ। ਜੱਸੀ ਬੁਝੜ ਨੂੰ ਤਾਂ ਮੈਂ ਸਮਝਦੀ ਹੀ ਕੱਖ ਨਹੀਂ..! ਉਹ ਤਾਂ ਧੱਫ਼ੇ ਦਾ ਢੋਲ ਐ..! ਜਿਵੇਂ ਮਰਜੀ ਐ ਵਜਾਈ ਚੱਲਾਂ..! ਨਾ ਤਾਂ ਕਦੇ ਲਾਲ ਸਿੰਘ ਨੇ ਅਤੇ ਨਾ ਹੀ ਜੀਤ ਕੌਰ ਨੇ ਰਾਜ ਨੂੰ ਮੰਦਾ ਬਚਨ ਕਿਹਾ ਸੀ। ਰਾਜ ਦੀ ਮਾਂ ਮਲਕੀਤ ਕੌਰ ਆਪਣੀ ਧੀ ਦੀ ਪੂਛ ਨੂੰ ਦੱਬ ਕੇ ਵੱਟ ਚਾੜ੍ਹੀ ਰੱਖਦੀ ਸੀ!

ਲਾਲ ਸਿੰਘ ਵਿਚੋਲੇ ਕੋਲ਼ ਪਹੁੰਚਿਆ ਅਤੇ ਸਾਰੀ ਗੱਲ ਦੱਸੀ।

ਵਿਚੋਲਾ ਤੋਕੜ ਮੱਝ ਵਾਂਗ ਆਪ ਲੱਤ ਚੁੱਕ ਗਿਆ।

-"ਲਾਲ ਸਿਆਂ..! ਕਿਸੇ ਦੇ ਕਿਹੜਾ ਕੋਈ ਅੰਦਰ ਵੜਿਆ ਹੁੰਦੈ..? ਤੂੰ ਤਾਂ ਆਪ ਸਿਆਣੈਂ..! ਇਕ ਐਥੋਂ ਦੇ ਜੰਮੇ ਪਲ਼ੇ ਜੁਆਕ ਪੂਰੇ ਛੋਕਰੀ ਯਾਵੇ ਹੁੰਦੇ ਐ, ਕਿਸੇ ਦੀ ਈਨ ਨ੍ਹੀ ਮੰਨਦੇ..!"

-"ਈਨ ਤਾਂ ਕਿਸੇ ਨੇ ਮੰਨਵਾਈ ਵੀ ਨ੍ਹੀ ਚਤਰ ਸਿਆਂ..! ਨਾ ਈ ਕੋਈ ਈਨ ਮੰਨਵਾਉਣਾ ਚਾਹੁੰਦੈ..! ਬੱਸ ਸਹੁਰੀ ਨੂੰ ਪਤਾ ਨ੍ਹੀ ਕੀ ਧਤੂਰਾ ਚੜ੍ਹਿਐ, ਮੂੰਹ ਈ ਨ੍ਹੀ ਬੋਲਦੀ..! ਜਦੋਂ ਮੂੰਹ ਖੋਲ੍ਹਦੀ ਐ, ਬੱਸ ਅੱਗ ਈ ਉਗਲ਼ਦੀ ਐ, ਨਾਲ਼ੇ ਦੇਖ ਦੇਖ ਜਿਉਨੇ ਐਂ..! ਨਾਲ਼ੇ ਇਹਨਾਂ ਤੋਂ ਬਿਨਾ ਸਾਡਾ ਹੈ ਵੀ ਕੌਣ..? 'ਕੱਲਾ 'ਕੱਲਾ ਪੁੱਤ ਐ..! ਉਹਦੇ ਵਿਚ ਦੀ ਤਾਂ ਸਾਨੂੰ ਸਾਹ ਆਉਂਦੈ..! ਨੂੰਹ ਪੁੱਤ ਤੋਂ ਬਿਨਾ ਸਾਡੇ ਕੋਲ਼ ਹੈ ਵੀ ਕੀ..? ਖਾਖੀ ਨੰਗ ਤਾਂ ਹੈਗੇ ਆਂ..! ਮੈਂ ਤਾਂ ਜੀਤੋ ਨੂੰ ਵੀ ਮਹੀਨੇ ਲਈ ਇੰਡੀਆ ਤੋਰ ਦਿੱਤਾ ਕਿ ਕੀ ਐ ਸਹੁਰੀ ਕਿਸੇ ਲੀਹ 'ਤੇ ਈ ਆ ਜੇ..? ਪਰ ਕਾਹਨੂੰ..! ਉਹੀ ਬੈਂਹਾਂ ਤੇ ਉਹੀ ਕੁਹਾੜੀ..!" ਲਾਲ ਸਿੰਘ ਅੱਖਾਂ ਭਰ ਆਇਆ। ਉਸ ਦਾ ਦਿਲ ਬਿਲਕੀ ਜਾ ਰਿਹਾ ਸੀ।

-"ਮੇਰੇ ਕੀ ਵੱਸ ਐ ਲਾਲ ਸਿਆਂ..? ਆਬਦੀ ਇੱਜ਼ਤ ਭਰਾਵਾ ਆਪ ਦੇ ਹੱਥ ਹੁੰਦੀ ਐ..! ਮੈਂ ਕਿਹੜਾ ਤੇਰੀ ਨੂੰਹ ਦੇ ਅੰਦਰ ਵੜਿਆ ਵਿਆ ਸੀ..? ਤੂੰ ਉਹਦੇ ਮਾਂ ਪਿਉ ਨਾਲ਼ ਗੱਲ ਕਰ..! ਕੀ ਐ ਮਾੜੀ ਮੋਟੀ ਨਰਮ ਈ ਹੋਜੇ..? ਘੋਲ਼ ਕੇ ਢਿੱਡ 'ਚ ਤਾਂ ਕੁਛ ਪਾ ਨ੍ਹੀ ਸਕਦੇ..! ਤੇ ਨਹੀਂ ਤਾਂ ਲਾਲ ਸਿਆਂ ਵਿਗੜੀ ਤੀਮੀਂ ਤੇ ਅੜਬ ਘੋੜ੍ਹੀ ਦਾ ਕੋਈ ਭਰੋਸਾ ਨ੍ਹੀ ਹੁੰਦਾ..!"

ਹਾਰੇ ਹੁੱਟੇ ਸਾਹਣ ਵਾਂਗ ਡਿੱਗਦਾ ਢਹਿੰਦਾ ਲਾਲ ਸਿੰਘ ਜੱਸੀ ਦੇ ਸਹੁਰੇ ਘਰ ਪਹੁੰਚ ਗਿਆ।

ਉਸ ਦੀ ਕੁੜਮਣੀਂ ਲਾਲ ਸਿੰਘ ਨੂੰ ਦੇਖ ਕੇ ਸੜ-ਬਲ਼ ਗਈ।

-"ਸਾਸਰੀਕਾਲ ਕੁੜਮਣੀਏਂ..!" ਲਾਲ ਸਿੰਘ ਨੇ ਹੱਥ ਜੋੜ ਕੇ ਕਿਹਾ।

-"ਕੀ ਕੰਮ ਐਂ...?" ਉਸ ਨੇ ਨਜ਼ਰਾਂ ਦੀ ਕਟਾਰ ਲਾਲ ਸਿੰਘ ਦੇ ਮੱਥੇ ਵਿਚ ਖੋਭਦਿਆਂ ਬਦਮਗਜਾਂ ਵਾਂਗ ਪੁੱਛਿਆ।

-"ਮੈਂ ਤਾਂ ਇਕ ਗੱਲ ਈ ਕਰਨ ਆਇਆ ਸੀ..!"

-"ਰਾਜ ਦਾ ਪਿਉ ਘਰੇ ਨ੍ਹੀ..! ਜਦੋਂ ਘਰੇ ਹੋਇਆ ਆਜੀਂ..! ਨਾਲ਼ੇ ਫ਼ੋਨ ਕਰ ਕੇ ਆਇਆ ਕਰ..! ਐਨਾਂ ਚਿਰ ਹੋ ਗਿਆ ਥੋਨੂੰ ਵਲੈਤ 'ਚ ਧੱਕੇ ਖਾਂਦਿਆਂ ਨੂੰ, ਹੁਣ ਤੱਕ ਇਹ ਅਕਲ ਵੀ ਨ੍ਹੀ ਆਈ ਕਿ ਕਿਸੇ ਦੇ ਘਰੇ ਫ਼ੋਨ ਕਰਕੇ ਆਈਦੈ..? ਚੱਕ ਲੈਂਦੇ ਐ ਮੂੰਹ ਉਜੱਡਾਂ ਮਾਂਗੂੰ..!"

-"ਮੈਂ ਤਾਂ ਆਪਣੀ ਰਾਜ ਬਾਰੇ ਗੱਲ ਕਰਨੀਂ ਸੀ ਮਲਕੀਤ ਕੁਰੇ..!" ਉਸ ਨੇ ਲੇਲ੍ਹੜੀ ਜਿਹੀ ਕੱਢੀ।

-"ਕੀ ਖ਼ੁਹ ਪੱਟਤਾ ਰਾਜ ਨੇ..? ਨਾਲ਼ੇ ਤੇਰੀ ਧੀ ਕਿਹੜਾ ਸੁਪੱਤੀ ਸੀ..? ਭਈਏ ਨਾਲ਼ ਉਹ ਜੱਭੋ ਜੱਭੀ ਹੁੰਦੀ ਰਹੀ ਐ..! ਨਿਘੋਚਾਂ ਕੱਢਣ ਲੱਗ ਪਿਆ ਸਾਡੀ ਕੁੜੀ 'ਚ!" ਕਰੂਰ ਸ਼ਬਦਾਂ ਦਾ ਇਕ

ਹੋਰ ਬਾਣ ਮਲਕੀਤ ਕੌਰ ਨੇ ਲਾਲ ਸਿੰਘ ਦੀ ਛਾਤੀ ਵਿਚ ਗੱਡ ਦਿੱਤਾ। ਲਾਲ ਸਿੰਘ ਦਾ ਕਾਲ਼ਜਾ ਦੋਫ਼ਾੜ ਹੋ ਗਿਆ। ਆਇਆ ਤਾਂ ਉਹ ਅੜਬ ਨੂੰਹ ਦਾ ਉਲਾਂਭਾ ਲੈ ਕੇ ਸੀ। ਪਰ ਉਸ ਨੂੰ ਤਾਂ ਅੱਗਿਓਂ ਕੁੜੱਤਣ ਭਰੇ ਬੋਲ ਸਹਿਣੇਂ ਪਏ ਸਨ।

ਉਹ ਬਗੈਰ ਕੁਝ ਸੁਣੇਂ ਕਰੇ ਵਾਪਸ ਤੁਰ ਪਿਆ।

ਘਰ ਜਾਣ ਨੂੰ ਉਸ ਦੀ ਵੱਢੀ ਰੂਹ ਨਹੀਂ ਕਰਦੀ ਸੀ। ਉਸ ਦੇ ਜ਼ਿਹਨ ਵਿਚ ਸੋਚਾਂ ਦਾ ਜਿਹਾਦ ਛਿੜਿਆ ਹੋਇਆ ਸੀ। ਪਹਿਲਾਂ ਭਰਾਵਾਂ ਨੇ ਬਿਨਾ ਕਿਸੇ ਦੋਸ਼ ਤੋਂ ਕੋਈ ਦੁਸ਼ਮਣੀਂ ਕੱਢੀ..। ਫ਼ਿਰ ਕੁੜੀ ਨੇ ਜੁਆਨ ਹੋ ਕੇ ਲਹੂ ਪੀਤਾ ਅਤੇ ਕਿਸੇ ਪਾਸੇ ਜੋਗਾ ਨਾ ਛੱਡਿਆ...। ਹੁਣ ਨੂੰਹ ਪੁੱਤ ਤੋਂ ਆਸ ਸੀ...। ਪਰ ਸਹੁਰੀ ਨੂੰਹ ਤਾਂ ਬਿਨਾ ਗੱਲੋਂ ਕੰਡਿਆਂ ਉਪਰੋਂ ਦੀ ਘੜ੍ਹੀਸਦੀ ਐ..! ਨਾਲ਼ੇ ਕਿਤੇ ਫ਼ਿੱਟੇ ਮੂੰਹ ਨਹੀਂ ਕਿਹਾ..!

ਉਹ ਘਰ ਜਾਣ ਦੀ ਵਜਾਏ ਕਾਮਰੇਡ ਦੇ ਘਰ ਨੂੰ ਸਿੱਧਾ ਹੋ ਗਿਆ।

ਡੋਰ-ਬੈੱਲ ਕਰਨ 'ਤੇ ਮੋਨੀਕਾ ਨੇ ਦਰਵਾਜਾ ਖੋਲ੍ਹਿਆ।

ਲਾਲ ਸਿੰਘ ਅੰਦਰ ਲੰਘ ਗਿਆ। ਸਿਟਿੰਗ-ਰੂਮ ਵਿਚ ਕਾਮਰੇਡ ਕੰਬਲ਼ ਲਈ ਮੁਰਕੜੀ ਜਿਹੀ ਮਾਰੀ ਬੈਠਾ ਸੀ।

-"ਕੰਬਲ਼ ਲਿਐ..? ਸੁੱਖ ਐ..?" ਲਾਲ ਸਿੰਘ ਬੋਲਿਆ।

-"ਕਾਹਦੀ ਗੱਲ ਐ ਮਿੱਤਰਾ..! ਬੁਖ਼ਾਰ ਨੇ ਸਿੱਟ ਲਿਆ..!"

-"ਮੌਸਮ ਈ ਸਾਲ਼ਾ ਐਹੋ ਜਿਐ..! ਬਿਮਾਰੀ ਦਾ ਵੀ ਪਤਾ ਨ੍ਹੀ ਚੱਲਦਾ..!"

ਲਾਲ ਸਿੰਘ ਨੂੰ ਕੁਝ ਸੁੱਝ ਨਹੀਂ ਰਿਹਾ ਸੀ। ਪਰ ਉਸ ਨੇ ਰਵਾਇਤੀ ਜਿਹੀ ਗੱਲ ਕਰ ਦਿੱਤੀ।

-"ਤੂੰ ਸੁਣਾ..? ਖੇਡਦੀ ਐ ਕਾਟੋ ਫ਼ੁੱਲਾਂ 'ਤੇ..?" ਕਾਮਰੇਡ ਦੇ ਆਖਣ 'ਤੇ ਲਾਲ ਸਿੰਘ ਬੱਚਿਆਂ ਵਾਂਗ ਉੱਚੀ ਉੱਚੀ ਰੋ ਪਿਆ।

ਕਾਮਰੇਡ ਹੈਰਾਨ ਅਤੇ ਦੁਖੀ ਜਿਹਾ ਹੋ ਗਿਆ।

ਘੋਰ ਦੁੱਖਾਂ ਵਿਚ ਵੀ 'ਸੀ' ਨਾ ਕਰਨ ਵਾਲ਼ਾ ਲਾਲ ਸਿੰਘ ਉਸ ਤੋਂ ਰੋਂਦਾ ਜਰਿਆ ਨਹੀਂ ਗਿਆ ਸੀ।

-"ਗੱਲ ਤਾਂ ਦੱਸ..? ਰੋਣਾਂ ਜ਼ਿੰਦਗੀ ਦਾ ਆਧਾਰ ਨਹੀਂ ਲਾਲ ਸਿਆਂ..!"

ਫ਼ੁੱਟ ਫ਼ੁੱਟ ਰੋਂਦੇ ਲਾਲ ਸਿੰਘ ਨੇ ਨੂੰਹ ਦੀਆਂ ਸਾਰੀਆਂ ਜ਼ਿਆਦਤੀਆਂ ਕਾਮਰੇਡ ਅੱਗੇ ਰੱਖ ਦਿੱਤੀਆਂ।

ਸੁਣ ਅਤੇ ਸੋਚ ਕੇ ਕਾਮਰੇਡ ਨੇ ਦੁੱਖ ਵਿਚ ਅੱਖਾਂ ਸਕੋੜੀਆਂ। ਉਸ ਦੇ ਵਿਚਾਰ ਅਨੁਸਾਰ ਲਾਲ ਸਿੰਘ ਦੀ ਸਾਰੀ ਜ਼ਿੰਦਗੀ ਦੁੱਖੜਿਆਂ ਵਿਚ ਹੀ ਗੁਜ਼ਰੀ ਸੀ। ਕਦੇ ਸੁਖ ਦਾ ਸਾਹ ਨਹੀਂ ਆਇਆ ਸੀ!

-"ਗੱਲ ਲਾਲ ਸਿਆਂ ਇਹ ਐ..! ਬੰਦੇ ਦੀ ਦਲੀਲ ਵੀ ਓਥੇ ਕੰਮ ਕਰਦੀ ਐ, ਜਿੱਥੇ ਕੋਈ ਤੁਹਾਡੀ ਦਲੀਲ ਸੁਣਨ ਅਤੇ ਉਸ 'ਤੇ ਅਸਰ ਕਰਨ ਵਾਲ਼ਾ ਹੋਵੇ..! ਨਹੀਂ ਕੱਟੇ ਮੂਹਰੇ ਵੰਝਲੀ ਵਜਾਈ ਦਾ ਕੋਈ ਫ਼ਾਇਦਾ ਨਹੀਂ..! ਕਿਉਂਕਿ ਉਸ ਨੂੰ ਸੁਰਾਂ ਦਾ ਨਹੀਂ ਪਤਾ ਹੁੰਦਾ..! ਉਸ ਨੇ ਤਾਂ ਆਦਤ ਅਨੁਸਾਰ ਮੋਕ ਨਾਲ਼ ਲਿੱਬੜੀ ਪੂਛ ਘੁੰਮਾ ਕੇ ਮੂੰਹ 'ਤੇ ਮਾਰਨੀ ਹੁੰਦੀ ਐ..! ਰਾਜ ਨਾਲ਼ ਗੱਲ ਮੈਂ ਕਰ ਕੇ ਦੇਖ ਲਊਂ, ਪਰ ਜੇ ਉਹਨੇ ਨਾ ਸੁਣੀ ਤਾਂ ਫ਼ੇਰ..?" ਲਾਲ ਸਿੰਘ ਨਿਰੁੱਤਰ ਹੋ ਗਿਆ।

-"ਮੈਨੂੰ ਇਹ ਵੀ ਡਰ ਐ ਕਾਮਰੇਡ ਬਈ ਕਿਤੇ ਸਹੁਰੀ ਤੇਰੀ ਵੀ ਬੇਇੱਜ਼ਤੀ ਨਾ ਕਰ ਮਾਰੇ..!" ਲਾਲ ਸਿੰਘ ਨੂੰ ਸਹੇ ਨਾਲ਼ੋਂ ਪਹੇ ਦਾ ਡਰ ਵੱਧ ਮਾਰਦਾ ਸੀ।

-"ਇਹ ਵੀ ਗੱਲ ਨਹੀਂ ਲਾਲ ਸਿਆਂ..! ਜੇ ਤੂੰ ਬੇਇੱਜ਼ਤੀ ਸਹਾਰ ਸਕਦੈਂ, ਤਾਂ ਭਰਾ ਦੀ ਖਾਤਰ ਮੈਂ ਨਹੀਂ ਸਹਾਰ ਸਕਦਾ..? ਇਸ ਗੱਲ ਦੀ ਚਿੰਤਾ ਨਹੀਂ..! ਚਿੰਤਾ ਤਾਂ ਇਸ ਗੱਲ ਦੀ ਐ ਕਿ ਜੇ ਆਪਣੀ ਗੱਲ ਉਸ ਨੇ ਨਾ ਸੁਣੀਂ..?"

-"ਕਾਮਰੇਡਾ..! ਜੇ ਕਾਜ਼ੀ ਸਬਕ ਨਾ ਦਿਊ, ਕਿਤੇ ਮੁੰਡੇ ਨੂੰ ਤਾਂ ਨ੍ਹੀ ਰੱਖ ਲਊ..? ਆਪਾਂ ਕੋਸ਼ਿਸ਼ ਕਰ ਕੇ ਤਾਂ ਦੇਖੀਏ..? ਪਰ ਜੇ ਉਹਨੇ ਤੇਰੀ ਵੀ ਲਾਹ ਧਰੀ, ਮੇਰਾ ਵੀਰ ਗੁੱਸਾ ਨਾ ਕਰੀਂ..!"

-"ਇਸ ਗੱਲ ਵੱਲੋਂ ਤੂੰ ਨਿਸ਼ਚਿੰਤ ਹੋ ਜਾਹ ਲਾਲ ਸਿੰਘ..! ਮੇਰੇ ਮਨ 'ਤੇ ਐਸੀ ਕੋਈ ਗੱਲ ਨਹੀਂ..!"

ਕਾਮਰੇਡ ਨੇ ਗਰਮ ਕੱਪੜੇ ਪਾ ਲਏ ਅਤੇ ਉਹ ਵਾਹੋਦਾਹੀ ਲਾਲ ਸਿੰਘ ਦੇ ਘਰ ਨੂੰ ਤੁਰ ਪਏ।

ਨੂੰਹ ਰਾਣੀਂ ਘਰ ਹੀ ਸੀ। ਜੱਸੀ ਕਿਤੇ ਗਿਆ ਹੋਇਆ ਸੀ।

-"ਰਾਜ..! ਚਾਹ ਬਣਾ ਪੁੱਤਰਾ..!" ਲਾਲ ਸਿੰਘ ਨੇ ਬੜੇ ਮੋਹ ਅਤੇ ਅਪਣੱਤ ਜਿਹੀ ਨਾਲ਼ ਕਿਹਾ।

ਉਸ ਨੇ ਚਾਹ ਤਾਂ ਕੀ ਬਣਾਉਣੀ ਸੀ? ਸਗੋਂ ਆਪਣੀ ਮਾਂ ਨੂੰ ਫ਼ੋਨ ਮਿਲ਼ਾ ਲਿਆ।

-"ਮੰਮ, ਮੇਰੇ ਸਹੁਰੇ ਨਾਲ਼ ਇਕ ਹੋਰ ਬੇਵਕੂਫ਼ ਜਿਹਾ ਭਾਈ ਆਇਐ, ਤੂੰ ਜਲਦੀ ਆ..!" ਜਦ ਉਸ ਨੇ ਫ਼ੋਨ 'ਤੇ ਕਿਹਾ ਤਾਂ ਉਸ ਦੀ ਮਾਂ ਮਲਕੀਤ ਕੌਰ ਨੇ ਕਾਰ 'ਤੇ ਉਸ ਦੇ ਘਰ ਨੂੰ ਛੂਟ ਵੱਟ ਲਈ ਅਤੇ ਬਿੱਜ ਵਾਂਗ ਆ ਵੱਜੀ।

-"ਨ੍ਹਾਂ ਤੁਸੀਂ ਘਰੇ 'ਕੱਠ ਮਾਰ ਕੇ ਮੇਰੀ ਕੁੜੀ ਨੂੰ ਡਰਾਉਨੇ ਓਂ..?" ਉਹ ਆਉਣ ਸਾਰ ਕੁਸ਼ਤੀ ਲੜਨ ਵਾਲ਼ਿਆਂ ਵਾਂਗ ਢਾਕਾਂ 'ਤੇ ਹੱਥ ਰੱਖ ਕੇ ਖੜ੍ਹ ਗਈ।

-''ਅਸੀਂ ਕੁੜੀ ਨੂੰ ਕਿਉਂ ਡਰਾਵਾਂਗੇ ਮਲਕੀਤ ਕੁਰੇ..? ਇਹ ਸਾਡੀ ਨੂੰਹ ਰਾਣੀ ਐਂ..! ਅਸੀਂ ਕਾਹਤੋਂ ਡਰਾਵਾਂਗੇ..?''

-''ਤੇਰੇ ਅਰਗੇ ਨੂੰਹ ਰਾਣੀਂ ਨੂੰ ਅੰਦਰੇ ਮਾਰ ਕੇ ਖਪਾ ਦਿੰਦੇ ਐ..! ਮੈਨੂੰ ਤਾਂ ਤੂੰ ਜਿੰਨਾਂ ਉਤੇ ਐਂ, ਓਨਾਂ ਈ ਧਰਤੀ 'ਚ ਲੱਗਦੈਂ..!''

-''........।'' ਲਾਲ ਸਿੰਘ ਚੁੱਪ ਵੱਟ ਗਿਆ। ਬਿਨਾ ਗੱਲੋਂ ਉਲਟੇ ਬਾਂਸ ਬਰੇਲੀ ਨੂੰ ਜਾ ਰਹੇ ਸਨ!

-''ਭੈਣ ਜੀ..!'' ਕਾਮਰੇਡ ਨੇ ਗੱਲ ਸ਼ੁਰੂ ਕੀਤੀ।

-''ਭੈਣ ਜੀ..? ਕੌਣ ਭੈਣ ਜੀ...?? ਮੈਂ ਤੈਨੂੰ ਜਾਣਾਂ ਨਾ ਬੁੱਝਾਂ..! ਕਿੱਥੋਂ ਦਾ ਕੱਢਿਆ ਵੱਢਿਐਂ ਤੂੰ..?''

-''ਮੈਂ ਲਾਲ ਸਿੰਘ ਦਾ ਦੋਸਤ ਐਂ ਭੈਣ ਜੀ ਤੇ ਅਸੀਂ 'ਕੱਠੇ ਕੰਮ ਕਰਦੇ ਐਂ..!''

-''ਤੇ ਹੁਣ ਤੁਸੀਂ 'ਕੱਠਿਆਂ ਨੇ ਰਲ਼ ਕੇ ਮੇਰੀ ਧੀ ਦਾ ਕੰਮ ਕਰਨਾ ਹੋਊ..?'' ਉਹ ਉਲਟੀ ਗੰਗਾ ਵਗਾ ਰਹੀ ਸੀ।

-''ਕੁੜ੍ਹੇ ਕੁੜੀਏ..! ਕਰ ਨ੍ਹੀ ਪੁਲ਼ਸ ਨੂੰ ਫ਼ੋਨ..! ਇਹਨਾਂ ਦੇ ਚਾਲੇ ਮੈਨੂੰ ਚੰਗੇ ਨ੍ਹੀ ਲੱਗਦੇ..! ਪਿੱਛੋਂ ਵੇਲ਼ਾ ਹੱਥ ਨ੍ਹੀ ਆਉਂਦਾ ਹੁੰਦਾ..!'' ਆਖ ਕੇ ਮਲਕੀਤ ਕੌਰ ਨੇ ਉਹਨਾਂ ਦੇ ਹੱਥਾਂ ਦੇ ਤੋਤੇ ਉਡਾ ਦਿੱਤੇ।

-''ਇਹ ਹੁਣ ਕੋਈ ਹੋਰ ਸਿਆਪਾ ਖੜ੍ਹਾ ਕਰੂ ਹਰਾਮਦੀ..!'' ਲਾਲ ਸਿੰਘ ਨੇ ਕਾਮਰੇਡ ਦੇ ਕੰਨ ਵਿਚ ਕਿਹਾ।

-''ਲੋਕ ਡਰੇ ਨੂੰ ਡਰਾਉਂਦੇ ਐ ਲਾਲ ਸਿਆਂ..! ਕੁੜੀ ਦੇ ਕੋਈ ਝਰੀਟ ਨ੍ਹੀ ਵੱਜੀ ਤੇ ਮੰਦਾ ਬਚਨ ਨ੍ਹੀ ਬੋਲਿਆ, ਐਥੋਂ ਦੀ ਪੁਲੀਸ ਇੰਡੀਆ ਆਲ਼ੀ ਪੁਲ਼ਸ ਥੋੜ੍ਹੋ ਐ ਬਈ ਦੋਸ਼ੀ ਜਾਂ ਨਿਰਦੋਸ਼ ਨੂੰ ਮੂਧਾ ਪਾ ਲੈਣਗੇ..? ਇਹਨੂੰ ਫ਼ੋਨ ਕਰਕੇ ਆਪਦਾ ਰਾਂਝਾ ਰਾਜ਼ੀ ਕਰ ਈ ਲੈਣਦੇ..!''

-''ਕਿਤੇ ਊਂ ਨਾ ਬੱਝੀਦੇ ਮਰ ਜਾਈਏ..!'' ਲਾਲ ਸਿੰਘ ਜ਼ਾਹਿਰਾ ਤੌਰ 'ਤੇ ਡਰ ਗਿਆ ਸੀ।

-''ਲਾਲ ਸਿਆਂ..! ਕੀਤਾ ਕੀ ਐ ਆਪਾਂ..? ਕਿਉਂ ਘਬਰਾਉਨੈਂ..? ਕਾਨੂੰਨ ਸਭ ਦੀ ਰੱਖਿਆ ਕਰਦੈ..! ਤੂੰ ਆਉਣ ਦੇਹ, ਜੋ ਹੋਊ ਨਿਬੜਾਂਗੇ..!''

-''ਤੂੰ ਕੌਣ ਐਂ ਵੇ ਊਤਾ ਜਿਆ..?'' ਉਹ ਕਾਮਰੇਡ ਵੱਲ ਨੂੰ ਭੂਚਾਲ਼ ਵਾਂਗ ਆਈ।

-''ਆਓ ਭੈਣ ਜੀ..! ਜੀ ਆਇਆਂ ਨੂੰ..! ਅਸੀਂ ਤਾਂ ਗੌਰਮਿੰਟਾਂ ਤੋਂ ਨਹੀਂ ਡਰੇ...! ਤੁਹਾਡੇ ਨਜਾਇਜ਼ ਇਲਜ਼ਾਮ ਕਰਕੇ ਅਸੀਂ ਕਿੱਥੋਂ ਡਰਜਾਂਗੇ..? ਭੈਣ ਜੀ ਸਾਰੀ ਉਮਰ ਪੁਲਸਾਂ ਵਿਚ ਈ ਕੱਢੀ ਐ..! ਆਹ ਵਾਲ਼ ਧੁੱਪ 'ਚ ਨ੍ਹੀ ਚਿੱਟੇ ਹੋਏ..! ਬੁਲਾਓ ਪੁਲ਼ਸ ਨੂੰ..! ਪਰ ਅਸੀਂ ਔਰਤਾਂ ਨਾਲ਼ ਉਲਝਣਾਂ ਨਹੀਂ ਚਾਹੁੰਦੇ, ਆਪਣੇ ਹੱਸਬੈਂਡ ਨੂੰ ਸੱਦੋ..! ਫ਼ੇਰ ਗੱਲ ਕਰਾਂਗੇ..! ਤੇ ਨਹੀਂ ਅਸੀਂ ਕੱਲ੍ਹ ਨੂੰ ਗੁਰਦੁਆਰੇ ਦੀ ਪ੍ਰਬੰਧਕ ਕਮੇਟੀ ਦੇ ਧਿਆਨ ਵਿਚ ਗੱਲ ਲਿਆਵਾਂਗੇ ਤੇ ਨਾਲ਼ੇ ਕਰਾਂਗੇ ਗੱਲ ਕਿਸੇ ਵਕੀਲ ਨਾਲ਼..! ਪੋਲੇ ਪੈਰੀਂ ਅਸੀਂ ਵੀ ਨਹੀਂ ਧੱਕਾ ਹੋਣ ਦਿੰਦੇ..!'' ਜਦ ਕਾਮਰੇਡ ਨੇ ਖ਼ਰੀਆਂ ਖ਼ਰੀਆਂ ਸੁਣਾਈਆਂ ਤਾਂ ਮਲਕੀਤ ਕੌਰ ਦੀ ਸੁਰਤ ਟਿਕਾਣੇ ਆ ਗਈ। ਗੁਰਦੁਆਰੇ ਦੀ ਪ੍ਰਬੰਧਕ ਕਮੇਟੀ ਦੇ ਨਾਂ ਨੂੰ ਹੌਲ ਪੈਣ ਵਾਲ਼ਾ ਹੋ ਗਿਆ। ਸਾਰੇ ਭਾਈਚਾਰੇ ਵਿਚ ਬਦਨਾਮੀ ਵਾਲ਼ੀ ਗੱਲ ਸੀ। ਅੱਗੇ ਵੀ ਮਲਕੀਤ ਕੌਰ ਦਾ ਪ੍ਰੀਵਾਰ ਆਮ ਭਾਈਚਾਰੇ ਵਿਚ ਬਹੁਤੀ ਕੋਈ ਇੱਜ਼ਤ ਨਹੀਂ ਧਰਾਉਂਦਾ ਸੀ। ਉਹ ਭੂਸਰੇ ਸਾਹਣ ਵਾਂਗ ਡੂੰਕਾਰੇ ਮਾਰਦੀ ਘਰੋਂ ਬਾਹਰ ਹੋ ਗਈ। ਤੁਰਦੀ ਨੇ ਪੈਰ ਦੁਰਮਟ ਵਾਂਗ ਧਰਤੀ 'ਤੇ ਮਾਰੇ ਅਤੇ ਬੁੱਲ੍ਹ ਟੇਰੇ ਸਨ।

ਕਾਮਰੇਡ ਨੇ ਰਾਜ ਨੂੰ ਅਵਾਜ ਮਾਰੀ। ਪਰ ਉਹ ਮੱਟਰ ਬਣੀਂ ਅੰਦਰ ਹੀ ਦੜੀ ਰਹੀ। ਨਾ ਹੀ ਕੋਈ ਉੱਤਰ ਦਿੱਤਾ ਅਤੇ ਨਾ ਹੀ ਬਾਹਰ ਆਈ।

-''ਚੱਲ ਲਾਲ ਸਿਆਂ..!'' ਸਮੇਂ ਦੀ ਨਜ਼ਾਕਤ ਦੇਖ ਕੇ ਕਾਮਰੇਡ ਉਠ ਕੇ ਖੜ੍ਹਾ ਹੋ ਗਿਆ।

ਉਹ ਅੱਗੜ ਪਿੱਛੜ ਬਾਹਰ ਨਿਕਲ਼ ਗਏ।

-''ਕਮੀਨਗੀ, ਖ਼ੁਦਗ਼ਰਜ਼ੀ, ਖਚਰਪੁਣੇ ਅਤੇ ਬੇਈਮਾਨੀ ਦਾ ਜਿੰਨ ਜਦੋਂ ਆਦਮੀ ਦੇ ਅੰਦਰ ਫ਼ਤੂਰ ਬਣ ਕੇ ਵੜ ਜਾਵੇ ਤਾਂ ਖਾਂਦੇ ਦੀ ਦਾਹੜੀ ਵੀ ਹਿੱਲਦੀ ਦਿਸਣ ਲੱਗ ਜਾਂਦੀ ਐ ਲਾਲ ਸਿਆਂ..! ਫ਼ੇਰ ਵਸਣ ਦਾ ਇਰਾਦਾ ਹੀ ਨਹੀਂ ਰਹਿ ਜਾਂਦਾ..! ਕਮੀਨਾਂ ਬੰਦਾ ਆਪਣੀ ਔਰਤ ਨੂੰ ਕਿਵੇਂ ਤੰਗ ਕਰਦੈ..? ਜੇ ਤਾਂ ਔਰਤ ਖ਼ੁਸ਼ ਹੋ ਕੇ ਘਰੇ ਵੜੇ ਤਾਂ ਉਸ ਨੂੰ ਪੁੱਛੂ, ਕਿਹੜੇ ਯਾਰ ਨੂੰ ਮਿਲ਼ ਕੇ ਆਈ ਐਂ..? ਤੇ ਜੇ ਔਰਤ ਚੁੱਪ ਚਾਪ ਘਰੇ ਬੈਠੀ ਹੋਵੇ ਤਾਂ ਪੁੱਛੂ, ਕਿਹੜੇ ਖ਼ਸਮ ਦੀ ਯਾਦ ਆਉਂਦੀ ਐ..? ਇਹ ਹੁੰਦੇ ਐ ਨਾ ਵਸਣ ਦੇ ਚਾਲੇ..! ਤੇ ਜਦੋਂ ਕਿਸੇ ਦੀ ਚੁੱਪ ਜਾਂ ਸਿਆਣਪ ਦਾ ਲਾਹਾ ਲੈਣਾ ਹੋਵੇ ਤਾਂ ਮਲਕੀਤ ਕੌਰ ਵਰਗੀਆਂ ਐਹੋ ਜੀਆਂ ਘੁਣਤਰਾਂ ਈ ਕੱਢਦੀਆਂ ਹੁੰਦੀਐਂ..! ਤੈਨੂੰ ਸ਼ਾਇਦ ਪਤਾ ਨਹੀਂ ਲਾਲ ਸਿਆਂ...! ਇਹਦੀ ਵੱਡੀ ਕੁੜੀ ਦਾ ਵੀ ਤਲਾਕ ਹੋ ਗਿਐ..! ਮੈਂ ਜਾਣਦੈਂ ਇਹਨਾਂ ਦੇ ਰੌਲ਼ੇ ਨੂੰ..! ਗੁਰਦੁਆਰੇ ਦੀ ਕਮੇਟੀ ਮੂਹਰੇ ਬਥੇਰਾ ਕੁਛ ਹੁੰਦਾ ਰਿਹੈ, ਮੈਂ ਗੁਰਦੁਆਰੇ ਦਾ ਨਾਂ ਤਾਂਹੀਂ ਜਾਣ ਕੇ ਲਿਆ ਸੀ..! ਇਹਨੇ ਆਬਦੀ ਵੱਡੀ ਕੁੜੀ ਦੇ ਚਾੜ੍ਹੀ ਰੱਖੀ ਐ ਬੱਤੀ..! ਤੇ ਉਹਦੇ ਸਹੁਰਿਆਂ ਦਾ ਸਾਰਾ ਪ੍ਰੀਵਾਰ ਖਦੇੜ ਕੇ ਉਹਨਾਂ ਦੀ ਅੱਧੀ ਪ੍ਰਾਪਰਟੀ ਆਪਦੇ ਹੱਥ ਹੇਠ ਕਰਗੀ..! ਤੇ ਇਹਦੇ ਆਹੀ ਚਾਲੇ ਮੈਨੂੰ ਹੁਣ ਲੱਗਦੇ ਐ...! ਹੁਣ ਇਹ ਤੇਰੇ ਆਲ਼ੇ ਮਕਾਨ 'ਤੇ ਅੱਖ ਰੱਖਦੀ ਹੋਊ..!''

-"..........।" ਲਾਲ ਸਿੰਘ ਮੜ੍ਹੀ ਵਾਂਗ ਚੁੱਪ ਸੀ।

-"ਹਮਦਰਦੀ ਅਤੇ ਸਦਭਾਵਨਾ ਦੇ ਬਲਾਤਕਾਰੀ ਬੰਦੇ ਦੇ ਅੱਗੇ ਝੁਕਣਾ ਗੁਨਾਂਹ ਹੀ ਨਹੀਂ, ਕਾਇਰਤਾ ਵੀ ਹੈ...! ਆਪਾਂ ਇਸ ਦਾ ਹੱਲ ਕੱਲ੍ਹ ਗੁਰਦੁਆਰੇ ਜਾ ਕੇ ਕੱਢਾਂਗੇ..! ਅੱਜ ਤੂੰ ਅਰਾਮ ਕਰ..! ਚਿੰਤਾ ਚਿਖ਼ਾ ਬਰਾਬਰ ਹੁੰਦੀ ਐ, ਬਹੁਤੀ ਗੱਲ ਦਿਲ 'ਤੇ ਨੀ ਲਾਈਦੀ ਹੁੰਦੀ..! ਦੋ ਪੈੱਗ ਲਾ ਤੇ ਰੱਬ ਦਾ ਨਾਂ ਲੈ ਕੇ ਕੰਨ ਪਰਨੇ ਸੌਂ ਜਾਹ!"

ਕਾਮਰੇਡ ਘਰ ਨੂੰ ਤੁਰ ਗਿਆ ਅਤੇ ਲਾਲ ਸਿੰਘ ਪੱਬ ਵਿਚ ਵੜ ਗਿਆ।

ਦਿਲ ਦਾ ਦਰਦ ਘੱਟੇ ਪਾਉਣ ਲਈ ਦਾਰੂ ਨਾਲ਼ ਕਮਲ਼ਾ ਜਿਹਾ ਹੋ ਕੇ ਲਾਲ ਸਿੰਘ ਜਦ ਘਰ ਪਹੁੰਚਿਆ ਤਾਂ ਉਸ ਦਾ ਮੁੰਡਾ ਜੱਸੀ ਸੱਪ ਵਾਂਗ ਫ਼ਣ ਚੁੱਕੀ ਬੈਠਾ ਸੀ। ਪਤਾ ਨਹੀਂ ਰਾਜ ਨੇ ਉਸ ਨੂੰ ਕੀ-ਕੀ ਲੂਤੀ ਲਾਈ ਸੀ..? ਉਸ ਦੀਆਂ ਬੀਨ ਵਰਗੀਆਂ ਨਾਸਾਂ 'ਚੋਂ ਖ਼ਰੂਦ ਉਠ ਰਿਹਾ ਸੀ।

-"ਡੈਡ..! ਵਾਏ ਆਰ ਯੂ ਸੋ ਫ਼ੱਕਿੰਗ ਸਟੂਪਿੱਡ..?" ਮੁੰਡੇ ਨੇ ਮੂੰਹ 'ਚੋਂ ਅੱਗ ਉਗਲ਼ੀ।

-"ਕੀ ਕੀਤੈ ਮੈਂ ਪੁੱਤ..?" ਲਾਲ ਸਿੰਘ ਨੂੰ ਮੁੰਡੇ ਦੀ ਭਾਸ਼ਾ 'ਤੇ ਸੱਚ ਹੀ ਨਹੀਂ ਆ ਰਿਹਾ ਸੀ। ਪਰ ਉਸ ਨੂੰ ਸ਼ੱਕ ਨਹੀਂ, ਯਕੀਨ ਹੋ ਗਿਆ ਸੀ ਕਿ ਨੂੰਹ ਰਾਣੀਂ ਨੇ ਪੁੱਤ ਦੇ ਕੰਨ ਠੋਕ ਕੇ ਭਰੇ ਹੋਏ ਸਨ ਅਤੇ ਹੋ ਸਕਦਾ ਹੈ ਕਿ ਮਲਕੀਤ ਕੌਰ ਨੇ ਵੀ ਇਸ ਨੂੰ 'ਆਰ' ਲਾਈ ਹੋਵੇ?

-"ਤੁਸੀਂ ਲੱਲੀ ਛੱਲੀ ਨੂੰ ਘਰੇ ਕਿਉਂ ਲੈ ਕੇ ਆਉਨੇ ਐਂ..?" ਉਸ ਦੀਆਂ ਨਜ਼ਰਾਂ ਨੇ ਬਾਪ ਨੂੰ ਤਾੜਿਆ।

-"ਕਾਮਰੇਡ ਲੱਲੀ ਛੱਲੀ ਨਹੀਂ ਪੁੱਤ..! ਉਹ ਮੇਰਾ ਦੋਸਤ ਐ..! ਮੇਰੇ ਦੁਖਦੇ ਸੁਖਦੇ ਕੰਮ ਆਇਐ..! ਕੀ ਹੋ ਗਿਆ ਜੇ ਘਰੇ ਆ ਗਿਆ ਤਾਂ..?" ਲਾਲ ਸਿੰਘ ਦੇ ਬੋਲਾਂ ਵਿਚ ਤਰਲੇ ਭਰੀ ਦੁਹਾਈ ਸੀ।

-"ਕੰਮ ਆਇਆ ਹੋਊਗਾ..! ਤੂੰ ਤਾਂ ਨਿੱਤ ਉਹਨਾਂ ਲੰਡਰਾਂ ਨੂੰ ਘਰੇ ਬੁਲਾ ਕੇ ਘਰੇ ਮੁਜਰਾ ਲਾਈ ਰੱਖਦਾ ਸੀ..! ਹੁਣ ਨ੍ਹੀ ਇਹ ਕੰਮ ਚੱਲਣੇ..! ਜੇ ਇਹੀ ਕੰਜਰਖਾਨਾਂ ਰੱਖਣੈਂ ਤਾਂ ਦਫ਼ਾ ਹੋਜਾ ਮੇਰੇ ਘਰੋਂ..!"

-"ਕੀ ਕਿਹੈ..?" ਲਾਲ ਸਿੰਘ ਨੂੰ ਸੱਚ ਹੀ ਨਹੀਂ ਆਇਆ ਸੀ।

-"ਮੈਂ ਕਿਹੈ ਜੇ ਇਹੀ ਘਤਿੱਤਾਂ ਕਰਨੀਐਂ ਤਾਂ ਯੂ ਫ਼ੱਕ ਔਫ਼...!"

-"ਸਾਲ਼ਿਆ, ਇਹ ਘਰ ਤੇਰੈ..? ਜਾਂ ਬਹੂ ਪੇਕਿਆਂ ਤੋਂ ਨਾਲ਼ ਲੈ ਕੇ ਆਈ ਐ..? ਮਰ ਗਿਆ ਕਮਾਈਆਂ ਕਰਦਾ ਤੇ ਮੁਸ਼ੱਕਤਾਂ ਭਰਦਾ ਮੈਂ..! ਤੇ ਮਾਲਕ ਬਣ ਗਏ ਹੁਣ ਤੁਸੀਂ..? ਟਲ਼ਜਾ..! ਟਲ਼ਜਾ ਲਾਈਲੱਗਾ..! ਮੈਂ ਘਰ ਚੈਰਿਟੀ ਨੂੰ ਦੇ ਕੇ ਪਰ੍ਹੇ ਮਾਰੂੰ..! ਤੂੰ ਕੌਣ ਹੁੰਨੈਂ ਮੈਨੂੰ ਮੇਰੇ ਘਰੋਂ ਦਫ਼ਾ

ਕਰਨ ਆਲ਼ਾ..? ਘਰ ਦੀ ਸ਼ਾਂਤੀ ਵਾਸਤੇ ਹਰਾਮੀਆਂ ਮੈਂ ਤੇਰੀ ਮਾਂ ਬੁੱਢੇ ਬਾਰੇ ਇੰਡੀਆ ਤੋਰੀ..! ਮੈਂ ਸੋਚਦਾ ਸੀ ਬਈ ਕੀ ਐ ਸ਼ਾਂਤੀ ਈ ਰੱਖ ਲੈਣ..! ਹੁਣ ਬੁੜ੍ਹਾਪੇ 'ਚ ਉਹਨੂੰ ਤੁਸੀਂ ਸੁਖ ਦੇਣਾ ਸੀ..! ਪਰ ਕਾਹਨੂੰ..! ਤੁਸੀਂ ਤਾਂ ਜਣਾਂ ਖਣਾਂ ਸਾਡੇ ਕੱਛ ਮੁੰਮਾਂ ਦੇਣ ਲੱਗ ਪਏ..! ਹੱਟ ਜਾਹ ਸਹੁਰਿਆਂ ਦੇ ਆਖੇ ਲੱਗ ਕੇ ਲਿੱਚ-ਗੜਿੱਚੀਆਂ ਕਰਨੋਂ..! ਮੈਂ ਸਾਰੀ ਜਇਦਾਦ 'ਤੇ ਗਿੱਲੀ ਮਿੱਟੀ ਦਾ ਪੋਚਾ ਮਾਰਦੂੰ ਤੇ ਕਿਸੇ ਚੈਰਿਟੀ ਨੂੰ ਦਾਨ ਕਰਦੂੰ..! ਕਰੀ ਚੱਲੀਂ ਕਿਰਾਏ ਦੇ ਮਕਾਨਾਂ ਵਿਚ ਦਿਨ ਕਟੀ..! ਨਾ ਤੰਗ ਕਰੋ ਤੁਸੀਂ ਮੈਨੂੰ..! ਤੇਰੇ ਸਹੁਰਿਆਂ ਦੀਆਂ ਕਰਤੂਤਾਂ ਨੂੰ ਜੱਗ ਜਾਣਦੈ..! ਇਹਨਾਂ ਦੇ ਵੱਡੇ ਜਮਾਈ ਨੇ ਐਵੇਂ ਨ੍ਹੀ ਗੱਡੀ ਥੱਲੇ ਸਿਰ ਦਿੱਤਾ ਸੀ..! ਆਹੀ ਘੁਕਾਹਟ ਉਹਦੇ ਘਰੇ ਪਾਉਂਦੇ ਹੋਣਗੇ..? ਨਹੀਂ ਜਾਨ ਕੀਹਨੂੰ ਨ੍ਹੀ ਪਿਆਰੀ ਹੁੰਦੀ..? ਨੂੰਹਾਂ ਸੌ ਆਰੀ ਬਿਗਾਨੀਆਂ ਬਣ ਜਾਣ, ਪਰ ਪੁੱਤ ਕਦੇ ਓਪਰੇ ਨ੍ਹੀ ਹੁੰਦੇ..! ਸਾਲ਼ਿਆ ਆਬਦੇ ਲੀੜੇ ਮੈਂ ਆਪ ਧੋਨੈਂ..! ਰੋਟੀ ਮੈਂ ਗੁਰਦੁਆਰਿਓਂ ਖਾਨੈਂ..! ਤੇਰੀ ਮਾਂ ਨੂੰ ਇੰਡੀਆ ਤੋਰਿਆ ਬਈ ਕੀ ਐ ਘਰੇ ਸ਼ਾਂਤੀ ਈ ਬਣੀ ਰਹਿ ਜੇ..! ਪਰ ਨਾ..! ਨਿੱਤ ਕੋਈ ਨਾ ਕੋਈ ਤੁੱਖਣਾਂ..! ਨਿੱਤ ਕੋਈ ਨਾ ਕੋਈ ਕੁੱਤ ਪੌਅ..! ਚੱਲ ਨੂੰਹਾਂ ਤਾਂ ਆਪਦੇ ਸੱਸ ਸਹੁਰੇ ਨੂੰ ਬੀਹ ਕੁਛ ਆਖ ਜਾਂਦੀਐਂ..! ਪਰ ਇਹਦੀ ਤਾਂ ਮਾਂ ਮਾਨ ਨੀ..! ਇਹਨਾਂ ਨੂੰ ਮੈਂ ਤੇ ਤੇਰੀ ਮਾਂ ਈ ਬੁਰੇ ਲੱਗਦੇ ਐਂ ਪੁੱਤ..! ਜਿਸ ਦਿਨ ਅਸੀਂ ਮਰ ਗਏ, ਤੇਰਾ ਪਰਾਗਾ ਇਹ ਠੋਕ ਕੇ ਪਾਉਣਗੇ..! ਬਚ ਜਾਹ ਇਹਨਾਂ ਦੀਆਂ ਭੈੜੀਆਂ ਸਾਜ਼ਿਸ਼ਾਂ ਤੋਂ..! ਤੈਨੂੰ ਲੁੱਟ ਕੇ ਖਾ ਜਾਣਗੇ ਇਹੇ..! ਗੁਰਦੁਆਰੇ ਜਾ ਕੇ ਇਹਨਾਂ ਦੇ ਟੱਬਰ ਦਾ ਪ੍ਰਸੰਗ ਸੁਣ ਕੇ ਆ ਕਦੇ..! ਲੋਕ ਬੜੇ ਇਹਨਾਂ ਦੇ ਟੱਬਰ ਦੇ ਗੁਣ ਗਾਇਨ ਕਰਦੇ ਐ..! ਇਹ ਤਾਂ ਬੇੜੀ ਬਹਿ ਗਈ ਬਚੋਲੇ ਦੀ..! ਪਹਿਲਾਂ ਕੁਛ ਦੱਸਿਆ ਈ ਨ੍ਹੀ..! ਜੇ ਮੈਨੂੰ ਇਹਨਾਂ ਦੀਆਂ ਕਰਤੂਤਾਂ ਦਾ ਪਹਿਲਾਂ ਪਤਾ ਹੁੰਦਾ, ਮੈਂ ਤਾਂ ਐਹੋ ਜੇ ਟੱਬਰ ਦੀ ਮਕਾਣ ਨ੍ਹੀ ਸੀ ਜਾਂਦਾ..! ਸਾਕ ਤਾਂ ਕੀ ਲੈਣਾਂ ਸੀ..? ਇਹ ਟੱਬਰ ਤਾਂ ਅਮਰ ਵੇਲ ਦੀ ਜੜ੍ਹ ਐ..! ਜਿਹੜੇ ਦਰੱਖ਼ਤ 'ਤੇ ਬੈਠਣਗੇ, ਓਸੇ ਦਾ ਭੱਠਾ ਈ ਬਿਠਾਉਣਗੇ..! ਨਾ ਇਹਨਾਂ ਦੀ ਚੱਕ 'ਚ ਆ ਕੇ ਘਰ ਪੱਟ ਆਬਦਾ...! ਮੇਰੀਆਂ ਅੱਜ ਦੀਆਂ ਗੱਲਾਂ ਯਾਦ ਕਰਕੇ ਅੱਖਾਂ 'ਚ ਘਸੁੰਨ ਦੇ ਦੇ ਕੇ ਰੋਇਆ ਕਰੇਂਗਾ...! ਤੂੰ ਮੇਰਾ ਪੁੱਤ ਐਂ..! ਮੇਰਾ ਆਪਦਾ ਖ਼ੂਨ ਐਂ..! ਮੈਨੂੰ ਤਾਂ ਦਰਦ ਆਉਂਦੈ ਜੱਸੀ..! ਨਾ ਤੁਸੀਂ ਬਿਨਾ ਗੱਲੋਂ ਸਾਨੂੰ ਕੁੱਕੜਾਂ ਆਲ਼ੀਆਂ ਤਾੜਾਂ ਮਾਰੋ..! " ਉੱਚੀ ਉੱਚੀ ਬੋਲਦਾ ਲਾਲ ਸਿੰਘ ਉਥੇ ਹੀ ਲੁੜਕ ਗਿਆ। ਮੁੰਡੇ ਨੇ ਬਹੁਤੀ ਕੋਈ ਗ਼ੌਰ ਨਾ ਕੀਤੀ। ਪਰ ਜਦੋਂ ਲਾਲ ਸਿੰਘ ਦੀਆਂ ਅੱਖਾਂ ਖੜ੍ਹੀਆਂ ਦੇਖੀਆਂ ਤਾਂ ਮੁੰਡਾ ਘਾਬਰ ਗਿਆ। ਨੂੰਹ ਨੂੰ ਵੀ ਹੱਥਾਂ ਪੈਰਾਂ ਦੀ ਪੈ ਗਈ। ਉਸ ਨੇ ਐਂਬੂਲੈਂਸ ਨੂੰ ਫ਼ੋਨ ਕੀਤਾ ਅਤੇ ਲਾਲ ਸਿੰਘ ਨੂੰ ਹਸਪਤਾਲ਼ ਪਹੁੰਚਾ ਦਿੱਤਾ ਗਿਆ।

ਅਗਲੇ ਦਿਨ ਲਾਲ ਸਿੰਘ ਨੇ ਹਸਪਤਾਲ਼ ਵਿਚੋਂ ਹੀ ਕਾਮਰੇਡ ਨੂੰ ਫ਼ੋਨ ਕੀਤਾ।

ਕਾਮਰੇਡ ਅਥਾਹ ਦੁਖੀ ਹੋਇਆ ਉਸ ਨੂੰ ਮਿਲ਼ਣ ਲਈ ਆ ਗਿਆ।

-"ਕਾਮਰੇਡਾ..! ਇਕ ਕੰਮ ਕਰ ਮੇਰਾ..!"

-"ਹੁਕਮ ਕਰ ਲਾਲ ਸਿੰਘ..!" ਕਾਮਰੇਡ ਸਤਿਕਾਰ ਨਾਲ਼ ਝੁਕਿਆ ਖੜ੍ਹਾ ਸੀ।

-''ਇਕ ਤਾਂ ਕਰਦੇ ਮਾਮੇਂ ਭਾਨ ਸਿਉਂ ਨੂੰ ਫ਼ੋਨ..! ਤੇ ਇਕ ਫ਼ੋਨ ਕਰਕੇ ਜੀਤ ਕੌਰ ਨੂੰ ਇੰਡੀਆ ਤੋਂ ਬੁਲਾ ਦੇਹ, ਮੈਂ ਬਾਹਲ਼ੇ ਦਿਨ ਕੱਟਦਾ ਨ੍ਹੀ...!''

-''ਕਿਹੜੀ ਗੱਲ ਕਰਨ ਲੱਗ ਪਿਐਂ ਲਾਲ ਸਿਆਂ..? ਭੀੜਾਂ ਸੰਘੀੜਾਂ ਬੰਦਿਆਂ 'ਤੇ ਆਉਂਦੀਆਂ ਈ ਰਹਿੰਦੀਐਂ..! ਹੌਸਲਾ ਰੱਖ..! ਤੈਨੂੰ ਕੁਛ ਨੀ ਹੁੰਦਾ..!''

-''ਨਹੀਂ ਕਾਮਰੇਡ..! ਤੂੰ ਮੇਰਾ ਧਰਮ ਦਾ ਭਰਾ ਐਂ..! ਮੇਰੇ ਥਾਂ ਥਾਂ 'ਤੇ ਕੰਮ ਆਇਐਂ..! ਜੇ ਕਦੇ ਤੈਨੂੰ ਕਦੇ ਹਾਸੇ ਖੇਡੇ ਵਿਚ ਵੀ ਉੱਚਾ ਨੀਵਾਂ ਬੋਲਿਆ ਗਿਆ ਹੋਵੇ ਤਾਂ ਕਾਮਰੇਡਾ ਮੈਨੂੰ ਮੁਆਫ਼ ਕਰੀਂ..!'' ਹੱਥ ਜੋੜਦੇ ਲਾਲ ਸਿੰਘ ਦਾ ਰੋਣ ਨਿਕਲ਼ ਗਿਆ।

-''ਕਿਹੜੀਆਂ ਗੱਲਾਂ ਕਰੀ ਜਾਨੈਂ ਲਾਲ ਸਿਆਂ..! ਮਰਦ ਰੋਂਦੇ ਨਹੀਂ ਹੁੰਦੇ..! ਦਿਲ ਧਰ..!'' ਉਸ ਨੇ ਬੈੱਡ 'ਤੇ ਪਏ ਲਾਲ ਸਿੰਘ ਨੂੰ ਘੁੱਟ ਲਿਆ।

ਡਾਕਟਰਾਂ ਦੀ ਟੀਮ ਰਾਊਂਡ 'ਤੇ ਆ ਗਈ।

ਕਾਮਰੇਡ ਨੇ ਡਾਕਟਰ ਨਾਲ਼ ਗੱਲ ਕੀਤੀ ਤਾਂ ਡਾਕਟਰ ਨੇ ਦੱਸਿਆ ਕਿ ਲਾਲ ਸਿੰਘ ਨੂੰ ਖ਼ਤਰਨਾਕ ਦਿਲ ਦਾ ਦੌਰਾ ਪਿਆ ਸੀ। ਦੌਰਾ ਘਾਤਕ ਸੀ। ਪਰ ਸਮੇਂ ਸਿਰ ਹਸਪਤਾਲ਼ ਪਹੁੰਚਣ ਕਰਕੇ ਬਚ ਗਿਆ। ਡਾਕਟਰ ਨੇ ਇਹ ਵੀ ਚਿਤਾਵਨੀ ਦਿੱਤੀ ਕਿ ਲਾਲ ਸਿੰਘ ਕੋਈ ਗੱਲ ਦਿਲ 'ਤੇ ਨਾ ਲਾਵੇ ਅਤੇ ਨਾ ਹੀ ਕਿਸੇ ਗੱਲ ਦੀ ਚਿੰਤਾ ਕਰੇ! ਨਹੀਂ ਅਗਲਾ ਦੌਰਾ ਜਾਨ ਲੇਵਾ ਹੋ ਸਕਦਾ ਹੈ! ਸੁਣ ਕੇ ਕਾਮਰੇਡ ਦੀ ਮੱਤ ਮਾਰੀ ਗਈ।

ਕਾਮਰੇਡ ਨੇ ਜੀਤ ਕੌਰ ਨੂੰ ਫ਼ੋਨ ਕਰ ਦਿੱਤਾ ਅਤੇ ਭਾਨ ਸਿੰਘ ਨੂੰ ਵੀ ਸੁਨੇਹਾਂ ਪਹੁੰਚਾ ਦਿੱਤਾ ਸੀ।

ਸੁਣ ਕੇ ਜੀਤ ਕੌਰ ਨੂੰ ਅੱਚਵੀ ਲੱਗ ਗਈ। ਉਸ ਨੇ ਭੱਜ ਨੱਠ ਕਰਕੇ ਟਿਕਟ ਕਰਵਾ ਲਈ।

ਪੰਜਵੇਂ ਦਿਨ ਦੀ ਉਸ ਦੀ ਫ਼ਲਾਈਟ ਸੀ। ਉਸ ਤੋਂ ਪਹਿਲਾਂ ਕੋਈ ਫ਼ਲਾਈਟ ਖਾਲੀ ਨਹੀਂ ਜਾ ਰਹੀ ਸੀ! ਜੀਤ ਕੌਰ ਨੂੰ ਰਹਿੰਦੇ ਦਿਨ ਪਹਾੜ ਬਣ ਗਏ।

ਮਾਮਾ ਭਾਨ ਸਿੰਘ ਹਸਪਤਾਲ਼ ਪਹੁੰਚ ਗਿਆ।

ਲਾਲ ਸਿੰਘ ਨੇ ਮਾਮੇ ਦੇ ਗਲ਼ ਲੱਗ ਕੇ ਧਾਹ ਮਾਰੀ।

-''ਮਾਮਾਂ ਜੀ..! ਇੱਕੋ ਇਕ ਪੁੱਤ ਜੱਗੋਂ ਖੱਟਿਆ ਸੀ..! ਆਹ ਦੇਖ ਲਓ ਕੀ ਇਨਾਮ ਦਿੰਦੇ ਐ..! ਕੀ ਕੀ ਤਕਲੀਫ਼ਾਂ ਕੱਟੀਆਂ ਮਾਮਾ ਜੀ..! ਥੋਡੇ ਤਾਂ ਸਾਰਾ ਕੁਛ ਸਾਹਮਣੇ ਈ ਐਂ..!''

-''ਫ਼ਿਕਰ ਕਰਨ ਨਾਲ਼ ਕੁਛ ਨ੍ਹੀ ਬਣਦਾ ਲਾਲ ਸਿਆਂ..! ਸਮਾਂ ਈ ਕੋਈ ਐਹੋ ਜਿਆ ਹੁੰਦੈ..! ਜੇ ਚੰਗੇ ਸਮੇਂ ਨਹੀਂ ਰਹੇ, ਰਹਿੰਦੇ ਭਾਣਜੇ ਮੰਦੇ ਵੀ ਨ੍ਹੀ..! ਬੱਸ ਸਬਰ ਕਰਨ ਦੀ ਲੋੜ ਐ..!'' ਮਾਮਾ ਵੀ ਉਸ ਨੂੰ ਜੁਆਕਾਂ ਵਾਂਗ ਥਾਪੜੀ ਜਾ ਰਿਹਾ ਸੀ।

-''.........।''

-''ਮੈਨੂੰ ਇਕ ਸਾਖੀ ਯਾਦ ਆ ਗਈ..! ਸਰਵਣ ਭਗਤ ਆਪਣੇ ਅੰਨ੍ਹੇ ਮਾਂ ਬਾਪ ਦੀ ਵਹਿੰਗੀ ਚੱਕੀ ਚਾਰੇ ਕੂਟੀਂ ਫ਼ਿਰਦਾ ਰਿਹਾ..! ਤੀਰਥ ਯਾਤਰਾਵਾਂ ਕਰਵਾਉਂਦਾ ਰਿਹਾ..! ਕੋਈ ਐਹੋ ਜਿਆ ਸਮਾਂ ਤੇ ਚੰਦਰੀ ਧਰਤੀ ਆ ਗਈ..! ਜੰਗਲ ਵਿਚ ਵਹਿੰਗੀ ਰੱਖ ਕੇ ਮਾਂ ਪਿਉ ਤੋਂ ਦੂਰ ਹੋ ਕੇ ਬੈਠ ਗਿਆ..! ਕਹਿੰਦਾ ਮੈਂ ਥੋਨੂੰ ਥਾਂ ਥਾਂ 'ਤੇ ਤੀਰਥ ਯਾਤਰਾ ਕਰਵਾਈ, ਤੀਰਥ ਇਸ਼ਨਾਨ ਕਰਵਾਏ..! ਮੈਨੂੰ ਮੇਰਾ ਬਣਦਾ ਮੁਆਵਜ਼ਾ ਦਿਓ..! ਬਾਪ ਕੁਛ ਬੋਲਣ ਲੱਗਿਆ, ਪਰ ਮਾਂ ਨੇ ਵਰਜ ਦਿੱਤਾ..! ਸਰਵਣ ਦੀ ਮਾਂ ਆਪਣੇ ਪਤੀ ਦੇਵ ਨੂੰ ਆਖਣ ਲੱਗੀ, ਪਤੀ ਦੇਵ..! ਇਹ ਸਮਾਂ ਮਨਹੂਸ ਤੇ ਧਰਤੀ ਕਲੰਕੀ ਐ..! ਤੂੰ ਅਜੇ ਚੁੱਪ ਵੱਟ..! ਸਭ ਕੁਛ ਠੀਕ ਹੋਜੂ..! ਬਾਪ ਵੀ ਚੁੱਪ ਕਰ ਗਿਆ..! ਸਰਵਣ ਦੀ ਮਾਂ ਨੇ ਪੁੱਤ ਨੂੰ ਬੜੇ ਪਿਆਰ ਨਾਲ਼ ਕਿਹਾ, ਪੁੱਤਰ ਸਰਵਣ..! ਥੋੜ੍ਹਾ ਅੱਗੇ ਚੱਲ ਕੇ ਤੇਰੇ ਮਾਮੇਂ ਦਸ਼ਰਥ ਦਾ ਰਾਜ ਸ਼ੁਰੂ ਹੁੰਦੈ, ਓਥੇ ਮੇਰਾ ਬਹੁਤ ਕੁਛ ਪਿਐ, ਤੂੰ ਜੋ ਮੰਗੇਂਗਾ, ਉਹੀ ਕੁਛ ਮਿਲੂ, ਤੂੰ ਹੁਣ ਕਲੇਸ਼ ਨਾ ਕਰ ਤੇ ਸਿਆਣਾ ਪੁੱਤ ਬਣ ਕੇ ਅੱਗੇ ਚੱਲ..! ਚੱਲੋ ਉਸ ਨੇ ਮਾਂ ਦੀ ਗੱਲ ਮੰਨ ਕੇ ਵਹਿੰਗੀ ਫ਼ੇਰ ਚੱਕ ਲਈ ਤੇ ਚਲੋ ਚਾਲ ਅੱਗੇ ਤੁਰ ਪਿਆ...! ਚਲੋ ਮਾੜਾ ਸਮਾਂ ਵੀ ਨਿਕਲ਼ ਗਿਆ ਤੇ ਭ੍ਰਿਸ਼ਟੀ ਧਰਤੀ ਵੀ ਦੂਰ ਲੰਘ ਗਈ..! ਤੇ ਫ਼ੇਰ ਚਰਨੀਂ ਡਿੱਗ ਕੇ ਮਾਂ ਬਾਪ ਤੋਂ ਮੁਆਫ਼ੀਆਂ ਮੰਗੇ..! ਉਹ ਗੱਲ ਐ ਭਾਣਜੇ..! ਕੋਈ ਸਮਾਂ ਤੇ ਧਰਤੀ ਈ ਐਸੀ ਕੜਮੀਂ ਹੁੰਦੀ ਐ, ਢਿੱਡੋਂ ਜੰਮੀਂ ਔਲ਼ਾਦ ਵੀ ਅੱਖਾਂ ਫ਼ੇਰ ਜਾਂਦੀ ਐ..! ਪਰ ਪਿੱਛੋਂ ਸਾਰਾ ਕੁਛ ਸਾਅਵਾਂ ਹੋ ਜਾਂਦੈ..! ਨਾਲ਼ੇ ਇਹ ਤੇਰਾ 'ਕੱਲੇ ਦਾ ਦੁਖਾਂਤ ਈ ਨਹੀਂ..! ਬਥੇਰੀ ਦੁਨੀਆਂ ਨਾਲ਼ ਇਹ ਭਾਵੀ ਬੀਤਦੀ ਐ..! ਘਰ ਘਰ ਇਹੋ ਅੱਗ ਐ ਲਾਲ ਸਿਆਂ..!'' ਉਹਨਾਂ ਦੇ ਗੱਲਾਂ ਕਰਦਿਆਂ ਕਰਦਿਆਂ ਕਾਮਰੇਡ ਵੀ ਆ ਗਿਆ। ਅੱਜ ਮੋਨੀਕਾ ਵੀ ਉਸ ਦੇ ਨਾਲ਼ ਸੀ।

-''ਲਾਲ ਸਿਆਂ ਕਾਇਮ ਹੋ..! ਅਗਲੇ ਮਹੀਨੇ ਮੈਂ ਤੇ ਮੋਨੀਕਾ ਸ਼ਾਦੀ ਕਰ ਰਹੇ ਐਂ..!''

-''ਤੇ ਸਾਡੇ ਭਾਣਜੇ ਲਾਲ ਸਿਉਂ ਨੂੰ ਬਣਾਓ ਸਰਵਾਲ੍ਹਾ..!'' ਭਾਨ ਸਿੰਘ ਨੇ ਕਿਹਾ।

ਉਸ ਦੀ ਗੱਲ 'ਤੇ ਸਾਰੇ ਹੱਸ ਪਏ।

ਮੋਨੀਕਾ ਨੂੰ ਕੋਈ ਸਮਝ ਤਾਂ ਆਈ। ਪਰ ਉਹਨਾਂ ਨੂੰ ਦੇਖ ਕੇ ਉਹ ਵੀ ਹੱਸਣ ਲੱਗ ਪਈ।

-''ਵਧਾਈਆਂ ਬਈ ਕਾਮਰੇਡਾ..!''

ਤੀਜੇ ਦਿਨ ਲਾਲ ਸਿੰਘ ਨੂੰ ਹਸਪਤਾਲ਼ ਤੋਂ ਛੁੱਟੀ ਮਿਲ਼ ਗਈ। ਉਂਜ ਉਹ ਠੀਕ ਸੀ। ਪਰ ਉਸ ਦਾ ਸਰੀਰ ਕਮਜ਼ੋਰੀ ਜਿਹੀ ਮੰਨੀ ਬੈਠਾ ਸੀ। ਉਸ ਦਾ ਦਿਲ ਦੁਨੀਆਂ ਤੋਂ ਉਚਾਟ ਜਿਹਾ ਹੋ ਗਿਆ ਸੀ। ਕਿਸੇ ਨਾਲ਼ ਬੋਲਣ ਜਾਂ ਗੱਲ ਕਰਨ ਨੂੰ ਜੀਅ ਨਹੀਂ ਕਰਦਾ ਸੀ।

ਅਗਲੀ ਸਵੇਰ ਲਾਲ ਸਿੰਘ ਇਕੱਲਾ ਹੀ ਟੈਲੀ ਅੱਗੇ ਬੈਠਾ ਸੀ। ਨੂੰਹ ਆਪਣੇ ਕਮਰੇ ਵਿਚ ਸੀ। ਮੁੰਡਾ ਕੰਮ 'ਤੇ ਗਿਆ ਹੋਇਆ ਸੀ। ਉਸ ਨੂੰ ਸਿਰਫ਼ ਇਤਨਾ ਦੁੱਖ ਸੀ ਕਿ ਹਸਪਤਾਲ਼ ਵਿਚ ਉਸ ਦੇ ਨੂੰਹ ਪੁੱਤ ਪਤਾ ਲੈਣ ਨਹੀਂ ਆਏ ਸਨ। ਹੁਣ ਉਹ ਮੱਥੇ 'ਤੇ ਹੱਥ ਰੱਖ ਕੇ ਜੀਤ ਕੌਰ ਦੀ ਹੀ ਉਡੀਕ ਕਰ ਰਿਹਾ ਸੀ। ਘਰ ਵਿਚ ਹੋਰ ਉਸ ਦਾ ਕੋਈ ਦੁਖ ਸੁਖ ਦਾ ਸਾਂਝੀ ਨਹੀਂ ਸੀ। ਵਾਲੀ ਵਾਰਿਸ ਨਹੀਂ ਸੀ। ਉਸ ਨੂੰ ਇੰਜ ਜਾਪਦਾ ਕਿ ਉਹ ਇਸ ਭਰੇ ਭਰਾਏ ਜੱਗ ਜਹਾਨ ਵਿਚ ਇਕੱਲਾ ਹੀ ਸੀ। ਅਗਲੇ ਦਿਨ ਜੀਤ ਕੌਰ ਨੇ ਆ ਜਾਣਾ ਸੀ। ਰਹਿੰਦੀ ਇਕ ਰਾਤ ਕੱਟਣੀ ਉਸ ਨੂੰ ਦੁੱਭਰ ਹੋਈ ਪਈ ਸੀ। ਉਸ ਨੂੰ ਚਾਹ ਦੀ ਭਲ਼ ਜਿਹੀ ਉਠੀ ਅਤੇ ਉਹ ਕਿਚਨ ਨੂੰ ਤੁਰ ਪਿਆ। ਅਜੇ ਉਸ ਨੇ ਚਾਹ ਵਾਲ਼ੀ 'ਕੈਟਲ' ਦਾ ਬਟਨ ਹੀ ਦੱਬਿਆ ਸੀ ਕਿ ਉਸ ਦੀ ਛਾਤੀ ਵਿਚ ਅਥਾਹ ਪੀੜ ਹੋਈ ਅਤੇ ਲਾਲ ਸਿੰਘ ਚੀਕ ਜਿਹੀ ਮਾਰ ਕੇ ਫ਼ਰਸ਼ 'ਤੇ ਡਿੱਗ ਪਿਆ...! ਵਿਰਲਾਪ ਜਿਹਾ ਸੁਣ ਕੇ ਨੂੰਹ ਨੇ ਐਂਬੂਲੈਂਸ ਨੂੰ ਫ਼ੋਨ ਖੜਕਾ ਦਿੱਤਾ। ਐਂਬੂਲੈਂਸ ਆਈ। ਪਰ ਲਾਲ ਸਿੰਘ ਹਸਪਤਾਲ਼ ਪਹੁੰਚਦਾ ਪਹੁੰਚਦਾ, ਜੀਤ ਕੌਰ ਨੂੰ ਮਿਲਣ ਦੀ ਰੀਝ ਮਨ ਵਿਚ ਲੈ, ਰਸਤੇ ਵਿਚ ਹੀ ਇਸ ਫ਼ਾਨੀ ਸੰਸਾਰ ਨੂੰ 'ਫ਼ਤਹਿ' ਬੁਲਾ ਗਿਆ....!

......ਲਾਲ ਸਿੰਘ ਦੇ ਯਾਰ ਮਿੱਤਰ ਸਸਕਾਰ ਕਰਵਾਉਣ ਲਈ ਪਹੁੰਚੇ ਹੋਏ ਸਨ।

ਜਦ ਲਾਲ ਸਿੰਘ ਦਾ ਸਸਕਾਰ ਹੋ ਗਿਆ ਤਾਂ ਹਮਦਰਦ ਬੇਲੀ ਗੁਰਦੁਆਰੇ ਉਸ ਨਮਿੱਤ ਅਰਦਾਸ ਕਰਵਾਉਣ ਤੁਰ ਪਏ। ਜੀਤ ਕੌਰ ਰੋਂਦੀ ਧਾਹ ਨਹੀਂ ਧਰਦੀ ਸੀ। ਉਸ ਨੂੰ ਲਾਲ ਸਿੰਘ 'ਤੇ ਗਿਲਾ ਸੀ ਕਿ ਉਹ ਉਸ ਨਾਲ਼ ਬਿਨਾ ਕੋਈ ਗੱਲ ਬਾਤ ਕਰਨ ਦੇ ਉਸ ਨੂੰ ਘਚਾਨੀ ਦੇ ਕੇ ਤੁਰ ਗਿਆ ਸੀ। ਉਸ ਨੂੰ ਹੋਰ ਵੀ ਦੁੱਖ ਸੀ ਕਿ ਸਸਕਾਰ 'ਤੇ ਨਾ ਤਾਂ ਉਸ ਦੀ ਨੂੰਹ ਅਤੇ ਨਾ ਹੀ ਪੁੱਤ ਆਇਆ ਸੀ! ਪਰ ਉਹ ਦਿਲ ਦਾ ਦਰਦ ਦਿਲ ਵਿਚ ਹੀ ਦੱਬੀ, ਸਾਹ ਜਿਹੇ ਵਰੋਲ਼ਦੀ ਫ਼ਿਰਦੀ ਸੀ। ਉਸ ਦੇ ਸਰੀਰ ਵਿਚ ਫ਼ੱਕਾ ਨਹੀਂ ਬਚਿਆ ਸੀ। ਦੁਖ ਸੁਖ ਦਾ ਸੀਰੀ ਸਦਾ ਲਈ ਵਿਛੜ ਗਿਆ ਸੀ! ਨੂੰਹ ਪੁੱਤ ਦਾ ਤਾਂ ਉਸ ਨੂੰ ਕੋਈ ਆਸਰਾ ਹੀ ਨਹੀਂ ਰਿਹਾ ਸੀ। ਜਿਹੜਾ ਪੁੱਤ ਆਪਣੇ ਬਾਪ ਦੇ ਅੰਤਿਮ ਸਸਕਾਰ 'ਤੇ ਨਹੀਂ ਆਇਆ ਸੀ, ਉਹ ਨੇ ਮੇਰੀਆਂ ਕਦੋਂ ਲੱਤਾਂ ਘੁੱਟੀਆਂ? ਮਣੀਂ ਅਤੇ ਹਨੀਂ ਵੀ ਉਦਾਸ ਉਦਾਸ ਅਤੇ ਖ਼ਾਲੀ ਨਜ਼ਰਾਂ ਨਾਲ਼ ਝਾਕਦੀਆਂ ਮਾਂ ਦਾ ਫ਼ਿਕਰ ਕਰ ਰਹੀਆਂ ਸਨ।

ਜਦ ਗ੍ਰੰਥੀ ਸਿੰਘ ਨੇ "ਪ੍ਰਿਥਮ ਭਗੌਤੀ ਸਿਮਰ ਕੈ" ਆਖ ਲਾਲ ਸਿੰਘ ਦੀ ਰੂਹ ਦੀ ਸ਼ਾਂਤੀ ਲਈ ਅਰਦਾਸ ਸ਼ੁਰੂ ਕੀਤੀ ਤਾਂ ਸਾਰੇ ਹਮਦਰਦ ਮਿੱਤਰਾਂ ਅਤੇ ਬੇਲੀਆਂ ਦੀਆਂ ਅੱਖਾਂ ਨਮ ਹੋ ਗਈਆਂ! ਅਰਦਾਸ ਤੋਂ ਬਾਅਦ ਜੀਤ ਕੌਰ ਨਿਥਾਵੀਂ ਜਿਹੀ ਹੋਈ ਮਾਮੇਂ ਭਾਨ ਸਿੰਘ ਦੇ ਮੋਢੇ ਦਾ ਆਸਰਾ ਲਈ ਉਸ ਦੇ ਘਰ ਨੂੰ ਜਾ ਰਹੀ ਸੀ...!

